# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

167
ਜਨਵਰੀ-ਮਾਰਚ 2013

ਸੰਪਾਦਕ : ਰਘਬੀਰ ਸਿੰਘ
Editor : Raghbir Singh





1728, ਸੈਕਟਰ 43-ਬੀ,
ਚੰਡੀਗੜ੍ਹ-160 022
ਫੋਨ : +91-172-2601693





***SIRJANA***
***1728, Sector 43-B,***
***Chandigarh-160 022***
***INDIA***
***Phone : +91-172-2601693***
***E-mail :***
***raghbirssirjana@yahoo.com***





Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


ਇਸ ਅੰਕ ਵਿਚ




**ਟਾਈਟਲ ਚਿੱਤਰ : ਦੇਵ   ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ




# ਮਾਨੁਸ਼ੀ

ਦਿੱਲੀ ਵਿਚ ਹੋਏ ਇਕ ਮੁਟਿਆਰ ਦੇ ਸਮੂਹਕ ਬਲਾਤਕਾਰ ਨੇ ਸਮੁੱਚੇ ਦੇਸ਼ ਦੀ ਆਤਮਾ ਨੂੰ ਝੂਣ ਕੇ ਰੱਖ ਦਿੱਤਾ ਹੈ। ਚਲਦੀ ਬੱਸ ਵਿਚ ਇਸ ਮੁਟਿਆਰ ਨਾਲ ਜੋ ਕੁਝ ਵਾਪਰਿਆ ਉਹ ਏਨਾ ਭਿਆਨਕ ਸੀ ਕਿ ਉਸਦੇ ਮਾਨਸਿਕ ਸੰਤਾਪ ਤੋਂ ਮੁਕਤ ਹੋ ਸਕਣ ਦੀ ਗੱਲ ਤਾਂ ਦੂਰ, ਵੱਡੇ ਤੋਂ ਵੱਡਾ ਡਾਕਟਰੀ ਇਲਾਜ ਉਸਦੀ ਜਿੰਦ ਵੀ ਨਾ ਬਚਾ ਸਕਿਆ। ਇਸ ਮਹਾਂ ਘਿਰਣਤ ਅਪਰਾਧ ਦਾ ਦੇਸ਼ ਦੀਆਂ ਸੀਮਾਵਾਂ ਤੋਂ ਪਾਰ ਸੰਸਾਰ ਦੇ ਵੱਖ ਵੱਖ ਹਿੱਸਿਆਂ ਵਿਚ ਵੀ ਜ਼ਿਕਰ ਹੋਇਆ ਹੈ ਜਿਸਨੇ ਸਭਿਅਕ ਹੋਣ ਦੇ ਸਾਡੇ ਦਾਅਵਿਆਂ ਉੱਤੇ ਵੱਡਾ ਪ੍ਰਸ਼ਨ-ਚਿੰਨ੍ਹ ਲਾਇਆ ਹੈ। ਇਹ ਸਭ ਦਾਅਵੇ ਫਜ਼ੂਲ ਹਨ ਕਿ ਸਾਡੀ ਸੰਸਕ੍ਰਿਤੀ ਬਹੁਤ ਸ੍ਰੇਸ਼ਟ ਹੈ ਅਤੇ ਇਸ ਵਿਚ ਔਰਤ ਨੂੰ ਬਹੁਤ ਸਤਿਕਾਰ ਹਾਸਲ ਹੈ। ਰਿਸ਼ੀਆਂ ਮੁਨੀਆਂ ਦੀ ਕਹੀ ਜਾਂਦੀ ਇਸ ਧਰਤੀ ਉੱਤੇ ਔਰਤ ਨਾਲ ਔਰਤ ਹੋਣ ਵਜੋਂ ਕੀਤੀ ਗਈ ਵਧੀਕੀ ਦੇ ਪ੍ਰਮਾਣਾਂ ਦੀ ਕੋਈ ਕਮੀ ਨਹੀਂ। ਇਤਿਹਾਸ ਤੇ ਗ੍ਰੰਥਾਂ ਵਿਚ ਮਿਲਦੀਆਂ ਇਸ ਭਾਵ ਦੀਆਂ ਅਣਗਿਣਤ ਮਿਸਾਲਾਂ ਤੋਂ ਅੱਖਾਂ ਮੀਟ ਕੇ ਅਸੀਂ ਆਪਣੇ ਬਾਰੇ ਬਹੁਤ ਮਿਥ ਪਾਲ਼ ਰੱਖੇ ਹਨ। ਔਰਤ ਦਾ ਮਾਣ ਸਤਿਕਾਰ ਤਾਂ ਬਹੁਤ ਪਿੱਛੇ ਰਹਿ ਜਾਂਦਾ ਹੈ, ਸਾਡੇ ਦੇਸ਼ ਵਿਚ ਹੁਣ ਤਕ ਵੀ ਇਸਨੂੰ ਇਸਦਾ ਬਰਾਬਰੀ ਵਾਲਾ ਬਣਦਾ ਇਨਸਾਨੀ ਹੱਕ ਪ੍ਰਾਪਤ ਨਹੀਂ ਹੋ ਸਕਿਆ।

ਭੂਪਵਾਦੀ ਵਿਵਸਥਾ ਦਾ ਮੂੱਲ-ਵਿਧਾਨ ਹੀ ਅਜਿਹਾ ਸੀ ਕਿ ਇਸ ਵਿਚ ਔਰਤ, ਭਾਵੇਂ ਉਹ ਕਿਸੇ ਵੀ ਹੈਸੀਅਤ ਵਿਚ ਹੋਵੇ, ਮਰਦ ਦੇ ਟਾਕਰੇ ਹੀਣੀ ਸੀ। ਅੱਜ ਦੀ ਪੂੰਜੀਵਾਦੀ ਵਿਵਸਥਾ ਨੂੰ ਆਪਣੇ ਸਾਂਸਕ੍ਰਿਤਕ ਮੁਹਾਵਰੇ ਅਨੁਸਾਰ ਅਸੀਂ ਕਲਜੁਗ ਆਖਕੇ ਨਿੰਦਦੇ ਹਾਂ ਪਰ ਇਸ ਨੇ ਵਿਕਸਤ ਸੰਸਾਰ ਵਿਚ ਔਰਤ ਨੂੰ ਪਹਿਲਾਂ ਨਾਲੋਂ ਕਾਫੀ ਬਿਹਤਰ ਸਥਿਤੀ ਵਿਚ ਲੈ ਆਂਦਾ ਹੈ। ਜਦਕਿ ਸਾਡੇ ਦੇਸ਼ ਵਿਚ ਸਮਾਨਤਾ ਦੀ ਸੰਵਿਧਾਨਕ ਜ਼ਾਮਨੀ ਅਤੇ ਤਰੱਕੀ ਦੇ ਦਾਅਵਿਆਂ ਦੇ ਬਾਵਜੂਦ ਜਾਤਪਾਤੀ ਹਉਂ ਅਤੇ ਔਰਤ ਦੇ ਅਪਮਾਨ ਦੀ ਕੋਹੜ ਵਾਲੀ ਬਿਰਤੀ ਵਿਚ ਕੋਈ ਕਮੀ ਨਹੀਂ ਆਈ। ਅਸੀਂ ਹਾਲੇ ਵੀ ਅਜਿਹੀਆਂ ਕਦਰਾਂ-ਕੀਮਤਾਂ ਦਾ ਪਰਚਾਰ ਪ੍ਰਸਾਰ ਕਰਨ ਤੋਂ ਗੁਰੇਜ਼ ਨਹੀਂ ਕਰਦੇ ਜੋ ਸਿੱਧੇ ਤੌਰ 'ਤੇ ਜਾਤਪਾਤੀ ਹੈਂਕੜ ਤੇ ਔਰਤ ਦੀ ਨਿਰਾਦਰੀ ਦੇ ਰੁਝਾਨ ਨੂੰ ਪ੍ਰੋਤਸਾਹਨ ਦਿੰਦੀਆਂ ਹਨ। ਮਰਦਾਵੀਂ ਹਉਂ, ਜਾਤਪਾਤੀ ਹੈਂਕੜ ਅਤੇ ਸੱਤਾ ਦੀ ਧੌਂਸ ਦਾ ਸ਼ਿਕਾਰ ਲੋਕ-ਔਰਤ ਮਰਦ- ਜਿਸ ਮਾਨਸਿਕ ਸੰਤਾਪ ਵਿਚੋਂ ਗੁਜ਼ਰਦੇ ਹਨ, ਉਸ ਦਾ ਅੰਦਾਜ਼ਾ ਤਾਂ ਸੰਤਾਪ ਭੋਗਣ ਵਾਲਿਆਂ ਨੂੰ ਹੀ ਹੁੰਦਾ ਹੈ। ਪਰ ਬਲਾਤਕਾਰ ਵਰਗੇ ਜਿਸ ਤਰ੍ਹਾਂ ਦੇ ਸਰੀਰਕ ਸੰਤਾਪ ਵਾਲੇ ਅਪਰਾਧ ਦੀ ਦਿੱਲੀ ਦੀ ਇਹ ਮੁਟਿਆਰ ਸ਼ਿਕਾਰ ਹੋਈ, ਉਸਦੀ ਭਿਆਨਕਤਾ ਜੱਗ ਜ਼ਾਹਰ ਹੈ। ਕਿਸੇ ਵੀ ਵਿਅਕਤੀ ਦੀ ਸੈਕਸੂਅਲ ਪ੍ਰਵਿਰਤੀ ਕੀ ਹੈ, ਇਸ ਨਾਲ ਕਿਸੇ ਹੋਰ ਦਾ ਕੋਈ ਸਰੋਕਾਰ ਨਹੀਂ, ਪਰ ਅਜਿਹੀ ਪ੍ਰਵਿਰਤੀ ਜਦੋਂ ਕਿਸੇ ਦੂਜੇ ਵਿਅਕਤੀ ਦੇ ਸਰੀਰ ਨਾਲ ਖਿਲਵਾੜ ਕਰਦੀ ਹੈ ਤਾਂ ਇਹ ਇਕ ਭਿਅੰਕਰ ਅਪਰਾਧ ਹੈ, ਜਿਸਦੀ ਕੋਈ ਤਲਾਫੀ ਨਹੀਂ ਹੋ ਸਕਦੀ। ਸੋਚਣ ਸਮਝਣ ਵਾਲੀ ਗੱਲ ਇਹ ਹੈ ਕਿ ਦਿੱਲੀ ਵਿਚਲਾ ਅਪਰਾਧ ਕੋਈ ਵਿਕੋਲਿਤਰੀ ਘਟਨਾ ਨਹੀਂ, ਇਹ ਤਾਂ ਉਸ ਕੋਹੜ ਦਾ ਚਿੰਨ੍ਹ ਮਾਤਰ ਹੈ ਜੋ ਸਾਡੇ ਸਮਾਜ ਨੂੰ ਚੁੰਬੜਿਆ ਹੋਇਆ ਹੈ।

ਸਾਹਿਤ-ਸਿਰਜਣਾ ਨਾਅਰੇਬਾਜ਼ੀ ਨਹੀਂ, ਪਰ ਇਸਦਾ ਮਨੋਰਥ ਅਵੱਸ਼ ਜ਼ਿੰਦਗੀ ਨੂੰ ਬਿਹਤਰ ਬਣਾਉਣਾ ਹੈ। ਬਿਨਾਂ ਉੱਚੀ ਸੁਰ ਵਿਚ ਨਾਅਰਾ ਲਾਇਆਂ ਵੀ ਸਾਹਿਤ-ਸਿਰਜਣਾ ਨੇ ਸਮਾਜ ਨੂੰ ਬਿਹਤਰ ਬਣਾਉਣ ਵਾਲੇ ਵੱਡੇ ਕਾਰਜ ਕੀਤੇ ਹਨ। ਅੱਜ ਦੇ ਪ੍ਰਸੰਗ ਵਿਚ ਲੋੜ ਹੈ ਕਿ ਸਾਡੇ ਲੇਖਕ ਆਪਣੀ ਇਸ ਜ਼ਿੰਮੇਵਾਰੀ ਨੂੰ ਸਮਝਣ। ਦਿੱਲੀ ਵਿਚ ਵਾਪਰੀ ਤ੍ਰਾਸਦੀ ਦੇ ਸਿਰਜਣਾਤਮਕ ਹੁੰਗਾਰੇ ਵਜੋਂ ਅਗਲੇ ਪੰਨੇ ਉਤਲੀ 'ਗੈਂਗ ਰੇਪ' ਦੇ ਸਿਰਲੇਖ ਵਾਲੀ ਰਵਿੰਦਰ ਰਵੀ ਦੀ ਕਵਿਤਾ ਸਾਹਿਤ-ਸਿਰਜਣਾ ਦੇ ਏਸੇ ਮਨੋਰਥ ਨੂੰ ਸਾਕਾਰ ਕਰਦੀ ਹੈ।

***-ਰਘਬੀਰ ਸਿੰਘ***

# ਗੈਂਗ ਰੇਪ

ਔਰਤ, ਇਕ ਸਰੀਰ ਹੀ ਨਹੀਂ
ਇਕ ਰਿਸ਼ਤਾ ਵੀ ਹੈ

ਔਰਤ, ਜ਼ਿੰਦਗੀ ਦਾ ਜਨਮ-ਦੁਆਰ ਹੈ
ਹੁਸਨ, ਇਸ਼ਕ ਤੇ ਪਿਆਰ ਹੈ

ਔਰਤ, ਮਾਂ ਹੈ, ਜਨਮ ਦਿੰਦੀ ਹੈ
ਮਾਂ ਦੇ ਮੰਮਿਆਂ ਵਿਚ
ਦੁੱਧ ਦੀ ਨਦੀ ਵਹਿੰਦੀ ਹੈ
ਧੀ, ਪੁੱਤ ਦੀ ਸੁਰੱਖਿਆ ਲਈ
ਉਸਦੀਆਂ ਅੱਖਾਂ ਵਿਚ ਹਰ ਸਮੇਂ ਹੀ
ਇਕ ਜੋਤ ਜਗਦੀ ਰਹਿੰਦੀ ਹੈ

ਔਰਤ, ਭੈਣ ਹੈ
ਹਰ ਹਾਲ ਵਿਚ, ਵੀਰ ਦੀ ਮੌਤ ਮਰਦੀ
ਉਸਦੀ ਸੁੱਖ ਮੰਗਦੀ ਹੈ

ਔਰਤ, ਪਤਨੀ ਹੈ
ਕੁਲ ਤੇ ਕਾਲ ਨੂੰ ਅੱਗੇ ਤੋਰਦੀ ਹੈ
ਅੱਜ ਨੂੰ ਕੱਲ੍ਹ ਤੇ ਭਲਕ ਨਾਲ ਜੋੜਦੀ ਹੈ

ਔਰਤ, ਪ੍ਰੇਮਿਕਾ ਹੈ
ਤੁਹਾਡੀਆਂ ਅੱਖਾਂ ਵਿਚ ਵੇਖ ਕੇ
ਅੰਬਰ ਨੂੰ ਹੋਰ ਨੇੜੇ
ਤੁਹਾਡੀ ਪਹੁੰਚ ਵਿਚ ਕਰ ਦਿੰਦੀ ਹੈ

ਗੈਂਗ ਰੇਪ ਕਰਨ ਵਾਲਿਓ!
ਤੁਸੀਂ ਮਨੁੱਖਤਾ ਨਾਲ
ਕੁਹਜਾ ਤੇ ਹਿੰਸਕ ਵਿਸਾਹਘਾਤ ਕੀਤਾ ਹੈ
ਆਪਣੀ ਮਾਂ, ਧੀ, ਪਤਨੀ, ਭੈਣ ਤੇ ਪ੍ਰੇਮਿਕਾ
ਸਭ ਦਾ ਬਲਾਤਕਾਰ ਕੀਤਾ ਹੈ

ਪਸ਼ੂ ਪੰਛੀ ਤੇ ਹੋਰ ਜੀਵ ਵੀ
ਨੇੜੇ ਦੇ ਰਿਸ਼ਤੇ ਪਹਿਚਾਣਦੇ ਹਨ
ਤੁਹਾਨੂੰ ਪਸ਼ੂ ਆਖਣਾ ਵੀ
ਪਸ਼ੂਆਂ ਦਾ ਨਿਰਾਦਰ ਹੈ!!!



# ਨਵੀਂ ਸਦੀ ਦੀ ਨਵੀਂ ਨਸਲ/ਰਵਿੰਦਰ ਰਵੀ

ਏਸ ਘਰ ਵਿਚ
ਛੇ ਜਣੇ ਰਹਿੰਦੇ ਹਨ
ਮਾਤਾ, ਪਿਤਾ......
ਦੋ ਧੀਆਂ, ਦੋ ਪੁੱਤਰ!!!!!!

ਸਭ ਦਾ ਵੱਖੋ ਵੱਖਰਾ ਸੌਣ-ਕਮਰਾ ਹੈ
ਵੱਖੋ ਵੱਖਰਾ ਗੁਸਲਖਾਨਾ
ਵੱਖੋ ਵੱਖਰੀ ਘੜੀ ਹੈ

ਘੜੀ 'ਤੇ ਸਮਾਂ ਇਕ ਹੋਣ ਦੇ ਬਾਵਜੂਦ
ਸਮੇਂ ਦੀ ਤੋਰ ਤੇ ਦਿਸ਼ਾ ਆਪੋ ਆਪਣੀ ਹੈ

ਬਾਹਰਲਾ ਬੂਹਾ ਉਬਾਸੀ ਵਾਂਗ ਖੁੱਲ੍ਹਦਾ ਹੈ
ਤਾਂ ਇਹ ਆਪੋ ਆਪਣੇ ਸਮੇਂ ਨਾਲ ਬੱਝੇ
ਆਪੋ ਆਪਣੇ ਏਜੰਡੇ ਵਿਚ ਢਲੇ
ਸਰਦਲ ਟੱਪਦਿਆਂ ਹੀ
ਸੜਕ ਵਾਂਗ
ਵੱਖ ਵੱਖ ਦਿਸ਼ਾਵਾਂ ਵਿਚ ਪਾਟ ਜਾਂਦੇ ਹਨ
ਕਿੱਤੇ ਦੇ ਮਸ਼ੀਨੀ ਮਾਹੌਲ ਵਿਚ
ਮਸ਼ੀਨ ਬਣ ਸਮਾਂਦੇ ਹਨ

ਇਨ੍ਹਾਂ ਬੱਚਿਆਂ ਦੇ ਆਪੋ ਆਪਣੇ ਮਿੱਤਰ ਹਨ
ਮਿੱਤਰ-ਮੁੰਡੇ ਹਨ, ਮਿੱਤਰ-ਕੁੜੀਆਂ ਹਨ...
ਕੋਈ ਸਮਲਿੰਗ-ਭੋਗੀ ਹੈ, ਕੋਈ ਬਹੁ-ਲਿੰਗ-ਭੋਗੀ
ਤੇ ਕੋਈ ਵਿਰੋਧ-ਲਿੰਗ-ਭੋਗੀ
ਭੀੜ ਪੈਣ 'ਤੇ
ਆਪਣੇ ਹੱਥੀਂ ਆਪਣਾ ਹੀ ਕਾਜ
ਸੁਆਰ ਲੈਂਦੇ ਹਨ ਸਭ ਜਣੇ

ਕਾਰਾਂ ਵਾਂਗ ਇਨ੍ਹਾਂ ਦੇ ਮਿੱਤਰਾਂ ਦੇ
ਮਾਡਲ ਵੀ ਬਦਲਦੇ ਰਹਿੰਦੇ ਹਨ
ਨੇਮ ਵਾਂਗ
ਪੱਬ, ਕਲੱਬ, ਨਗਨ-ਨ੍ਰਿਤ-ਘਰ
ਤੇ ਬਾਰ, ਕਸੀਨੋ, ਰੈਸਟੋਰਾਂ ਵਿਚ

ਇਕ ਦੂਜੇ ਦਾ ਸੰਗ ਸਾਥ ਬਣਦੇ
ਸਿਖਰ-ਸੰਤੋਖ ਤੇ ਆਨੰਦ ਤਕ ਦਾ

ਭਰ ਭਰ ਫਿਸਦੇ, ਫਿਸ ਫਿਸ ਭਰਦੇ ਹਨ

ਮੌਜ ਮੇਲੇ ਦੇ ਇਨ੍ਹਾਂ ਕੇਂਦਰਾਂ ਵਿਚ, ਇਹ
ਇਕ ਦੂਜੇ ਦੇ ਸਾਥੀ ਹੁੰਦੇ ਹੋਏ ਵੀ
ਇਕ ਦੂਜੇ ਲਈ ਘਰ ਨਹੀਂ ਬਣਦੇ
ਮਨ ਦੇ ਧੁਰ ਅੰਦਰ ਤਕ
ਖੁੱਲ੍ਹਣ ਵਾਲਾ
ਦਰ ਨਹੀਂ ਬਣਦੇ

ਮਾਂ ਬਾਪ ਦੀ ਸ਼ਾਦੀ ਤੋਂ ਬਾਅਦ
ਏਸ ਘਰ ਵਿਚ ਕਦੇ ਸ਼ਹਿਨਾਈ ਨਹੀਂ ਵੱਜੀ
ਜਾਗੋ ਨਹੀਂ ਜਗੀ
ਸੁਹਾਗ ਨਹੀਂ ਗਾਏ ਗਏ

ਵੱਖੋ ਵੱਖਰੇ ਸੌਣ-ਕਮਰਿਆਂ ਵਿਚ ਵੰਡੇ ਹੋਏ ਵੀ
ਇਹ ਇਕ ਟੱਬਰ ਹਨ -
ਸਮਾਜਕ ਰਸਮਾਂ ਤੇ ਸਮਾਗਮਾਂ ਵਿਚ
ਸਜ ਧਜ ਕੇ ਇਕੱਠੇ ਹੀ ਜਾਂਦੇ ਹਨ
ਇਕ ਦੂਜੇ ਦਾ ਪਰਿਚਯ ਕਰਵਾਂਦੇ ਹਨ
ਭਿੰਨ ਭਿੰਨ ਮਖੌਟੇ ਪਹਿਨਕੇ
ਮਾਤਾ, ਪਿਤਾ, ਧੀ, ਪੁੱਤਰ, ਪਤੀ...
ਸਭ ਬਣ ਜਾਂਦੇ ਹਨ
ਹਰਵਰਿਆਈ ਮੁਸਕਾਨ ਖਿਲ ਜਾਂਦੇ ਹਨ

ਏਸ ਘਰ ਦੇ ਵਾਸੀ ਬਹੁਤ ਅਮੀਰ ਹਨ
ਮਹਿੰਗੀਆਂ ਕਾਰਾਂ ਤੇ ਮਹਿੰਗਾ ਫਰਨੀਚਰ ਹਨ
ਲੇਟੈਸਟ ਫੈਸ਼ਨ ਦੇ ਸੂਟ, ਆਊਟਫਿਟ ਹਨ
ਪਰਫਿਊਮ, ਲੈਵਿੰਡਰ ਹਨ
ਹੇਅਰ-ਡਰੈੱਸਰ ਦੇ ਤੁਰਦੇ ਫਿਰਦੇ
ਇਸ਼ਤਿਹਾਰ ਹਨ
ਨਕਲੀ ਗਹਿਣੇ ਹਨ, ਗੋਦਨੇ ਹਨ

ਹਰ ਤਰ੍ਹਾਂ ਦੇ ਬਰੈਂਡ ਨੇਮ ਹਨ:



ਨਾਈਕੀ, ਰੀਬੌਕ, ਐਡੀਡਾਸ ਹਨ
ਗੂਚੀ, ਓਮੇਗਾ ਹਨ
ਗੈਪ, ਕੈਲਵਿਨ ਕਲਾਈਨ ਹਨ
ਬੀ.ਐੱਮ.ਡਬਲਯੂ., ਹਮ ਵੀ, ਔਡੀ ਤੇ ਫਰਾਰੀ ਹਨ
ਆਪਣਾ ਆਪ ਤਮਾਸ਼ਾ
ਆਪਣੇ ਆਪ ਮਦਾਰੀ ਹਨ

ਆਪਣੇ ਇਸ ਇਕ-ਪਾਤਰੀ ਨਾਟਕ ਦੇ
ਆਪ ਹੀ ਨਿਰਦੇਸ਼ਕ, ਨਿਰਮਾਤਾ, ਕਲਾਕਾਰ
ਤੇ ਹੋਰ ਕਰਮਚਾਰੀ ਹਨ

ਇਹ ਬਹੁਤ ਵੱਡੀ ਚੀਜ਼ ਹਨ
ਵੱਡੀ ਖੇਡ ਦੇ ਖਿਡਾਰੀ ਹਨ
ਇਨ੍ਹਾਂ ਦਾ ਦਿਸ-ਹੱਦਾ ਤੰਗ
ਆਸਮਾਨ ਛੋਟਾ...
ਪਰ...
ਲੰਮੀਂ ਉਡਾਰੀ ਹਨ

ਬਾਹਰਲੇ ਦੇਸ਼ਾਂ ਦੀ ਸੈਰ ਲਈ
ਸਾਥੀਆਂ ਦੀ ਚੋਣ ਹਨ
ਹੋਟਲਾਂ ਤੇ ਲਾਜਾਂ ਵਿਚ ਘਰ ਦਾ ਭਰਮ ਭੋਗਦੇ
ਬੇਘਰੇ ਹੋ
ਘਰ ਪਰਤ ਆਉਂਦੇ ਹਨ...
ਇੱਕੋ ਹੀ ਮਕਾਨ ਵਿਚ ਟੁੱਟੇ ਹੋਏ
ਆਪੋ ਆਪਣੇ ਘਰ
ਆਪੋ ਆਪਣੇ ਦਰ!!

ਏਸ ਘਰ ਵਿਚ
ਛੇ ਜਣੇ ਰਹਿੰਦੇ ਹਨ
ਮਾਤਾ, ਪਿਤਾ...
ਦੋ ਧੀਆਂ, ਦੋ ਪੁੱਤਰ!!❑❑

**[116-3530, Kalum Street, Terrace, B.C., *CANADA* V8G 2P2]**

# ਪੰਜ ਕਵਿਤਾਵਾਂ/ ਦੇਵ

## ●ਜਿੰਨ੍ਹਾਂ ਨੇ ਕਿਹਾ ਸੀ

*(ਨੂਰ ਦੇ ਲਈ)*

ਉਹ ਜਿੰਨ੍ਹਾਂ ਕਿਹਾ ਸੀ
ਰਹਾਂਗੇ ਨਾਲ ਨਾਲ
ਤੁਰ ਪਏ ਨੇ ਯਾਤਰਾਵਾਂ 'ਤੇ
ਕਿਹਾ ਥੋੜ੍ਹਾ ਜਿਹਾ ਹੋਰ 'ਰੁਕ' ਜਾਵੋ
'ਉਡੀਕ' ਲਵੋ
ਕੁਝ ਪੈਂਡਾ
ਕੁਝ ਸਫਰ
ਮੈਂ 'ਅਜੇ' ਬਾਕੀ ਕਰਨੈ
ਲੰਬੀ ਯਾਤਰਾ 'ਤੇ ਤੁਰਨ ਤੋਂ ਪਹਿਲਾਂ
ਕਿਸ ਨੂੰ ਲਿਖਾਂ ਆਪਣਾ ਸਿਰਨਾਵਾਂ
ਉਹਨਾਂ ਕਿਹਾ ਕਿਸੇ ਨੂੰ ਵੀ ਨਹੀਂ
ਹਰ ਪਰਵਾਸੀ 'ਕਵੀ' ਕਿਹਾ ਹੁੰਦੈ
ਪਰ...ਕਵੀ ਜਿੱਥੇ ਵੀ ਰਹੇ
ਪਰਵਾਸੀ ਨਹੀਂ ਹੁੰਦਾ
ਜਾ ਚੁੱਕੇ ਨੇ ਉਹ ਪੁਲਾਂ ਤੋਂ ਪਾਰ
ਆ ਖੜ੍ਹਾ ਹਾਂ ਮੈਂ
ਪੁਲ ਦੀ ਪਹਿਲੀ ਪਉੜੀ 'ਤੇ ਹੀ
ਪੈਰ ਧੋਵਾਂ ਜਾਂ ਹੱਥ
ਉਹ ਜਿੰਨ੍ਹਾਂ ਨੇ ਕਿਹਾ ਸੀ
ਰਹਾਂਗੇ ਨਾਲ ਨਾਲ
ਤੁਰ ਗਏ ਨੇ
ਯਾਤਰਾਵਾਂ 'ਤੇ
ਸਫਰਾਂ ਤੇ ਨਕਸ਼ਿਆਂ ਨਾਲ ਕਸ਼ਮਕਸ਼ਦਾ
ਕਿਹਾ ਸੀ ਤੁਸੀਂ ਨਾਲ ਨਾਲ ਰਹਾਂਗੇ
ਅਜੇ ਵੀ ਮੈਂ 'ਏਥੇ' ਹੀ ਹਾਂ
ਆਪਣੀ ਯਾਤਰਾ ਨੂੰ ਉਡੀਕਦਾ ❑❑

## ●ਨਾਟਕ

ਨਾਟਕ
ਦਰਸ਼ਕਾਂ ਲਈ
ਹਕੀਕਤ
ਵਕਤੀ ਤਾਂ ਨਹੀਂ
ਵਾਸਤਾ ਰੱਬ ਨੂੰ
ਪਲ ਪਲ ਜ਼ਖਮੀ ਹੋ ਰਹੀ ਮਿੱਟੀ



ਬੰਦੇ ਨੇ ਮੌਤ ਨੂੰ 'ਕਿੰਨਾ' ਸਸਤਾ ਕਰਤੈ
ਘਾਉ ਲਈ
ਹੱਥ 'ਕਦੋਂ' ਮਲ੍ਹਮ ਬਣਨਗੇ
ਹੱਥ ਕਦ ਤਕ ਸਿਖਦੇ ਰਹਿਣਗੇ
ਤੀਰ ਤਲਵਾਰ ਤੇ ਖੰਜਰ
ਸ਼ਬਦ ਤੇ ਚੁੱਪ ਦੇ ਵਿਚਕਾਰ
ਤਿਤਲੀ ਦਾ ਭੁਰਿਆ ਪਰ ਹਾਂ
ਆਕਾਸ਼ 'ਤੇ ਪਰਵਾਜ਼
ਖਿਲਰ ਗਈ ਪੈਰਾਂ ਦੇ ਅੱਗੇ ਪਿੱਛੇ
ਮੈਂ ਤਾਰਿਆਂ ਨੂੰ ਮੁੜ ਸੁਪਨਾਉਣੈ
ਨੀਲੀ ਉਡਾਣ ਲਈ
ਸ਼ਬਦ ਤੇ ਚੁੱਪ ਦੇ ਵਿਚਕਾਰ
ਸੁਪਨਾ
ਸਤਰੰਗੀ ਦਾ
ਤਾਰਿਆਂ ਦਾ
ਮਿੱਟੀ ਦਾ❑❑

## ●ਹਵਾ

ਹਵਾ ਆਈ ਬੈਠ ਗਈ
ਉਦਾਸੀ ਨਾਲ
ਦਰ 'ਤੇ ਦਸਤਕ
ਅਕਾਰਤਾ ਸ਼ਬਦ
'ਯਕੀਨ'
ਮੈਨੂੰ ਮੁੜ ਭੜਕਣ ਦੇ ਸਫਰ 'ਤੇ ਤੁਰਨ
ਤਿਆਰ ਕਰਨ ਲਈ
ਪਾਣੀ ਦਾ ਭਰਿਆ ਗਲਾਸ
ਹੱਥਾਂ 'ਚ ਫੜਾ ਕੇ
ਹਵਾ ਕੇ ਕਿਹਾ
ਪੀਓ
ਹੱਥ ਕੰਬਣ ਲਗਦੇ
ਕਿੰਨਾ ਚਿਰ ਹੋਇਆ ਪਾਗ਼ਲ ਹੋਇਆਂ
ਸੌਣ ਦੀ ਆਦਤ ਕਦੋਂ ਦੀ 'ਭੁੱਲ' ਚੁੱਕੀ ਏ
ਸੂਫੀ ਦਰਗਾਹ ਤੋਂ ਕਲਾਈ 'ਤੇ ਬੱਧਾ 'ਧਾਗਾ'
ਉਤਾਰ ਕੇ ਮੇਰੀ ਵੀਣੀ 'ਤੇ 'ਬੰਨ੍ਹ' ਦਿੰਦੀ
ਹੁਣ ਸੌਣ ਤੋਂ ਡਰੀਂ ਨਾ
ਓਥੇ ਤੈਨੂੰ ਉਡੀਕ ਰਹੇ ਨੇ
ਸੁਪਨਿਆਂ ਦੇ ਕੋਹ-ਕਾਫ

ਮਿਲ ਕੇ ਰਕਸ ਕਰਾਂਗੇ
ਤੈਨੂੰ ਛੱਡ ਕੇ ਨਹੀਂ ਜਾ ਰਹੀ
ਮੁਹੱਬਤ ਕੁਝ ਪਲੀ
ਭਰਮ ਸਦੀਵੇ ਵਕਤੋਂ 'ਬਾਹਰੇ'
ਮੈਂ ਹੱਸਣ ਲੱਗਾ ਆਪਣੇ ਝੱਲਪੁਣੇ 'ਤੇ
ਅੰਦਰ ਸੁੱਤਾ ਪਿਆ ਸਮੁੰਦਰ
ਅੱਖਾਂ ਤਕ ਉਛਲ ਆਇਆ
ਤੇਰੇ ਬੁੱਲ੍ਹਾਂ 'ਤੇ ਜਗਾਇਆ ਸੀ ਜੋ ਦੀਵਾ
ਮੇਰੇ ਬੁੱਲ੍ਹਾਂ 'ਤੇ ਆ ਕੇ ਬਣ ਗਿਆ
ਅਗਨੀ ਲਾਟ
ਸੂਰਜ ਵੱਲ ਦੀ ਯਾਤਰਾ ਇੰਝ ਵੀ ਹੁੰਦੀ ਏ
ਵਿਸਰ ਗਿਆ ਸੀ ਮੈਂ 'ਦੇਵ' ਹੋਣਾ
ਚਿਰਾਂ ਤਕ ਸਾਂਭ ਕੇ ਰੱਖਾਂਗਾ
ਤੇਰਾ ਅਚਾਨਕ ਆਉਣਾ
ਉਸ ਤਰ੍ਹਾਂ ਹੀ ਸੰਭਾਲ ਕੇ ਰੱਖਾਂਗਾ
'ਕੰਗਣ'
ਉਤਾਰ ਕੇ ਮੇਰੀ ਮੁੱਠੀ 'ਤੇ ਰੱਖ ਗਈ ☐☐

## ●ਮਲਾਹ ਕਦੇ ਬੁਢੇ ਨਹੀਂ ਹੁੰਦੇ

ਕਿਸ਼ਤੀਆਂ ਨਾਲ
ਇਸ਼ਕ ਕਰਨ ਵਾਲੇ
ਮਲਾਹ
ਸਫਰਾਂ 'ਤੇ ਲਗਾਤਾਰ ਝੂਲਦੇ ਮਲਾਹਤਰੀ
ਕਦੇ ਬਿਰਧ ਨਹੀ ਹੁੰਦੇ
ਸਮੁੰਦਰੀ ਚੁੱਪਾਂ
ਲਹਿਰੀ ਸੰਘਰਸ਼ੀਆਂ
ਬੇੜੀ-ਘਰਾਂ ਨੂੰ ਹੱਥਾਂ ਨਾਲ ਕਸਦੇ
ਮਾਂਝੀ ਅਲਾਪਦੇ
ਜਿਉਂ ਸਾਜ਼ਿੰਦਾ ਸਾਜ਼ਾਂ ਨੂੰ
ਜਹਾਜ਼ੀ ਦਾ 'ਪ੍ਰੇਮ' ਨਾਵ
ਸੁਨੀਲੀਆਂ
ਦਿਸ਼ਾਵਾਂ
ਮਲਾਹ ਕਦੇ ਬਿਰਧ ਨਹੀਂ ਹੁੰਦੇ☐☐

## ●ਰਾਹੁਲ

ਵੋਲਗਾ ਤੋਂ ਗੰਗਾ ਤਕ



ਖੱਚਰਾਂ 'ਤੇ ਲੱਦੀਆਂ ਪੋਥੀਆਂ
ਸ਼ਬਦ ਜਿਲਦਾਂ ਅੰਦਰ ਘੁਸਰ-ਮੁਸਰ ਕਰਦੇ
ਤਾਂਡਵੀ ਨਾਚ
ਸਦੀਆਂ ਤੋਂ ਸੁੱਤੇ ਸੌਂ ਗਏ
ਸੁਪਨਿਆਂ ਨੇ ਹਲੂਣਿਆ
ਜਗਾਇਆ
ਤੇ...
ਪਾਗਲਪਨ ਦਾ ਟੂਣਾ ਕੀਤਾ
ਆਕਾਸ਼ ਗੰਗਾ ਨਾਲ ਮਿਲਕੇ
ਮੈਂ ਥਾਵਾਂ ਨੂੰ ਯਾਦ ਕਰਦਾ
ਕੀ...ਜਾਂ
ਥਾਵਾਂ ਮੈਨੂੰ ਚੇਤੇ ਕਰਨਗੀਆਂ
ਪੁਰਾਵੇਸ਼ ਦੇ ਥੇਹਾਂ ਨਾਲ
ਸਦੀਆਂ ਦੇ ਅਤੇ-ਪਤੇ
ਥਾਂ ਕੁ ਥਾਂ ਦੇ
ਮਹਾਂ ਕਾਲ ਨੇ ਟੱਲ ਖੜਕਾਇਆ
ਮਹਾ ਕਾਲ ਦੀ 'ਪਉਣ' ਤੱਕਣ ਲਈ
ਧੁਨੀ ਗੂੰਜਦੀ ਰਹੀ
ਮੇਰੇ ਅਰਦਾਸੀਆ
ਮੈਨੂੰ ਮੁੜਨ ਦੀ ਜਾਚ ਸਿਖਾ
ਅੱਖਰ ਤੇ ਪ੍ਰਤਿਧੁਨੀ ਦੇ ਆਕਾਰ ਦੀ
ਉਹ ਬਹੁਤ ਬਹੁਤ ਦੂਰ ਜਾ ਚੁੱਕਾ ਸੀ
ਮੰਦਰ ਤੋਂ☐☐

**[Schulhausgasse 12, CH 3113, Rubigen, Switzerland]**

## ਹਾਇਕੂ / ਤ੍ਰੈਲੋਚਨ 'ਲੋਚੀ'

ਇੱਟਾਂ-ਗਾਰਾ
ਢੋਂਦੇ ਕਾਮੇ
ਲਿਖਦੇ ਜਾਂਦੇ ਕਵਿਤਾ
000
ਭਗਤ ਨੇ ਚੱਲੇ
ਰੱਬ ਦੇ ਘਰ ਨੂੰ
ਹੱਥ ਕਿਰਪਾਨਾਂ ਫੜਕੇ
000
ਬਿਰਖ ਗੁਆਚੇ
ਕਿੱਥੇ ਜਾ ਕੇ

ਪੰਛੀ 'ਰਪਟ ਲਿਖਾਵਣ
000
ਮੇਰੇ ਘਰ ਵਿਚ
ਧੀ ਹੈ ਆਈ
ਚੰਨ ਉੱਤਰਿਆ ਵਿਹੜੇ
000
ਬੰਦੇ ਦੀ
ਰਫਤਾਰ ਤਾਂ ਦੇਖੋ
ਪਿੱਛੇ ਰਹਿ ਗਏ ਰਿਸ਼ਤੇ
000
ਧੀ ਦੇ ਮੁੱਖ 'ਤੇ
ਦੇਖ ਉਦਾਸੀ
ਮਾਂ ਫਿਕਰਾਂ ਵਿਚ ਡੁੱਬੀ
000
ਅੱਧੀ ਲੋਥ
ਸੜੀ ਸੀ ਹਾਲੇ
ਲੋਕ ਘਰਾਂ ਨੂੰ ਚੱਲੇ
000
ਸੱਚ ਬੋਲ ਕੇ
ਕੰਬ ਗਿਆ ਏਂ
ਛੱਡ ਤੂੰ ਲਿਖਣੀ ਕਵਿਤਾ
000
ਅੰਮ੍ਰਿਤ-ਵੇਲਾ
ਚਿੜੀਆਂ ਦੇ ਸੁਰ
ਘੜਿਆਲਾਂ ਵਿਚ ਗੁੰਮੇ
000
ਮਨ ਦੇ ਅੰਦਰ
ਮੈਲ ਹੈ ਏਨੀ
ਸ਼ੀਸ਼ੇ ਤੋਂ ਡਰ ਜਾਵਾਂ□□

[20-ਸੈਕਿੰਡ ਫਲੋਰ, ਐੱਚ.ਆਈ.ਜੀ., ਰਾਜਗੁਰੂ ਨਗਰ-ਲੁਧਿਆਣਾ, ਮੋਬਾਈਲ 098142 53315]

## ਤਿੰਨ ਕਵਿਤਾਵਾਂ/ ਸੁਖਚੈਨ

### ਪੱਛਮਾਂ 'ਚ ਘਿਰਿਆ ਸੂਰਜ

ਬਹੁਤ ਪੱਛਮਾਂ 'ਚ ਘਿਰਿਆ ਸੂਰਜ ਹਾਂ
ਪਰ ਡੁੱਬਾਂਗਾ ਨਹੀਂ
ਮੈਂ ਤਾਂ ਹਰ ਪੱਛਮ ਨੂੰ ਪੂਰਬ ਬਣਾ ਕੇ ਉਦੈ ਹੋਣਾ ਹੈ



ਅਨੇਕਾਂ ਦੀਵੇ
ਹਵਾ ਦੇ ਛੋਟੇ ਛੋਟੇ ਬੁੱਲਿਆਂ ਨਾਲ ਬੁਝ ਗਏ
ਹਜ਼ਾਰਾਂ ਰਿਸ਼ਮਾਂ ਦੀਆਂ ਜ਼ੁਲਫਾਂ
ਰਾਤਾਂ ਦੇ ਵਿਚ ਰਾਤ ਹੋ ਗਈਆਂ
ਨ੍ਹੇਰਾ ਉਹਨਾਂ 'ਤੇ ਹੱਸਦਾ ਰਿਹਾ

ਜਦੋਂ ਪੈਰਾਂ 'ਚੋਂ ਵਾਟ ਮੁੱਕ ਗਈ
ਬਹੁਤ ਸਾਰੇ ਯਾਤਰੂ ਅੱਧਵਾਟੇ ਰੁਕ ਗਏ
ਜਦੋਂ ਆਪਣੇ ਵਿਚ ਅਗਨੀ ਨਾ ਰਹੀ
ਕਈ ਸੂਰਜ ਪੂਰਬ 'ਚ ਹੀ ਡੁੱਬ ਗਏ

ਮੈਂ ਰੋਸ਼ਨੀਆਂ ਦੇ ਝੁੰਡ 'ਚ ਜਗਦੀ ਬੱਤੀ ਨਹੀਂ
ਮੈਂ ਤਾਂ ਹਨੇਰੇ ਦੀ ਬੁੱਕਲ 'ਚ ਦਹਿਕਦੀ ਅੱਗ ਹਾਂ
ਜੋ ਛੇਤੀ ਕੀਤੇ ਬੁਝਦੀ ਨਹੀਂ

ਆਪਣੇ ਅੰਦਰ ਹਜ਼ਾਰਾਂ ਜਵਾਲਾਮੁਖੀ ਸਾਂਭੀ
ਅੱਖਾਂ 'ਚ ਅਨੇਕਾਂ ਅਣ-ਤੈਅ ਕੀਤੇ ਰਸਤੇ ਲਈ
ਹਜ਼ਾਰਾਂ ਪੱਛਮਾਂ 'ਚ ਘਿਰਿਆ ਸੂਰਜ ਹਾਂ
ਪਰ ਡੁੱਬਾਂਗਾ ਨਹੀਂ
ਮੈਂ ਤਾਂ ਹਰ ਪੱਛਮ ਨੂੰ ਪੂਰਬ ਬਣਾ ਕੇ ਉਦੈ ਹੋਣਾ ਹੈ□□

### ਪਿੰਡ-ਜੰਗ ਦੀ ਸ਼ਾਮ

ਸੂਰਜ ਪੱਛਮ ਵਿਚ ਦਮ ਤੋੜ ਗਿਆ ਹੈ
ਆਕਾਸ਼ ਵਿਚ ਤਰ ਰਹੀਆਂ ਨੇ ਗੁਲਾਨਾਰੀ ਬਦਲੋਟੀਆਂ
ਹਨੇਰੇ 'ਚ ਕਾਲੇ ਹੋ ਗਏ ਰੁੱਖਾਂ ਦੇ ਆਕਾਰ
ਤਾਰੇ ਉਲਝ ਗਏ ਉਦਾਸ ਚਾਂਦਨੀ ਵਿਚ

ਕਿਸੇ ਸੀਰੀ ਦੇ ਹੁੱਕੇ ਨਾਲ ਬੰਨ੍ਹਿਆ ਚਿਮਟਾ ਖੜਕਦਾ ਹੈ
ਜਾਂ ਸੱਪ ਦੀ ਜੀਭ ਵਰਗੀ ਸਰਹੱਦ 'ਤੇ ਅੱਗ ਵਰ੍ਹਦੀ ਹੈ
ਹਵਾ ਵਿਚ ਦੋ ਬੋਲ ਉਦਾਸੀ ਤਰਦੀ ਹੈ
ਜੰਗ ਨੇ ਸਰਾਪ ਦਿੱਤੇ ਨੇ ਰੁੱਖਾਂ ਦੇ ਪਰਛਾਵੇਂ
ਚਾਨਣੀ ਵਿਚ ਆਪਣੇ ਨਿੱਕੇ ਨਿੱਕੇ ਪਰਛਾਵੇਂ
ਪਿਆਰੇ ਲਗਦੇ ਨੇ
ਪਿੰਡ ਦੀ ਫਿਰਨੀ 'ਤੇ ਹੰਝੂਆਂ ਨਾਲ
ਭਿੱਜ ਜਾਂਦੈ ਕਿਸੇ ਦਾ ਰੱਤਾ ਸਾਲੂ
ਇਸ ਕਾਲੀ ਰਾਤ 'ਚ ਪਿੰਡ ਕਿੰਨਾ ਉਦਾਸ ਹੈ

ਰੇਡੀਓ ਕਰਦਾ ਹੈ ਨਸ਼ਰ ਖਬਰਾਂ ਮੌਤ ਦੀਆਂ
ਫਿਜ਼ਾ 'ਚ ਫੈਲ ਗਿਆ ਹੈ ਉਨਾਬੀ ਬਾਰੂਦ ਦਾ ਮੁਸ਼ਕ
ਪਿੰਡ ਦੀ ਭੱਠੀ 'ਤੇ ਹੁਣ ਮੁਰਮੁਰੇ ਦਾਣੇ ਨਹੀਂ ਭੁੱਜਦੇ
ਬੰਤੂ ਅਮਲੀ ਦੀ ਨਾ ਸਿਗ'ਟ ਬਲਦੀ ਹੈ

ਨਾ ਗੱਲ ਚਲਦੀ ਹੈ
ਸਹਿਮੀ ਹੋਈ ਸੜਕ ਤ੍ਰਭਕ ਕੇ
ਪਾਣੀ ਦੇ ਖੂਹਾਂ ਕੋਲੋਂ ਦੂਰ ਤਕ ਫੈਲ ਜਾਂਦੀ
ਬੰਜਰ ਧਰਤੀ ਦੀ ਹਿੱਕ 'ਤੇ

ਪਿੰਡ ਦੇ ਅਸਮਾਨ 'ਚ ਥਾਲੀ ਜਿੱਡਾ ਚੰਦ ਚੜ੍ਹਿਆ ਹੈ
ਪਰ ਪਿੰਡ ਸੌਂ ਗਿਆ ਘਰਾਂ ਅੰਦਰ
ਲੈ ਹਨੇਰੇ ਦਾ ਖੱਫਣ
ਜਟੂਰੀਆਂ ਵਾਲੇ ਬੁੱਢੇ ਬੋਹੜ ਦੇ ਫੈਲੇ ਪੀਲ ਪੱਤਰੇ ਟਾਹਣਾਂ ਹੇਠ
ਮਿਰਜ਼ਾ ਸੁਣਨ ਆਈ ਚਾਂਦਨੀ
ਬੁਝੀਆਂ ਧੂਣੀਆਂ ਦੇਖ ਵਾਪਸ ਪਰਤ ਗਈ ਹੈ
ਰੇਤ ਦੇ ਟਿੱਬਿਆਂ ਵਿਚ ਭਟਕ ਰਹੀ
ਓਦਰੀਆਂ ਫਸਲਾਂ ਨੂੰ ਦਿਲਾਸੇ ਦਿੰਦੀ ਹੋਈ

ਜੰਗ ਨੇ ਸੁਆ ਦਿੱਤੀ
ਗਿੜਦੇ ਖੂਹਾਂ ਦੀਆਂ ਗਰਦਲਾਂ ਦੀ ਗੀਂ ਗੀਂ
ਤੇ ਕੁੱਤਿਆਂ ਦੀ ਟਿਕਟਿਕ
ਕਿਸੇ ਸੀਰੀ ਦੇ ਹੁੱਕੇ ਨਾਲ ਬੰਨ੍ਹਿਆ ਚਿਮਟਾ ਖੜਕਦਾ ਹੈ
ਜਾਂ ਸੱਪ ਦੀ ਜੀਭ ਵਰਗੀ ਸਰਹੱਦ 'ਤੇ ਅੱਗ ਵਰ੍ਹਦੀ ਹੈ
ਹਵਾ ਵਿਚ ਦੋ ਬੋਲ ਉਦਾਸੀ ਤਰਦੀ ਹੈ❑❑

## ਸ਼ਬਦ

ਮਨੁੱਖ ਦੀ ਇਕੱਲਤਾ ਨੂੰ
ਫੁੱਲਾਂ ਵਾਂਗ ਭਰ ਦਿੰਦੇ ਹਨ ਸ਼ਬਦ
ਚਾਨਣ ਦੇ ਹਰਕਾਰੇ
ਗਿਆਨ ਦੇ ਵਣਜਾਰੇ ਹਨ ਸ਼ਬਦ

ਸਾਡੇ ਪੁਰਖਿਆਂ ਦੀ ਸਿਮਰਤੀ
ਗਿਆਨ ਦੇ ਸਮੁੰਦਰ ਹਨ ਸ਼ਬਦ
ਮਨੁੱਖ ਦੀ ਤਪਦੀ ਹੋਂਦ ਨੂੰ
ਠਾਰ ਦਿੰਦੇ ਹਨ ਸ਼ਬਦਾਂ ਦੇ ਛੱਟ੍ਹਾਟੇ
ਦੁੱਖ ਵਿਚ ਗਰਕਦੇ ਆਦਮੀ ਨੂੰ ਬਚਾ ਲੈਂਦੇ ਹਨ
ਸ਼ਬਦ ਆਦਮੀ ਦੇ ਦੁੱਖ ਨੂੰ ਭੁਲਾ ਦਿੰਦੇ ਹਨ
ਪਰਦੇਸਾਂ ਵਿਚ ਭਟਕਦਿਆਂ ਲੋਕਾਂ ਨੂੰ
ਜੇਲ੍ਹਾਂ ਵਿਚ ਡੱਕਿਆਂ ਯੋਧਿਆਂ ਨੂੰ
ਪੁੱਤਰਾਂ ਦੇ ਵਿਯੋਗ ਵਿਚ ਤੜਫਦੀਆਂ ਮਾਵਾਂ ਨੂੰ
ਸ਼ਬਦ ਆਪਣੇ ਤਰਕ ਦਾ ਆਸਰਾ ਦਿੰਦੇ ਹਨ❑❑

[75, ਆਸ਼ਾਪੁਰੀ (ਅਗਰ ਨਗਰ), ਲੁਧਿਆਣਾ-141012, ਮੋਬਾਇਲ:95010 16407]



# ਅੱਜ ਮਰਿਐ ਨਰੈਣਾ

## ਇਕਬਾਲ ਰਾਮੂਵਾਲੀਆ

*ਇਕਬਾਲ ਰਾਮੂਵਾਲੀਆ ਦੀ ਪਛਾਣ ਜੁਝਾਰ ਚੇਤਨਾ ਵਾਲੇ ਇਕ ਸਮਰੱਥ ਕਵੀ ਵਜੋਂ ਹੈ। ਕੁਝ ਸਮੇਂ ਤੋਂ ਉਸਨੇ ਡੂੰਘੀ ਯਥਾਰਥਵਾਦੀ ਸੂਝ ਵਾਲੇ ਗਲਪਕਾਰ ਹੋਣ ਦਾ ਵੀ ਪ੍ਰਮਾਣ ਦਿੱਤਾ ਹੈ।ਪੇਸ਼ ਹੈ ਗਲਪਕਾਰ ਦੀ ਉਸਦੀ ਸਮਰੱਥਾ ਨੂੰ ਪੁਸ਼ਟ ਕਰਦੀ ਹੱਥਲੀ ਕਹਾਣੀ 'ਅੱਜ ਮਰਿਐ ਨਰੈਣਾ'*

ਚਾਹ ਦੀ ਗੜਵੀ ਨੂੰ ਖੱਬੇ ਹੱਥ ਦੇ ਹਵਾਲੇ ਕਰਦਿਆਂ, ਬਿੱਕਰ ਆਪਣੇ ਸੱਜੇ ਹੱਥ ਨਾਲ ਕੋਠੜੀ ਦੇ ਦਰਾਂ ਨੂੰ ਅੰਦਰ ਵੱਲ ਨੂੰ ਧਕਦਾ ਹੈ। ਮੀਂਹਾਂ ਨਾਲ ਗਲ ਕੇ ਹੇਠਲੇ ਪਾਸਿਓਂ ਭੁਰੇ ਹੋਏ ਤਖ਼ਤਿਆਂ ਦੀਆਂ ਚੂਲਾਂ ਅੱਜ ਵੀ ਹੂੰਗੀਆਂ ਨੇ। ਅੰਦਰ ਓਹੀਓ ਕੱਚੀਆਂ ਕੰਧਾਂ ਅਤੇ ਮਿੱਟੀ ਦਾ ਉੱਚਾ-ਨੀਵਾਂ ਫ਼ਰਸ਼, ਤੇ ਜਾਂ ਫ਼ਿਰ ਕਿਸੇ ਝੱਗੇ-ਕਛਹਿਰੇ ਦੇ ਟੰਗੇ ਜਾਣ ਨੂੰ ਉਡੀਕਦੀਆਂ, ਪਿਛਲੀ ਕੰਧ 'ਚੋਂ ਬਾਹਰ ਵੱਲ ਨੂੰ ਝਾਕਦੀਆਂ, ਲੱਕੜ ਦੀਆਂ ਦੋ ਕੀਲੀਆਂ!

ਰਾਜ-ਮਿਸਤਰੀ ਲਾਉਣ 'ਚ ਕਿਰਸ ਕਰ ਗਿਆ ਚਾਚਾ। ਬਿੱਕਰ ਆਪਣੇ ਸਿਰ ਨੂੰ ਸੱਜੇ-ਖੱਬੇ ਗੇੜਦਾ ਹੈ। ਨਿੱਕੀ-ਮੋਟੀ ਖਿੜਕੀ ਤਾਂ ਰਖਾਅ ਲੈਂਦਾ... ਜਾਂ ਫੇਅ ਗਿੱਠ ਕੁ ਦਾ 'ਰੋਸ਼ਨਦਾਨ' ਈ 'ਸ਼ਡਾਅ' ਲੈਂਦਾ: ਆਹ ਸਲ੍ਹਾਬੇ ਦੀ ਹਮਕ ਤਾਂ ਬਾਹਰ ਨਿੱਕਲਦੀ ਰਹਿੰਦੀ!

ਮੰਜੀ ਦੇ ਪੁਆਂਦੀ ਖਲੋਅ ਕੇ ਉਹ ਚਾਚੇ ਨਰੈਣੇ ਦੇ ਚਿਹਰੇ ਵੱਲੀਂ ਨਿਗਾਹ ਸੁੱਟਦਾ ਹੈ:

-ਹੈਂਅ? ਉਹਦਾ ਮੱਥਾ ਸੁੰਗੜਦਾ ਹੈ। ਅੱਖਾਂ ਬੰਦ ਤੇ ਮੂੰਹ ਖੁੱਲ੍ਹਾ? ਓਏ ਕਿਤੇ ਚੱਲ ਈ ਤਾਂ ਨੀ ਗਿਆ!

ਚਾਹ ਵਾਲੀ ਗੜਵੀ ਨੂੰ ਟਾਂਡ 'ਤੇ ਟਿਕਾਅ ਕੇ ਉਹ ਨਰੈਣੇ ਨੂੰ ਹਲੂਣਦਾ ਹੈ।

ਨਰੈਣਾ ਤ੍ਰਭਕ ਕੇ ਪਾਸੇ ਪਰਨੇ ਹੋਣ ਲਗਦਾ ਹੈ।

ਬਿੱਕਰ ਦੀਆਂ ਅੱਖਾਂ ਮਿਚਦੀਆਂ ਹਨ, ਤੇ ਇਕ ਭਰਵਾਂ ਸਾਹ ਉਸ ਦੇ ਫੇਫੜਿਆਂ ਵੱਲ ਨੂੰ ਵਧਣ ਲਗਦਾ ਹੈ।

-ਆਹ ਫੜ 'ਸੀਸੀ', ਚਾਚਾ, ਤੇ ਦੋ ਗੋਲੀਆਂ ਸਿੱਟ ਅੰਦਰ! ਉੱਤੋਂ ਦੀ ਪੀ ਤੱਤੀ-ਤੱਤੀ ਚਾਹ; ਦੇਖੀਂ ਫੇਰ ਚਿਣਗਾਂ ਨਿੱਕਲਦੀਆਂ ਸਰੀਰ 'ਚੋਂ!

ਨਰੈਣਾ ਅੱਖਾਂ ਖੋਲ੍ਹਦਾ ਹੈ: ਕੋਠੜੀ ਦੇ ਦਰਵਾਜ਼ੇ 'ਚੋਂ ਅੰਦਰ ਵੱਲ ਨੂੰ ਸੇਧਿਤ ਹੋਇਆ ਤਿੱਖਾ ਚਾਨਣ ਉਸ ਦੀਆਂ ਅੱਖਾਂ ਨੂੰ ਮਿੱਧਣ ਲਗਦਾ ਹੈ। ਫਿਰ ਹੌਲੀ-ਹੌਲੀ ਸੱਜੇ ਪਾਸੇ ਦੀ ਕੂਹਣੀ ਦੇ ਭਾਰ ਹੋ ਕੇ ਉੱਠਣ ਦੀ ਕੋਸ਼ਿਸ਼ ਕਰਦਿਆਂ, ਉਹ ਆਪਣੀਆਂ ਨਜ਼ਰਾਂ ਦੇ ਖ਼ਾਲੀਪਣ ਨੂੰ ਬਿੱਕਰ ਦੇ ਚਿਹਰੇ ਵੱਲੀਂ ਘੁਮਾਉਂਦਾ ਹੈ। ਬਿੱਕਰ ਆਪਣੇ ਚਾਚੇ ਦੀਆਂ ਅੱਖਾਂ 'ਚ ਭਰ ਆਈ ਲਾਚਾਰੀ ਨੂੰ ਫੜ ਲੈਂਦਾ ਹੈ, ਤੇ ਆਪਣੀ ਬਾਂਹ ਨੂੰ ਨਰੈਣੇ ਦੀ ਬਗ਼ਲ ਹੇਠ ਖਿਸਕਾਅ ਕੇ ਉਸ ਨੂੰ ਸਿੱਧਾ ਬਿਠਾਲ ਦਿੰਦਾ ਹੈ। ਨਰੈਣੇ ਦੀ ਦਾਹੜੀ ਦੀ ਵਿਰਲਤਾ ਕੰਬਦੀ ਹੈ ਤੇ ਉਸ ਵਿੱਚ ਚਮਕਦਾ ਕੋਈ-ਕੋਈ ਕਾਲਾ ਵਾਲ ਆਪਣੀ-ਆਪਣੀ ਇਕੱਲਤਾ ਨੂੰ ਉਜਾਗਰ ਕਰਨ ਲਗਦਾ ਹੈ।

-ਬੁਖ਼ਾਰ ਤਾਂ ਲਹਿ ਗਿਆ ਲਗਦੈ, ਚਾਚਾ!

ਨਰੈਣੇ ਦਾ ਧੜ ਖੱਬੇ-ਸੱਜੇ ਡੋਲਦਾ ਹੈ; ਉਸਦੀਆਂ ਬਾਹਾਂ ਪਾਸਿਆਂ ਵੱਲ ਨੂੰ ਫੈਲਦੀਆਂ ਹਨ, ਤੇ ਉਸਦੇ ਪੰਜੇ ਮੰਜੀ ਦੀਆਂ ਸੱਜੀਆਂ-ਖੱਬੀਆਂ ਬਾਹੀਆਂ ਉਦਾਲੇ ਲਿਪਟ ਜਾਂਦੇ ਹਨ। ਕੋਠੜੀ ਦੀਆਂ ਕੰਧਾਂ ਲੜਖੜਾਉਂਦੀਆਂ ਹਨ; ਛੱਤ ਖੱਬੇ ਪਾਸੇ ਵੱਲ ਨੂੰ ਉੱਲਰਦੀ ਹੈ; ਨਰੈਣਾ ਉਸ ਨੂੰ ਸਿੱਧੀ ਕਰਨ ਦੀ ਕੋਸ਼ਿਸ਼

ਕਰਦਾ ਹੈ, ਤੇ ਕੋਠੜੀ ਦਾ ਸਾਰਾ ਵਜੂਦ ਉੱਪਰ ਵੱਲ ਨੂੰ ਉੱਠਣ ਲੱਗ ਜਾਂਦਾ ਹੈ। ਨਰੈਣੇ ਦਾ ਚਿਹਰਾ ਸੱਜੇ-ਝੂਲਦਾ ਹੈ ਤੇ ਕੋਠੜੀ ਉੱਪਰਲੇ ਪਾਸਿਓਂ ਲੋਟਣੀ ਖਾ ਕੇ ਧਰਤੀ 'ਤੇ ਆਣ ਟਿਕਦੀ ਹੈ। ਨਰੈਣੇ ਦਾ ਧੜ ਇੱਕ-ਦਮ ਪਿੱਛੇ ਨੂੰ ਝੁਕ ਕੇ ਦੋਹਾਂ ਬਾਹਾਂ ਦੇ ਸਹਾਰੇ ਲੁੜ੍ਹਕ ਜਾਂਦਾ ਹੈ।

-ਆਹ ਸਾਲ਼ੀ ਘੁਮੇਰ ਜਈ ਨੀ ਆਉਣੋ ਹਟਦੀ, ਬਿੱਕਰ ਸਿਆਂ, ਨਰੈਣਾ ਆਪਣੀ ਠੋਡੀ ਨੂੰ ਛਾਤੀ ਵੱਲ ਨੂੰ ਖਿਚਦਿਆਂ ਆਖਦਾ ਹੈ, ਤੇ ਅਗਲੇ ਹੀ ਪਲ ਉਸ ਦੇ ਜਿਸਮ ਦੀ ਸਾਰੀ ਕਮਜ਼ੋਰੀ ਉਸਦੀਆਂ ਅੱਖਾਂ 'ਚ ਲਟਕ ਕੇ ਬਿੱਕਰ ਦੇ ਚਿਹਰੇ ਵੱਲੀਂ ਗਿੜ ਜਾਂਦੀ ਹੈ।

-ਹੋਜੇਗਾ ਕੈਮ ਤੂੰ ਜਲਦੀ ਈ, ਚਾਚਾ... ਮੌਤ ਪੈ ਗਿਆ ਲਗਦੈ ਹੁਣ ਤਾਂ!

ਨਰੈਣੇ ਦੇ ਲਮਕਵੇਂ ਸਾਹ ਹੁਣ ਮੰਜੀ ਦੀ ਦੌਣ ਵੱਲੀਂ ਢੇਰੀ ਹੋਣ ਲਗਦੇ ਨੇ।

-ਕਵੀਸ਼ਰਾਂ ਦਾ ਕਰਮ ਸਿਓਂ ਵੀ ਆ ਗਿਆ, ਚਾਚਾ!

-ਕਰਮ ਸਿਓਂ? ਨਰੈਣਾ ਆਪਣੇ ਕੰਨਾਂ ਤੀਕ ਲਟਕਦੇ ਵਾਲਾਂ ਨੂੰ ਜੂੜੀ 'ਚ ਸੰਭਾਲਣ ਲੱਗ ਜਾਂਦਾ ਹੈ। ਫਿਰ ਉਹ ਸੱਜੇ-ਖੱਬੇ ਝਾਕਦਾ ਹੈ, ਗਵਾਚ ਗਏ ਸੁਪਨੇ ਦੀਆਂ ਪੈੜਾਂ ਲੱਭਣ ਵਾਂਙੂੰ, ਤੇ ਉਸ ਦੇ ਕੰਬਣ-ਲੱਗ-ਗਏ ਬੁੱਲ੍ਹਾਂ ਦੇ ਪਿਛਾੜੀ ਉਸ ਦੀ ਜੀਭ ਹਿੱਲਣ ਲਗਦੀ ਹੈ ਜਿਵੇਂ ਉਹ ਉਸ ਦੇ ਗ਼ੈਰਹਾਜ਼ਰ ਦੰਦਾਂ ਨੂੰ ਟਟੋਲ਼ ਰਹੀ ਹੋਵੇ।

-ਹੱਛਾਅ? ਨਰੈਣਾ ਆਪਣੇ ਭਰਵੱਟਿਆਂ ਦੀ ਨਗੂਣਤਾ ਨੂੰ ਆਪਣੀ ਜੂੜੀ ਵੱਲ ਨੂੰ ਖਿਚਦਾ ਹੈ। ਕਿੱਦਣ ਆਇਆ ਕਰਮ ਸਿਓਂ, ਬਿੱਕਰਾ?

-ਕਈਆਂ ਦਿਨਾਂ ਦਾ ਆਇਆ ਵਾ ਉਹ ਤਾਂ, ਬਿੱਕਰ ਦੀਆਂ ਉਂਗਲ਼ਾਂ ਟਾਂਡ ਵੱਲੀਂ ਵਧਦੀਆਂ ਹਨ। ਕੋਠੀ ਦੀ ਸਫਾਈ ਕਰਾਈ ਜਾਂਦੈ ਜਿੱਦਣ ਦਾ ਆਇਐ!

-ਚੰਗਾ ਹੋਇਆ ਪੰਜੀ ਮੀਨ੍ਹੀ ਗੇਟ ਤਾਂ ਖੁੱਲ੍ਹਿਆ, ਨਰੈਣੇ ਦੀਆਂ ਅੱਖਾਂ ਮੰਜੀ ਹੇਠ ਲੇਟੀਆਂ ਫੌੜ੍ਹੀਆਂ ਵੱਲੀਂ ਮੁੜਦੀਆਂ ਹਨ। ਮੈਂ ਤਾਂ ਹਰ-ਰੋਜ ਜਾਂਦਾ ਸੀ ਲੱਤਾਂ ਘੜੀਸਦਾ, ਤੇ ਮੂਹਰੇ ਗੇਟ 'ਤੇ ਲੱਗਿਆ ਹੁੰਦਾ ਝੋਟੇ ਦੇ ਖੁਰ ਜਿੱਡਾ ਜਿੰਦਾ...

ਗੜਵੀ ਨੂੰ ਪਿੱਤਲ ਦੇ ਗਲਾਸ ਉੱਪਰ ਟੇਢੀ ਕਰਦਿਆਂ ਬਿੱਕਰ ਖੰਘੂਰਦਾ ਹੈ!

-ਜੀ ਤਾਂ ਕਰਦੈ ਪਈ ਹੁਣੇ ਈ ਤੁਰਪਾਂ, ਬਿੱਕਰ ਸਿਆਂ! ਨਰੈਣਾ ਆਪਣੀਆਂ ਉਂਗਲ਼ਾਂ ਦੀ ਕੰਬਣੀ ਨੂੰ ਗਲਾਸ ਦੇ ਉਦਾਲ਼ੇ ਲਪੇਟ ਲੈਂਦਾ ਹੈ। ਪਰ ਆਹ ਹੱਡ-ਭੰਨਣੀ ਜਈ ਉੱਠਣ ਈ ਨੀ ਦਿੰਦੀ...

ਬਿੱਕਰ ਹੁਣ ਕੋਠੜੀ ਦੇ ਬੂਹਿਓਂ ਬਾਹਰ ਹੋ ਗਿਆ ਹੈ।

ਐਸਪ੍ਰੀਨ ਦੀਆਂ ਦੋ ਗੋਲ਼ੀਆਂ ਨਰੈਣੇ ਦੀ ਤਲ਼ੀ 'ਤੇ ਅਸਵਾਰ ਹੁੰਦੀਆਂ ਹਨ, ਤੇ ਉਹ ਉਨ੍ਹਾਂ ਵੱਲ ਟਿਕਟਿਕੀ ਲਾ ਕੇ ਦੇਖਦਾ-ਦੇਖਦਾ, ਪਿੰਡੋਂ ਚਾਰ ਕੁ ਏਕੜ ਦੀ ਦੂਰੀ 'ਤੇ, ਖੇਤ 'ਚ ਖਲੋਤੀ ਕਵੀਸ਼ਰਾਂ ਦੀ ਕੋਠੀ ਮੂਹਰੇ ਜਾ ਉੱਤਰਦਾ ਹੈ: ਕੋਠੀ ਉਦਾਲ਼ੇ ਉਸਾਰਿਆ, ਛੇ ਫੁੱਟ ਉੱਚੀਆਂ ਕੰਧਾਂ ਦਾ ਵਾਗਲਾ, ਤੇ ਨਾਲ਼ ਹੀ ਵਾਗਲੇ 'ਚੋਂ ਅੰਦਰ ਵੱਲ ਨੂੰ ਖੁੱਲ੍ਹਦੇ ਲੋਹੇ ਦੇ ਭਾਰੇ ਦਰਵਾਜ਼ਿਆਂ ਉੱਤੇ ਮੜਿਆ ਹੋਇਆ ਗੂੜ੍ਹਾ ਅਸਮਾਨ! ਉਹ ਸੋਚਦੈ ਹੱਡ-ਭੰਨਣੀ ਜੇ ਰਤਾ ਕੁ ਮੱਠੀ ਪੈ ਜਾਵੇ ਤਾਂ ਉਹ ਕੋਠੀ ਗੇੜਾ ਮਾਰ ਹੀ ਆਵੇ!

ਹੁਣ ਉਸਦੀ ਸੁਰਤੀ 'ਚ ਕੋਠੀ ਦੇ ਸਿਰ 'ਤੇ ਖਲੋਤਾ ਚੁਬਾਰਾ ਉੱਠਣ ਲਗਦਾ ਹੈ ਤੇ ਚੁਬਾਰੇ ਦੇ ਸਿਰ 'ਤੇ ਪਹਿਰਾ ਦੇਂਦੀ, ਫੁੱਟਬਾਲ ਦੇ ਨਮੂਨੇ 'ਤੇ ਉਸਾਰੀ, ਗੋਲਾਈਦਾਰ ਟੈਂਕੀ ਵੀ! ਨਰੈਣੇ ਦੀਆਂ ਮਾਸੋ-ਸੱਖਣੀਆਂ ਗੱਲ੍ਹਾਂ 'ਚ ਹਲਕੀ ਜਿਹੀ ਹਰਕਤ ਜਾਗਦੀ ਹੈ, ਤੇ ਚਿਹਰੇ ਨੂੰ ਖੱਬੇ-ਸੱਜੇ ਗੇੜਦਿਆਂ ਉਹ ਬੁੜਬੁੜਾਉਂਦਾ ਹੈ: ਵਾਹ ਓਏ ਕਨੇਡਾ ਆਲ਼ੇ ਮੁੰਡਿਓ! ਨਾਂ ਰੋਸ਼ਨ ਕਰਤਾ ਕਵੀਸ਼ਰ ਚਾਚੇ ਦਾ! ਭੋਰਾ ਸਰਫਾ ਨੀ ਕੀਤਾ! ਕਿਧਰੇ 'ਸੰਗ-ਮਲਮਲ'... ਕਿਧਰੇ ਚਿਪਸਾਂ... ਕਿਧਰੇ ਗਰਮ ਪਾਣੀ ਦੀਆਂ ਟੂਟੀਆਂ... ਕਿਧਰੇ ਮੇਜ਼-ਕੁਰਸੀਆਂ-ਸੋਫੇ!

ਉਸਦੀ ਟਿਕਟਿਕੀ ਮੰਜੀ ਦੀ ਦੌਣ ਵੱਲ ਖਿਸਕਦੀ ਹੈ, ਤੇ ਹੁਣ ਉਹ ਕਵੀਸ਼ਰਾਂ ਦੀ ਕੋਠੀ 'ਚ, ਸੋਫ਼ਿਆਂ ਵਾਲ਼ੇ ਕਮਰੇ 'ਚ ਪਹੁੰਚ ਗਿਆ ਹੈ ਫ਼ੋਟੋਆਂ ਵਾਲ਼ੀ ਟਾਂਡ ਦੇ ਐਨ ਸਾਹਮਣੇ!



-ਸਾਲ਼ੇ ਜੱਟ ਤਾਂ ਕਦੋਂ ਦੇ ਮਾਰੀ ਬੈਠੇ ਐ, ਨਰੈਣ ਸਿਆਂ, ਤੈਨੂੰ, ਆਪਣੀ ਪਿੱਠ ਨੂੰ ਮੰਜੀ ਦੇ ਸਿਰਹਾਣੇ ਵੱਲ ਨੂੰ ਘੜੀਸਦਾ ਹੋਇਆ, ਉਹ ਬੁੜਬੁੜਾਉਂਦਾ ਹੈ। ਓਏ ਬੁੜ੍ਹਣ ਜੱਟੋ! ਥੋਨੂੰ ਅੰਧਰਾਤੇ ਦੇ ਮਾਰਿਆਂ ਨੂੰ ਤਾਂ ਕੱਚੀ ਕੋਠੜੀ 'ਚ ਰਹਿੰਦਾ ਨਰੈਣਾ ਈ ਦਿਸਦੈ; ਕੱਛਾਂ 'ਚ ਫੌੜ੍ਹੀਆਂ ਫਸਾਅ ਕੇ ਗਲ਼ੀਆਂ ਦਾ ਚਿੱਕੜ ਮਿਧਦਾ ਨਰੈਣਾ!

ਨਰੈਣੇ ਦੇ ਉੱਪਰਲੇ ਬੁੱਟ ਹੇਠਲਿਆਂ 'ਤੇ ਘਿਸਰਨ ਲੱਗ ਜਾਂਦੇ ਹਨ। -ਓਏ ਦੇਖੋ ਜਾ ਕੇ ਕਵੀਸ਼ਰਾਂ ਦੀ ਟਾਂਡ 'ਤੇ ਜਿਉਂਦਾ-ਜਾਗਦਾ ਨਰੈਣਾ!

ਫਿਰ ਉਹ ਗੁਰਦਵਾਰੇ ਲਾਗਲੀ ਸੱਥ 'ਚ ਖੁੰਢਾਂ ਦਾ ਜੀਅ ਪਰਚਾਉਣਿਆਂ ਨੂੰ ਯਾਦ ਕਰ ਕੇ ਆਪਣੇ ਮੱਥੇ ਨੂੰ ਕੱਸਣ ਲਗਦਾ ਹੈ! -ਓਏ ਪਾਈਆ-ਪਾਈਆ ਜਰਦਾ ਖਾਣਿਓਂ, ਥੋਡੇ ਪਿਓਆਂ ਨੇ ਤਾਂ ਨਰੈਣੇ ਨੂੰ ਵੀਹ ਸਾਲ ਪਹਿਲਾਂ ਈ ਮਾਰ ਲਿਆ ਸੀ! ਅਖੇ ਅਸੀਂ ਤਾਂ ਐਕਣ ਸੋਚਦੇ ਸੀ ਵਈ ਸਾਲ ਤੋਂ ਉੱਤੇ ਹੋ ਗਿਐ 'ਗੈਬ' ਹੋਏ ਨੂੰ; ਮਰ-ਮੁੱਕ ਗਿਆ ਹੋਣੈ! ਓਏ ਮਲੰਗੋ, ਮੈਂ ਕੋਈ ਮਿਸਤਰੀਆਂ ਦੀ ਭਗਵਾਨ ਕੁਰ ਦਾ ਕੋਕਾ ਸੀ ਵਈ ਕੂੰਪ 'ਚ ਤੂੜੀ ਲਤੜਦੀ ਦੇ ਨੱਕ 'ਚੋਂ ਨਿੱਕਲ ਗਿਆ? ਹੂੰਅ! ਅਖੇ ਸਾਨੂੰ ਤਾਂ ਐਕਣ ਵੀ ਲਗਦਾ ਸੀ ਵਈ ਜੇ ਜਿਉਂਦਾ ਹੁੰਦਾ ਹੁਣ ਨੂੰ ਕੋਈ ਚਿੱਠੀ-ਚੀਰਾ ਜਰੂਰ ਪੌਂਦਾ! ਓਏ ਐਥੇ ਕੀ ਮੈਨੂੰ ਸੱਗੀ-ਫੁੱਲਾਂ ਆਲ਼ੀ 'ਅੜੀਕਦੀ' ਸੀ ਕੰਧੋਲ਼ੀ ਓਹਲੇ ਬੈਠੀ?

ਨਰੈਣੇ ਦੀ ਛਾਤੀ 'ਚੋਂ ਉੱਛਲ਼ਿਆ ਡਕਾਰ ਪਲ ਕੁ ਲਈ ਉਸ ਦੇ ਗਲ਼ੇ 'ਚ ਖਲੋਂਦਾ ਹੈ, ਤੇ ਐਸਪ੍ਰੀਨ ਦੀ ਕੁੜੱਤਣ ਨੂੰ ਉਸ ਦੀ ਜੀਭ ਦੇ ਸਿਰੇ ਵੱਲ ਨੂੰ ਰੋੜ੍ਹ ਕੇ, ਗਲ਼ੇ 'ਚ ਗਵਾਚ ਜਾਂਦਾ ਹੈ। ਨਰੈਣੇ ਨੂੰ ਜਾਪਣ ਲਗਦਾ ਹੈ ਕਿ ਚਾਹ ਦੇ ਗਲਾਸ ਉਦਾਲ਼ੇ ਲਿਪਟੀਆਂ ਉਸਦੀਆਂ ਉਂਗਲ਼ਾਂ 'ਚੋਂ ਅਕੜੇਵਾਂ ਪਿਘਲ ਰਿਹਾ ਹੈ। ਉਹ ਆਪਣੀ ਬਾਂਹ ਨੂੰ ਮੰਜੇ ਦੀ ਬਾਹੀ ਹੇਠ ਲਿਟੀਆਂ ਫੌੜ੍ਹੀਆਂ ਵੱਲੀਂ ਵਧਾਉਣ ਲਈ ਤਿਆਰ ਹੋਣ ਲਗਦਾ ਹੈ, ਪਰ ਉਸਦੀ ਨਿਗ੍ਹਾ, ਉਸ ਦੀਆਂ ਉਂਗਲ਼ਾਂ ਤੋਂ ਲੈ ਕੇ ਪੂਰੀ ਬਾਂਹ ਉਦਾਲ਼ੇ ਲਿਪਟੇ, ਸੰਘਣੇ ਹਨੇਰੇ 'ਚ ਖੁੱਭਣ ਲਗਦੀ ਹੈ: ਉਹਦਾ ਜੀਅ ਕਰਨ ਲਗਦੈ ਪਈ ਉਹ ਕੂਹਣੀ ਤੋਂ ਕਲਾਈ ਤੀਕਰ ਉਸ ਦੀ ਕਾਲ਼ੀ-ਕਲੋਟ ਜਿਲਦ 'ਚ ਉੱਗੇ ਧੌਲ਼ਿਆਂ ਨੂੰ ਪੱਟ ਕੇ ਚਾਹ ਵਾਲ਼ੇ ਗਲਾਸ 'ਚ ਸੁੱਟ ਦੇਵੇ। ਉਹ ਬੁੜਬੁੜਾਉਣ ਲਗਦਾ ਹੈ: ਸਾਲ਼ੀ ਜਟਵਾਦ੍ਹ ਆਹ ਕਾਲ਼ਾ ਚੰਮ ਦੇਖ ਕੇ ਈ ਮੈਨੂੰ ਹਾਲੇ ਵੀ ਕੰਮੀ-ਕਮੀਣ ਈ ਸਮਝੀ ਜਾਂਦੀ ਐ! ਸਾਲਿਓ, ਮੈਂ ਵੀਹ ਸਾਲ ਕਲਕੱਤੇ ਦੀ ਗਲ਼ੀ-ਗਲ਼ੀ ਗਾਹ ਕੇ ਆਇਆਂ, ਤੇ ਤੁਸੀਂ ਹਾਅ ਮੋਗੇ ਦੀ ਦਾਣਾ ਮੰਡੀ ਤੋਂ 'ਗਾਹਾਂ ਨੀ ਟੱਪੇ ਸਾਰੀ ਜਿੰਦਗੀ! ਤੁਸੀਂ ਤਾਂ, ਭੈਣ ਦੇਣਿਓਂ, ਪੈਲ਼ੀਆਂ 'ਚ ਮਿਧਦੇ ਫਿਰਦੇ ਸੀ ਲੋਕਾਂ ਦਾ ਹੱਗਣ-ਮੂਤਣ, ਤੇ ਆੜ੍ਹਤੀਏ ਦੇ ਕਢਦੇ ਫਿਰਦੇ ਸੀ 'ਤਰਲੇ' ਵਈ ਦੋ ਰੁਪਈਏ ਸੈਂਕੜੇ 'ਤੇ ਦੇ ਦੇਵੇ ਚਾਰ ਛਿੱਲੜ ਚਾਹ-ਗੁੜ ਖਰੀਦਣ ਨੂੰ; ਥੋਨੂੰ ਕੀ ਪਤੈ ਨਰੈਣਾ ਕਿੱਥੇ ਸੀ ਓਦੋਂ? ਓਏ ਜੇ ਪਿੰਡੋਂ 'ਗੈਬ' ਨਾ ਹੁੰਦਾ, ਭੁੱਖਾ ਮਰਦਾ ਅੱਜ ਭੁੱਖਾ! ਲੈ ਹੋਰ ਸੁਣ ਲੋ: ਅਖੇ ਬਿਆਜੂ ਪੈਸਾ ਚਲਾਉਂਦੈ ਅੰਦਰੋ-ਅੰਦਰੀ; ਨਈਂ ਤਾਂ ਪਊਆ ਕਿੱਥੋਂ ਪੀ ਲੂ ਰੋਜ ਈ ਆਥਣ ਨੂੰ ਰੋਟੀ ਖਾਣ ਤੋਂ ਪੈਹਲਾਂ! ਓਏ ਜਦੋਂ ਜੌਹਰੀ ਮੱਲ ਆੜ੍ਹਤੀਆ ਦੋ ਰੁਪਈਏ ਸੈਂਕੜੇ 'ਤੇ ਗੂਠਾ ਲੁਆ ਕੇ ਸਾਲ ਦਾ ਬਿਆਜ ਪਹਿਲਾਂ ਈ ਕੋਲ਼ੇ ਰੱਖ ਲੈਂਦੈ, ਓਦੋਂ ਨੀ ਮਿਰਚਾਂ ਲਗਦੀਆਂ ਥੋਡੇ? ਓਏ ਮੈਂ ਕੋਈ ਡਾਕਾ ਮਾਰ ਕੇ ਕਮਾਏ ਐ? ਐਹਨਾਂ ਦਸਾਂ ਉਂਗਲ਼ਾਂ 'ਚੋਂ ਕੱਢੇ ਐ, ਦਿਹਾੜੀਆਂ ਲਾ ਲਾ ਕੇ! ਸਾਲ਼ੇ ਮਸ਼ਕਰੀਆਂ ਕਰਦੇ ਐ ਅਖੇ ਏਹ ਤਾਂ ਨਮੂਨੀਏਂ ਨਾਲ਼ ਵ'ਨੀ ਮਰਿਆ ਪਿਛਲੇ ਵਰ੍ਹੇ! ਓਏ ਜਿੱਦੇਂ ਤੁਸੀਂ ਸਿਵਿਆਂ 'ਚੋਂ ਨਰੈਣੇ ਦੀ ਸੁਆਹ 'ਕੱਠੀ ਕਰ ਕੇ ਤਾਰ'ਤੀ ਸਕੂਲ ਲਾਗਲੇ ਛੱਪੜ 'ਚ, ਏਹਨੇ ਤਾਂ ਓਦੋਂ ਵ'ਨੀ ਮਰਨਾ! ਨਰੈਣਾ ਤਾਂ ਮਰਿਆ ਹੋਇਆ ਵੀ ਟਾਂਡ 'ਤੇ ਖੜੋਤਾ ਦਿਸੂ, ਟਾਂਡ 'ਤੇ! ਕੋਠੀ ਢਾਹ ਦਿਓ ਕਵੀਸ਼ਰਾਂ ਦੀ ਜੇ ਮਾਰਨੈ ਨਰੈਣੇ ਨੂੰ!

ਹੁਣ ਦਰਵਾਜ਼ੇ 'ਤੇ 'ਸਰੰਗੀ-ਆਲ਼ਾ' ਤਾਰਾ ਆ ਖਲੋਤਾ ਹੈ, ਨਿੰਮ ਦੀ ਦਾਤਣ ਨਾਲ਼ ਹੇਠਲੇ ਦੰਦਾਂ ਤੋਂ ਤਮਾਖੂ ਦੀਆਂ ਪੈੜਾਂ ਨੂੰ ਖੁਰਚਦਾ ਹੋਇਆ।

-ਜੁੱਤੀ ਨਾ ਅੰਦਰ ਲਿਆਈਂ, ਤਾਰਾ ਸਿਆਂ! ਨਰੈਣਾ ਆਪਣੀ ਨਿਗ੍ਹਾ ਨੂੰ ਗੋਲ਼ੀਆਂ ਵਾਲ਼ੀ ਸ਼ੀਸ਼ੀ ਤੋਂ ਪੱਟ ਕੇ ਚੌਂਕ ਉੱਠਦਾ ਹੈ। ਗਾਰਾ ਖਿਲਾਰ ਦੇਂ'ਗਾ 'ਫਰਸ਼' 'ਤੇ! ਏਥੇ, ਕਾਕਾ, ਕਿਹੜਾ ਚੂੜੇ-ਆਲ਼ੀ ਬੈਠੀ

ਐ ਬਹੁਕਰਾਂ ਫੇਰਨ ਨੂੰ!

–ਹਾਅ ਕੀ ਬੁੜਬੁੜ ਕਰੀ ਜਾਨੈਂ, ਚਾਚਾ, ਸਵੇਰੇ-ਸਵੇਰੇ? ਕੋਠੜੀ ਦੀ ਸਰਦਲ ਦੇ ਸਾਹਮਣੇ 'ਪੁਲ਼ਕ' ਕਰਦੀ ਕੁਰਲੀ ਸੁੱਟ ਕੇ, ਤਾਰਾ ਕੁੜਕਦਾ ਹੈ।

ਤਾਰੇ ਦਾ ਸਵਾਲ ਸੁਣਦਿਆਂ ਨਰੈਣੇ ਦੀਆਂ ਜਾਭਾਂ ਦੇ ਡੂੰਘ ਸੰਘਣੇ ਹੋ ਜਾਂਦੇ ਹਨ ਤੇ ਉਹਦੇ ਮੱਥੇ ਉੱਪਰਲੀਆਂ ਝੁਰੜੀਆਂ 'ਚ ਮੁੰਜ ਦੀਆਂ ਰੱਸੀਆਂ ਉੱਭਰ ਆਉਂਦੀਆਂ ਹਨ।

–ਬੁੜਬੁੜ ਨੀ ਕਰਦਾ, ਤਾਰਾ ਸਿਆਂ; ਆਹ ਨੰਗ ਜੱਟਾਂ 'ਤੇ ਤਾਅ ਆਈ ਜਾਂਦੈ!

ਤਾਰਾ ਚਿੱਥੀ ਹੋਈ ਦਾਤਣ ਨੂੰ ਨੱਕ ਦੇ ਸਾਹਮਣੇ ਲਿਆ ਕੇ ਉਹਦੀ ਡੰਡੀ 'ਤੇ ਠੋਲਾ ਮਾਰਦਾ ਹੈ।

ਨਰੈਣਾ ਆਪਣੀਆਂ ਤਿਊੜੀਆਂ 'ਤੇ ਪੰਜਾ ਘਸਾਉਂਦਾ ਹੈ ਜਿਵੇਂ ਇੰਝ ਕਰਨ ਨਾਲ਼ ਉਨ੍ਹਾਂ 'ਚ ਇਕੱਠੀ ਹੋਈ ਮੁੰਜ ਝੜਨ ਲੱਗ ਜਾਵੇਗੀ।

–ਸਾਲ਼ੇ ਨੰਗ ਮੈਨੂੰ ਹਾਲੇ ਵੀ ਕੰਮੀ-ਕਮੀਣ ਈ ਸਮਝਦੇ ਐ, ਨਰੈਣੇ ਦੇ ਡੇਲੇ ਤਾਰੇ ਦੇ ਮੱਥੇ ਵੱਲ ਸੇਧਤ ਹੋ ਕੇ ਕੰਬਣ ਲੱਗ ਜਾਂਦੇ ਹਨ। ਟਰੱਕ ਧੋਤੇ ਐ ਮੈਂ ਕਲਕੱਤੇ 'ਚ ਪੂਰੇ ਵੀਹ ਸਾਲ, ਤਾਰਾ ਸਿਆਂ, ਐਹਨਾਂ ਦਸ ਉਂਗਲ਼ਾਂ ਨਾਲ਼; ਇਨ੍ਹਾਂ ਅਣਪੜ੍ਹਾਂ ਆਂਙੂੰ ਕਹੀਆਂ ਨਾਲ਼ ਰੂੜੀਆਂ ਦਾ ਗੰਦ ਨੀ ਖਿਲਾਰਿਆ ਪੈਲ਼ੀਆਂ 'ਚ! ਅਗਲੇ ਲੱਖਾਂ ਰੁਪਈਆਂ ਦੇ ਟਰੱਕਾਂ ਦੀਆਂ ਕੁੰਜੀਆਂ ਫੜਾ ਦਿੰਦੇ ਸੀ ਜੁਆਕ ਨੂੰ ਛਣਕਣਾ ਫੜਾਉਣ ਆਂਙੂੰ... ਤੇ ਏਹਨਾਂ ਜੱਟਾਂ ਨੂੰ ਕੋਈ ਰੰਬੀ ਨੀ ਦਿੰਦਾ ਘਾਹ ਖੋਤਣ ਨੂੰ... ਫੇਰ ਕੰਮੀਂ-ਕਮੀਣ, ਤੂੰ ਈ ਦੱਸ ਤਾਰਾ ਸਿਆਂ, ਇਹ ਹੋਏ ਕਿ ਮੈਂ?

–'ਅਤਵਾਰ' ਸੀ ਅਗਲਿਆਂ ਨੂੰ, ਚਾਚਾ, ਤੇਰੀ 'ਅਮਾਨਦਾਰੀ' 'ਤੇ, ਤਾਰਾ ਆਪਣੀਆਂ ਮੁੱਛਾਂ ਦੇ ਸਿਰਿਆਂ ਨੂੰ ਮਰੋੜੀ ਦੇਣ ਲੱਗਦਾ ਹੈ। –ਉਮਰ ਲੰਘ ਜਾਂਦੀ ਐ 'ਅਤਵਾਰ' ਬਣਾਉਣ ਨੂੰ, ਉਮਰ!

–ਹਾਂਅਅ!

'ਹਾਂ' ਲਫ਼ਜ਼ ਨੂੰ ਲਮਕਵੇਂ ਅੰਦਾਜ਼ 'ਚ ਉਚਾਰਦਿਆਂ, ਨਰੈਣਾ ਆਪਣੀ ਧੌਣ ਨੂੰ ਆਪਣੇ ਮੋਢਿਆਂ 'ਚੋਂ ਉੱਪਰ ਵੱਲ ਨੂੰ ਖਿਚਦਾ ਹੈ। ਆਹ ਕੋਠੀ ਐ ਨਾ ਚਾਚੇ ਕਵੀਸ਼ਰ ਦੇ ਮੁੰਡਿਆਂ ਦੀ?

–ਆਹੋ! ਤਾਰਾ ਨਰੈਣੇ ਦੇ ਵਾਕ ਨੂੰ ਬੋਚ ਲੈਂਦਾ ਹੈ। –ਜਿੰਦਰਾ ਲੱਗਿਆ ਵਾ ਬਾਹਰਲੇ ਗੇਟ ਨੂੰ ਹੁਣ ਤਾਂ ਖਾਸੇ ਚਿਰ ਦਾ...

–ਓਹ ਤਾਂ, ਤਾਰਾ ਸਿਆਂ, ਲੱਗਣਾ ਈ ਸੀ, ਸੱਜੇ ਗਿੱਟੇ ਨੂੰ ਹੱਥ ਨਾਲ਼ ਆਪਣੇ ਪੱਟਾਂ ਵੱਲ ਨੂੰ ਖਿਚਦਿਆਂ ਨਰੈਣਾ ਬੋਲਦਾ ਹੈ। –ਤਿੰਨ ਮੁੰਡੇ ਤਾਂ ਕਨੇਡਾ 'ਚ ਵਸੇ ਹੋਏ ਐ ਤੀਹਾਂ-ਪੈਂਤੀਆਂ ਸਾਲਾਂ ਦੇ, ਤੇ ਚੌਥਾ ਹੈਧਰ ਦਿੱਲੀ ਔਲੀ 'ਮਲਿਸ਼ਟਰ' ਬਣਿਆਂ ਫਿਰਦੈ... ਓਹ ਵੀ ਬੱਸ ਕਿਤੇ ਮੀਨੇ-ਵੀਹੀਂ ਦਿਨੀਂ ਈ ਗੇੜਾ ਮਾਰਦੈ!

ਤਾਰੇ ਦਾ ਸਿਰ ਉੱਪਰੋਂ-ਹੇਠਾਂ ਨੂੰ ਹਿਲਦਾ ਹੈ।

–ਦੇਖ ਲਾ, ਤਾਰਾ ਸਿਆਂ; ਨਾਲ਼ੇ ਮੈਨੂੰ ਪਤਾ ਹੁੰਦੈ, ਵਈ 'ਗਾਹਾਂ ਕੱਛੂ-ਕੁੰਮੇ ਜਿੱਡਾ ਜਿੰਦਾ ਲੱਗਿਆ ਹੋਣੈ ਬਾਹਰਲੇ ਗੇਟ 'ਤੇ... ਪਰ ਮੈਥੋਂ ਨੀ ਰਹਿ ਹੁੰਦਾ! ਰੋਜ ਈ, ਗੁਬਾਰ ਜਿਆ ਉਠਦੈ, ਤੇ ਆਹ ਫੌੜ੍ਹੀਆਂ ਕਹਿਣ ਲੱਗ ਪੈਂਦੀਐਂ 'ਚੱਲ ਕੋਠੀ ਅੱਲ ਨੂੰ, ਨਰੈਣ ਸਿਆਂ'!

–ਹੱਛਾਅ, ਚਾਚਾ? ਤਾਰੇ ਦੀਆਂ ਅੱਖਾਂ ਫੈਲਦੀਆਂ ਹਨ। ਪਰ ਕੋਠੀ ਦੀ ਨਿਗਰਾਨੀ ਲਈ ਤਾਂ ਉਨ੍ਹਾਂ ਨੇ... ਭੱਈਆ ਰੱਖਿਆ ਵਿਆ ਸੀ; ਉਹ ਕਿੱਧਰ ਨਿੱਕਲ ਗਿਆ?

ਨਰੈਣੇ ਦੀਆਂ ਅੱਖਾਂ ਇਕ ਦਮ ਤਾਰੇ ਦੇ ਚਿਹਰੇ ਵੱਲ ਨੂੰ ਤੁਣਕਦੀਆਂ ਹਨ, ਤੇ ਉਹਦੇ ਭਰਵੱਟਿਆਂ ਵਿਚਕਾਰਲੀ ਵਿੱਥ ਉੱਤੇ ਗੁੱਲੀ ਉੱਭਰ ਆਉਂਦੀ ਹੈ।

–ਨਾ, ਨਾ, ਨਾ, ਤਾਰਾ ਸਿਆਂ! ਨਰੈਣੇ ਦਾ ਸਿਰ ਸੱਜੇ-ਖੱਬੇ ਗਿੜਦਾ ਹੈ। 'ਭੱਈਏ' ਨੀ ਕਹੀਦਾ ਏਹਨਾਂ 'ਦਰਵੇਛਾਂ' ਨੂੰ! ਮਿਹਨਤ ਦੀ ਰੋਟੀ ਖਾਂਦੇ ਐ ਵਿਚਾਰੇ ਘਰੋਂ ਬਿਘਰ ਹੋ ਕੇ... ਟੱਬਰ-ਟੀਰੂ ਛੱਡ ਕੇ ਔਂਦੇ ਆ ਪਰਦੇਸਾਂ 'ਚ... ਸੇਵਾਦਾਰ ਕਹੀਦੈ ਏਹਨਾਂ ਨੂੰ, ਸੇਵਾਦਾਰ!



ਤਾਰਾ ਕੱਚੇ ਫਰਸ਼ 'ਤੇ ਪਰਨਾ ਫੇਰ ਕੇ ਪਿੰਠ ਦੇ ਭਾਰ ਬੈਠ ਜਾਂਦਾ ਹੈ।

ਨਰੈਣਾ ਆਪਣੇ ਵਾਲ਼ਾਂ ਦੀ ਵਿਰਲ 'ਚ ਉਂਗਲ਼ਾਂ ਫੇਰਨ ਲਗਦਾ ਹੈ। ਕਵੀਸ਼ਰ ਚਾਚੇ ਤੋਂ ਸਿੱਖੀਆਂ ਸੀ ਏਹ ਡੂੰਘੀਆਂ ਗੱਲਾਂ, ਤਾਰਾ ਸਿਆਂ!

–ਕਵੀਸ਼ਰ ਸਾਅ੍ਬ ਦੀਆਂ ਕੀ ਰੀਸਾਂ, ਚਾਚਾ, ਤਾਰੇ ਦੀਆਂ ਅੱਖਾਂ ਚਮਕਦੀਆਂ ਹਨ। –ਉਹ ਤਾਂ ਆਪਣੇ 'ਮਜ਼ਵੀਆਂ' ਦੇ ਘਰੀਂ ਵੀ ਰੋਟੀ ਖਾ ਜਾਂਦਾ ਸੀ...

–ਮੈਨੂੰ ਕੀ ਦਸਦੈਂ, ਤਾਰਾ ਸਿਆਂ, ਨਰੈਣਾ ਆਪਣੀਆਂ ਗੱਲ੍ਹਾਂ ਦੀ ਪਿਚਕ ਨੂੰ ਖੁਰਕਦਾ ਹੈ। –ਮੈਂ ਤਾਂ ਪੰਜ ਸਾਲ ਰਿਹਾਂ ਕਵੀਸ਼ਰ ਚਾਚੇ ਦੇ ਘਰ; ਓਦੋਂ ਪਿੰਡ ਆਲ਼ੇ ਘਰ 'ਚ ਈ ਸੀ ਵਸੇਰਾ ਸਾਰੇ ਟੱਬਰ ਦਾ; ਹਾਅ ਖੇਤ ਆਲ਼ੀ ਕੋਠੀ ਤਾਂ ਦਸ ਕੁ ਸਾਲ ਪਹਿਲਾਂ ਈ ਪਾਈ ਐ!

ਪਿੰਡ ਵਾਲ਼ੇ ਘਰ ਦਾ ਚੇਤਾ ਆਉਂਦਿਆਂ ਪੰਜਾਹ ਸਾਲ ਪੁਰਾਣੀਆਂ ਆਥਣਾਂ ਨਰੈਣੇ ਨੂੰ ਅਵਾਜ਼ਾਂ ਮਾਰਨ ਲਗਦੀਆਂ ਹਨ: ਕੱਚੀ ਇੱਟ ਦੀਆਂ ਕੰਧਾਂ ਵਾਲਾ ਦਲਾਨ ਬਾਹਾਂ ਖੋਲ੍ਹਦਾ ਹੈ! ਕੁਰਸੀ 'ਤੇ ਬੈਠਾ ਕਵੀਸ਼ਰ ਸਾਅ੍ਬ ਗਲਾਸ 'ਚੋਂ ਭਰਵੀਂ ਘੁੱਟ ਭਰਦਾ ਹੈ ਤੇ ਆਪਣਾ ਟੀਰ ਨਰੈਣੇ ਵੱਲੀਂ ਘੁੰਮਾਉਂਦਾ ਹੈ: ਲੈ ਬਈ, ਨਰੈਣਿਆਂ, ਛਿੱਲ ਆਂਡੇ, ਤੇ ਕਰਦ ਨਾਲ਼ ਫਾੜੀਆਂ ਕਰ ਕੇ ਚਿਣਦੇ ਏਨ੍ਹਾਂ ਨੂੰ ਪਲੇਟ 'ਚ!

ਨਰੈਣਾ ਗੰਢਿਆਂ ਦੀ ਟੋਕਰੀ 'ਚ ਹੱਥ ਮਾਰਦਾ ਹੈ ਤੇ ਉਹਨਾਂ ਨੂੰ ਨਿੱਕੇ-ਨਿੱਕੇ ਚੱਕਿਆਂ 'ਚ ਬਦਲ ਕੇ, ਉਨ੍ਹਾਂ ਉੱਤੇ ਨੇਂਬੂ ਨਚੋੜਨ ਲਗਦਾ ਹੈ। ਅਗਲੇ ਪਲੀਂ ਕਵੀਸ਼ਰ ਸਾਅ੍ਬ ਦੇ ਸਾਹਮਣੇ ਖਲੋਤੇ ਸਟੂਲ ਉੱਪਰੋਂ ਸਿਰਕੇ ਦੀ ਤੇ ਕਾਲ਼ੀਆਂ ਮਿਰਚਾਂ ਦੇ ਚੂਰੇ ਦੀ ਗੰਧ ਉੱਠਣ ਲਗਦੀ ਹੈ।

–ਤੇ ਚਾਚੀ ਦਲਜੀਤ ਕੁਰ ਓਦੂੰ ਵੀ ਗਾਹਾਂ ਸੀ, ਤਾਰਾ ਸਿਆਂ, ਨਰੈਣੇ ਦਾ ਹਉਕਾ ਉਸ ਦੀ ਦਾੜ੍ਹੀ ਨੂੰ ਹਿਲਾਉਂਦਾ ਹੈ। –ਉਹਨੇ ਕਹਿਣਾ, ਜੇਹੜਾ ਬੰਦਾ ਸਫਾਈ ਰਖਦੈ ਤੇ ਦਸਾਂ ਨਹੁੰਆਂ ਦੀ ਕਿਰਤ ਕਰਦੈ, ਉਹਦੀ, ਕਾਕਾ, ਜਾਤ-ਕੁਜਾਤ ਨੀ ਪਰਖੀ ਦੀ!

–ਕਿੱਡਾ ਕੁ ਸੀ ਭਲਾ ਤੂੰ, ਚਾਚਾ, ਜਦੋਂ ਕਵੀਸ਼ਰਾਂ ਨਾਲ ਰਲਿਆ?

–ਕਿੱਡਾ ਕੁ? ਨਰੈਣਾ ਕੋਠੜੀ ਦੇ ਤਖ਼ਤਿਆਂ ਨੂੰ ਪੈਰਾਂ ਤੋਂ ਉੱਪਰ ਤੀਕ ਨਿਹਾਰਦਾ ਹੈ। ਬੱਸ ਆਹ ਤਖ਼ਤੇ ਦੇ ਅੱਧ 'ਚ... ਤੇ ਜਾਂ ਫ਼ਿਰ ਅੱਧੋਂ ਥੋੜ੍ਹਾ ਜਿਆ 'ਤਾਹਾਂ ਚੱਕ ਲਾ!

–ਹੂੰਅ! ਤਾਰਾ ਆਪਣੇ ਭਰਵੱਟਿਆਂ ਨੂੰ ਤੁਣਕਦਾ ਹੈ।

–ਅਕਵਾਲ ਐ ਨਾ ਚਾਚੇ ਕਵੀਸ਼ਰ ਦਾ ਤੀਜੇ ਨੰਬਰ ਆਲ਼ਾ? ਨਰੈਣਾ ਛਾਤੀ ਵੱਲ ਨੂੰ ਇਕੱਠੇ ਕੀਤੇ ਆਪਣੇ ਗੋਡਿਆਂ ਨੂੰ ਹਿਲਾਉਂਦਾ ਹੈ। –ਉਹ ਮੇਰਾ ਹਾਣੀ ਐਂ... ਤੂੰ ਲਾ ਲਾ 'ਸਾਬ ਵਈ ਆਵਦਾ ਕੌਲਾ ਜਦੋਂ ਮੈਂ ਕਵੀਸ਼ਰਾਂ ਦੀ ਕੰਧੋਲ਼ੀ 'ਤੇ ਰੱਖਿਆ ਸੀ, ਅਕਵਾਲ ਓਦੋਂ ਅੱਠਵੀਂ 'ਚ ਸੀ!

–ਅੱਠਵੀਂ 'ਚ? ਤਾਰਾ ਆਪਣੀਆਂ ਅੱਖਾਂ ਨੂੰ ਸੁੰਗੇੜ ਕੇ ਆਪਣੇ ਦਿਮਾਗ਼ 'ਚ ਤਿੰਨ-ਦੂਣੀ-ਛੇ ਕਰਨ ਲੱਗ ਜਾਂਦਾ ਹੈ। ਪਹਿਲੀ 'ਚ ਬੈਠਦੇ ਐ ਛੇ ਸਾਲ ਦੇ ਨਿਆਣੇ! ਅੱਠਵੀਂ ਤਾਈਂ ਹੋਗੇ... ਅੱਠ ਤੇ ਛੇ ਚੌਦਾਂ... ਬੱਸ ਚੌਦਾਂ ਕੁ ਸਾਲਾਂ ਦਾ ਹੋਵੇਂਗਾ, ਚਾਚਾ?

ਇੱਕ ਚੀਜ ਦਖਾਵਾਂ ਤੈਨੂੰ, ਤਾਰਾ ਸਿਆਂ? ਨਰੈਣੇ ਦੀਆਂ ਅੱਖਾਂ 'ਚ ਇਕ-ਦਮ ਦੀਵਾ ਜਾਗ ਪੈਂਦਾ ਹੈ। ਔਹ ਟਰੰਕੀ ਪਈ ਐ ਨਾ ਖੂੰਜੇ 'ਚ?

ਟਰੰਕੀ ਦੇ ਕੁੰਡੇ 'ਚ ਫਸਾਇਆ ਡੱਕਾ ਤਾਰੇ ਦੀਆਂ ਉਂਗਲ਼ਾਂ 'ਚ ਖੱਬੇ-ਸੱਜੇ ਖਿਸਕਦਾ ਹੈ, ਤੇ ਅਗਲੇ ਹੀ ਪਲ ਟਰੰਕੀ ਦੇ ਢੱਕਣ ਉੱਪਰਲੇ ਚਿੱਬ, ਕੋਠੜੀ ਦੀ ਕੰਧ ਨਾਲ ਮੱਥਾ ਜੋੜ ਕੇ, ਕੱਚੀ ਲਿਪਾਈ ਦੀ ਸੇਗਲ ਨੂੰ ਸੁੰਘਣ ਲਗਦੇ ਹਨ।

ਟਰੰਕੀ 'ਚ ਪਏ ਇੱਕ ਵੱਡ-ਆਕਾਰੀ ਲਿਫ਼ਾਫ਼ੇ ਦੀਆਂ ਝੁਰੜੀਆਂ ਤਾਰੇ ਦੇ ਮੱਥੇ 'ਚ ਵਜਦੀਆਂ ਨੇ।

–ਖੋਲ੍ਹ ਜਰਾ ਏਹਨੂੰ, ਤਾਰਾ ਸਿਆਂ!

ਤਾਰੇ ਦੀਆਂ ਉਂਗਲ਼ਾਂ ਲਿਫ਼ਾਫ਼ੇ 'ਚੋਂ ਗਿੱਠ-ਕੁ-ਲੰਮੇ ਤੇ ਗਿੱਠ-ਕੁ-ਚੌੜੇ ਇਕ ਗੱਤੇ ਨੂੰ ਮਲਕੜੇ

ਜੇਹੇ ਬਾਹਰ ਨੂੰ ਖਿੱਚ ਲੈਂਦੀਆਂ ਹਨ। ਉਸ ਦੇ ਹੱਥਾਂ ਵੱਲ ਟਿਕਟਿਕੀ ਲਗਾ ਕੇ ਦੇਖ ਰਹੇ ਨਰੈਣੇ ਦਾ ਇਕ ਲਮਕਵਾਂ ਸਾਹ ਉਸਦੇ ਫੇਫੜਿਆਂ 'ਚ ਲਹਿੰਦਾ ਹੈ ਜਿਵੇਂ ਓਹਨੇ ਮੁੜਨਾ ਈ ਨਾ ਹੋਵੇ।

ਗੱਤੇ ਉੱਪਰ ਖੱਬਿਓਂ ਸੱਜੇ ਨੂੰ ਦੋ-ਤਿੰਨ ਵਾਰ ਨਜ਼ਰ ਮਾਰ ਕੇ ਤਾਰਾ ਆਪਣੇ ਚਿਹਰੇ ਨੂੰ ਨਰੈਣੇ ਵੱਲ ਘੁੰਮਾਉਂਦਾ ਹੈ। ਆਹ ਤਾਂ ਕਵੀਸ਼ਰ ਸਾਅਬ ਦਾ ਟੱਬਰ ਲਗਦੈ, ਚਾਚਾ!

ਨਰੈਣੇ ਦੇ ਬੁੱਲ੍ਹ ਉਸਦੀਆਂ ਜਾਭਾਂ ਦੇ ਚਿੱਬਾਂ ਵੱਲ ਨੂੰ ਫੈਲਦੇ ਹਨ ਤੇ ਉਹ ਆਪਣੇ ਹੱਥ ਨੂੰ ਆਪਣੇ ਚਿਹਰੇ ਅਗਾੜੀ ਲਿਆ ਕੇ ਆਪਣੀਆਂ ਉਂਗਲਾਂ ਨੂੰ ਅੰਦਰ ਵੱਲ ਨੂੰ ਤੁਣਕਦਾ ਹੈ: ਲਿਆ ਉਰੇ ਏਹਨੂੰ, ਤਾਰਾ ਸਿਆਂ!

ਗੱਤਾ ਮੰਜੀ ਦੀ ਦੌਣ 'ਤੇ ਟਿਕਦਾ ਹੈ, ਤੇ ਨਰੈਣੇ ਦਾ ਧੜ ਗੱਤੇ ਉੱਪਰ ਝੁਕਣ ਲਗਦਾ ਹੈ।

ਆਹ ਦੇਖ, ਤਾਰਾ ਸਿਆਂ, ਨਰੈਣੇ ਦੀ ਉਂਗਲ ਪਹਿਲੀ ਕਤਾਰ 'ਚ ਕੁਰਸੀਆਂ 'ਤੇ ਬੈਠਿਆਂ ਵੱਲ ਸੇਧੀ ਜਾਂਦੀ ਹੈ। ਆਹ ਖੱਬੇ ਪਾਸੇ ਬੈਠੈ ਚਾਚਾ ਕਵੀਸ਼ਰ, ਤੇ ਉਹਤੋਂ ਅਗਲਾ, ਅਣਦਾੜ੍ਹੀਆ ਮੁੰਡਾ ਐ 'ਮਲਿਸ਼ਟਰ' ਸਾਅਬ 'ਬਲਬੰਤ ਸਿਉਂ'।

– ਹੱਛਾਅ? ਤਾਰੇ ਦੀਆਂ ਉਂਗਲਾਂ ਉਸਦੀ ਪਿੱਠ 'ਤੇ ਜਾ ਕੇ ਇੱਕ-ਦੂਜੀ 'ਚ ਫਸਦੀਆਂ ਹਨ, ਤੇ ਉਹ ਆਪਣੇ ਚਿਹਰੇ ਨੂੰ ਫੋਟੋ ਉੱਪਰ ਡੋਲ੍ਹ ਕੇ ਆਪਣੀਆਂ ਅੱਖਾਂ ਨੂੰ ਸੁੰਗੇੜਦਾ ਹੈ। -ਦੇਖ ਲਾ, ਚਾਚਾ, ਸੂਰਤਾਂ ਈ ਬਦਲ ਗੀਆਂ ਸਾਰਿਆਂ ਦੀਆਂ... ਜਮਾਂ ਈ ਨੀ 'ਸਿਆਣ' ਆਉਂਦੀ!

ਅਗਲੀਆਂ ਕੁਰਸੀਆਂ ਉੱਪਰ ਬੈਠੀਆਂ ਕਰਮੋ ਤੇ ਚਰਨੋ ਦੇ ਉੱਪਰੋਂ ਦੀ ਟੱਪ ਕੇ, ਨਰੈਣੇ ਦੀ ਉਂਗਲ ਸੱਜੇ ਪਾਸੇ ਅਖ਼ੀਰਲੀ ਕੁਰਸੀ ਵੱਲੀਂ ਖਿਸਕਦੀ ਹੈ। ਆਹ ਐ ਚਾਚੀ ਦਲਜੀਤ ਕੁਰ...

ਨਰੈਣੇ ਦੇ ਬੁੱਲ੍ਹ ਕੰਬਣ ਲਗਦੇ ਹਨ। ਉਸ ਦੀਆਂ ਵਾਰ-ਵਾਰ ਝਮਕ ਰਹੀਆਂ ਅੱਖਾਂ 'ਚ ਚਾਚੀ ਦਲਜੀਤ ਕੌਰ ਜਗਣ-ਬੁਝਣ ਲਗਦੀ ਹੈ।

ਮੇਰੇ 'ਚ ਤੇ ਅਕਵਾਲ ਹੋਣਾਂ 'ਚ ਫਰਕ ਨੀ ਸੀ ਸਮਝਦੀ ਭੋਰਾ ਵੀ!

ਤੇ ਘੁਟੇ-ਗਏ-ਗਲੇ 'ਚੋਂ ਔਖੇ-ਹੋ-ਹੋ-ਕੇ ਨਿੱਕਲ ਰਹੇ ਲਫ਼ਜ਼ ਉਸ ਦੀ ਆਵਾਜ਼ ਵਿੱਚ ਮੋਰੀਆਂ ਕਰਨ ਲਗਦੇ ਹਨ।

ਰੋਟੀ ਨੀ ਸੀ ਖਾਣ ਦਿੰਦੀ, ਤਾਰਿਆ, ਮੈਨੂੰ ਕੰਧੋਲੀਓਂ ਬਾਹਰ ਬਹਿ ਕੇ... ਕਿਹਾ ਕਰੇ ਐਧਰ ਬੈਠ, ਨਰੈਣਿਆਂ, ਅਕਵਾਲ ਹੋਣਾ ਦੇ ਨਾਲ਼ ਈ ਚੁੱਲ੍ਹੇ ਦੇ ਸਾਹਮਣੇ!

ਬੁੱਲ੍ਹਾਂ ਨੂੰ ਮੂੰਹ ਦੇ ਅੰਦਰ ਵੱਲ ਨੂੰ ਮਰੋੜਦਿਆਂ ਨਰੈਣਾ ਆਪਣੀ ਉਂਗਲ ਨੂੰ ਹੁਣ ਕੁਰਸੀਆਂ ਦੇ ਪਿੱਛੇ ਖਲੋਤੇ ਤਿੰਨ ਮੁੰਡਿਆਂ ਵੱਲ ਨੂੰ ਵਧਾਉਂਦਾ ਹੈ।

-ਆਹ ਖੱਬੇ ਪਾਸੇ, ਲੰਮੀ ਜੀ ਧੌਣ ਆਲਾ ਮੁੰਡਾ ਪਤੈ ਕੌਣ ਐ?

'ਲੰਮੀ ਜੀ ਧੌਣ ਵਾਲ਼ੇ' ਉੱਪਰ ਨਿਗ੍ਹਾ ਜਮਾਉਂਦਿਆਂ, ਤਾਰੇ ਦਾ ਸਿਰ ਖੱਬੇ-ਸੱਜੇ ਗਿੜਦਾ ਹੈ। ਨਾ ਵਈ, ਚਾਚਾ! ਕੋਈ ਪਤਾ ਨੀ ਲਗਦਾ ਕਿਹੜੈ ਏਹ!

-ਕਨੇਡਾ ਆਲ਼ਾ ਅਕਵਾਲ ਐ ਏਹ, ਤਾਰਿਆ... ਅੱਠਵੀਂ 'ਚ ਪੜ੍ਹਦਾ ਸੀ ਏਹ ਜਦੋਂ ਆਹ 'ਫੋਟੂ' ਲੁਹਾਈ ਸੀ... ਐਵੇਂ ਦੋ-ਤਿੰਨ ਮੀਨ੍ਹਿਆਂ ਦਾ ਫਰਕ ਹੋਣੈ ਸਾਡੇ ਦੋਹਾਂ ਦੇ 'ਜਰਮ' ਦਾ!

ਅਗਲੇ ਪਲੀਂ ਤਸਵੀਰ ਵਿੱਚ ਖਲੋਤਾ ਇਕਬਾਲ ਕੁਰਸੀ ਦੇ ਪਿਛਾੜੀਓਂ ਖਿਸਕਦਾ ਹੈ ਤੇ ਆਪਣੀਆਂ ਨਿੱਕੀਆਂ-ਨਿੱਕੀਆਂ ਉਂਗਲਾਂ ਨੂੰ ਆਪਣੀ ਗਿੱਚੀ ਕੋਲ ਲੈ ਜਾਂਦਾ ਹੈ। ਹੁਣ ਉਹ ਗਿੱਚੀ ਕੋਲੋਂ ਆਪਣੀ ਪੋਚਵੀਂ ਪੱਗ ਨੂੰ ਅਗਾਸਦਾ ਹੈ ਅਤੇ ਹੱਥ-ਨਾਲ-ਪੱਠੇ-ਕੁਤਰਨ-ਵਾਲੀ ਮਸ਼ੀਨ ਦੇ ਪਰਨਾਲ਼ੇ 'ਚ ਧਰ ਦਿੰਦਾ ਹੈ।

ਚੱਕ, ਨਰੈਣ ਸਿਆਂ, ਰੱਸਾ ਤੇ ਦਾਤੀ, ਉਹ ਸਿਰ ਉਦਾਲੇ ਇਕ ਮੈਲੇ ਜਿਹੇ ਪਰਨੇ ਨੂੰ ਲਪੇਟਦਿਆਂ, ਨਰੈਣੇ ਨੂੰ ਸੰਬੋਧਤ ਹੁੰਦਾ ਹੈ। ਇਕ-ਇਕ ਭਰੀ ਵੱਢ ਲਿਆਈਏ ਚਰ੍ਹੀ ਦੀ, ਸਕੂਲ ਜਾਣ ਤੋਂ ਪਹਿਲਾਂ!



ਨਰੈਣੇ ਦੀ ਉਂਗਲ ਹੁਣ ਵਿਚਕਾਰਲੇ ਨੂੰ ਟੱਪ ਕੇ, ਕਤਾਰ ਦੇ ਐਨ ਅਖ਼ੀਰ 'ਤੇ ਖਲੋਤੇ ਬਾਰਾਂ ਕੁ ਸਾਲਾਂ ਦੇ ਮੁੰਡੇ ਦੀ ਛਾਤੀ 'ਤੇ ਰੁਕਦੀ ਹੈ। ਕੁਰਸੀ ਦੇ ਪਿੱਛੇ ਖਲੋਤਾ, ਰਤਾ ਕੁ ਝੁਕਿਆ ਹੋਇਆ ਇਹ ਮੁੰਡਾ, ਹੁਣੇ ਹੀ ਆਪਣੀ ਫਿਲਕਵੀਂ ਜਈ੍ਹ ਪੱਗ ਦੇ ਲੜਾਂ ਨੂੰ ਸੰਵਾਰ ਕੇ ਹਟਿਆ ਹੈ।

-ਇਹ ਤਾਂ ਸਭ ਤੋਂ ਛੋਟਾ ਈ ਹੋਣੈ, ਤਾਰਾ ਸਿਰ ਨੂੰ ਨਰੈਣੇ ਵੱਲ ਨੂੰ ਘੁੰਮਾਉਂਦਾ ਹੈ। ਜੀਹਨੂੰ 'ਅਮਲੀ' ਕਹਿੰਦੇ ਹੁੰਦੇ ਸੀ!

'ਅਮਲੀ' ਆਪਣੇ ਸੱਜੇ ਹੱਥ ਨੂੰ ਆਪਣੇ ਕੋਟ ਦੀ ਜੇਬ 'ਚ ਉਤਾਰਦਾ ਹੈ ਤੇ ਬਾਂਟਿਆਂ ਨਾਲ ਭਰੀ ਮੁੱਠੀ ਨੂੰ ਨਰੈਣੇ ਵੱਲੀਂ ਵਧਾਅ ਦਿੰਦਾ ਹੈ। ਨਰੈਣਾ ਆਪਣੀ ਦਾਹੜੀ ਨੂੰ ਮੁੱਠੀ ਵਿਚ ਫੜਦਾ ਹੈ ਤੇ ਉਸ ਨੂੰ ਸਹਿਜੇ-ਸਹਿਜੇ ਧੁੰਨੀ ਵੱਲ ਨੂੰ ਖਿਚਦਾ ਹੈ ਜਿਵੇਂ ਉਹ ਉਸ ਵਿੱਚੋਂ ਸਫ਼ੈਦੀ ਨੂੰ ਨਿਚੋੜਨ ਦਾ ਯਤਨ ਕਰ ਰਿਹਾ ਹੋਵੇ।

ਹੁਣ ਉਹਦੀ ਉਂਗਲ 'ਅਕਵਾਲ' ਤੇ 'ਅਮਲੀ' ਵਿਚਕਾਰ ਖਲੋਤੇ ਮੁੰਡੇ 'ਤੇ ਸੇਧਤ ਹੋ ਕੇ ਥਿੜਕਣ ਲੱਗ ਜਾਂਦੀ ਹੈ।

-ਏਹ ਕੌਣ ਐ, ਚਾਚਾ?

ਨਰੈਣੇ ਦੇ ਬੁਲ੍ਹ ਰਤਾ ਕੁ ਖੁਲ੍ਹ ਕੇ ਫੇਰ ਜੁੜ ਜਾਂਦੇ ਹਨ।

ਤਾਰਾ, ਫ਼ੋਟੋ ਵਿਚਲੇ ਏਸ ਮੁੰਡੇ ਦੇ ਸੱਜੇ ਕੰਨ ਤੋਂ ਮੋਢੇ ਵੱਲ ਨੂੰ ਲਮਕਦੇ ਪਗੜੀ ਦੇ ਪੂੰਝੇ ਨੂੰ, ਆਪਣੀਆਂ ਸੁੰਗੇੜੀਆਂ ਹੋਈਆਂ ਅੱਖਾਂ ਨਾਲ਼ ਸੱਜੇ-ਖੱਬੇ ਹਿਲਾਉਂਦਾ ਹੈ।

-ਦੇਖ ਲਾ ਤੂੰ ਈ, ਤਾਰਾ ਸਿਆਂ, ਫਿਲ਼ਕੀ ਜਈ੍ਹ ਪੱਗ ਆਲਾ ਏਹ ਮੁੰਡਾ ਕੌਣ ਹੋ ਸਕਦੈ!

ਤਾਰਾ ਆਪਣੀਆਂ ਨਜ਼ਰਾਂ ਨੂੰ ਨਰੈਣੇ ਦੀਆਂ ਅੱਖਾਂ ਵੱਲੀਂ ਕਰਦਾ ਹੈ, ਤੇ ਫਿਰ ਸਹਿਜੇ ਸਹਿਜੇ ਉਸ ਦੇ ਨੱਕ, ਬੁੱਲ੍ਹ, ਅਤੇ ਮੱਥੇ ਦੀਆਂ ਬਰੀਕੀਆਂ 'ਚ ਲਹਿੰਦਾ ਹੈ। ਉਹ ਵਾਰੋ-ਵਾਰੀ ਕਦੇ ਤਸਵੀਰ ਵਿਚਲੇ ਮੁੰਡੇ ਵੱਲੀਂ ਤੇ ਕਦੇ ਨਰੈਣੇ ਦੇ ਚਿਹਰੇ ਵੱਲੀਂ ਨਜ਼ਰਾਂ ਘੁੰਮਾਉਂਦਾ ਹੈ। ਹੌਲ਼ੀ-ਹੌਲ਼ੀ ਉਸ ਦੇ ਬੁੱਲ੍ਹ ਕੰਨਾਂ ਵੱਲ ਨੂੰ ਫੈਲਣ ਲਗਦੇ ਹਨ, ਤੇ ਉਹ ਨਰੈਣੇ ਦੀਆਂ ਅੱਖਾਂ 'ਚ ਉਮਡ ਆਈ ਤਰਲਤਾ ਵਿੱਚ ਗਵਾਚਣ ਲਗਦਾ ਹੈ।

-ਆਹੀ ਫੋਟੂ ਪਈ ਐ ਕਵੀਸ਼ਰਾਂ ਦੀ ਕੋਠੀ 'ਚ, ਤਾਰਿਆ, ਨਰੈਣਾ ਆਪਣੇ ਘੁੱਟੇ-ਗਏ ਗਲ਼ੇ 'ਚੋਂ ਬੋਲਦਾ ਹੈ। -ਟਾਂਡ ਦੇ ਐਨ ਵਿਚਾਲ਼ੇ! ਹਰੇਕ ਆਇਆ-ਗਿਆ ਪੁੱਛਦੈ: ਆਹ ਮੁੰਡਾ ਕੌਣ ਐਂ ਜੀਹਨੂੰ ਤੁਸੀਂ ਫੋਟੂ 'ਚ ਅਕਵਾਲ ਤੇ 'ਅਮਲੀ' ਦੇ ਵਿਚਾਲ਼ੇ ਖਲ੍ਹਾਰਿਐ?

ਤਾਰੇ ਦਾ ਖ਼ਾਮੋਸ਼ ਚਿਹਰਾ ਉੱਪਰੋਂ ਥੱਲੇ ਵੱਲ ਨੂੰ ਹਿੱਲੀ ਜਾਂਦਾ ਹੈ।

-ਚਾਚਾ ਕਵੀਸ਼ਰ ਕਹਿ ਗਿਆ ਸੀ ਆਵਦੇ ਚੌਹਾਂ ਮੁੰਡਿਆਂ ਨੂੰ, ਨਰੈਣਾ ਆਪਣੇ ਬੁੱਲ੍ਹਾਂ ਵਾਂਗ ਕੰਬ ਰਹੀ ਆਪਣੀ ਅਵਾਜ਼ 'ਚ ਬੋਲਦਾ ਹੈ। -ਵਈ ਆਹ ਫੋਟੂ ਐਂ ਈ ਰੱਖਣੀ ਐਂ ਟਾਂਡ 'ਤੇ ਮੇਰੇ ਮਰਨ ਤੋਂ ਮਗਰੋਂ ਵੀ! ਹੁਣ ਤੂੰ ਈ ਦੱਸ, ਤਾਰਾ ਸਿਆਂ, ਵਈ ਮਰ ਜੂ ਨਰੈਣਾ ਸਿਵਿਆਂ 'ਚ ਸੁਆਹ ਹੋਣ ਤੋਂ ਮਗਰੋਂ? ਇਹ ਤਾਂ ਐਸੇ ਤਰ੍ਹਾਂ ਦਿਸੂ ਟਾਂਡ 'ਤੇ, ਅਕਵਾਲ ਤੇ 'ਅਮਲੀ' ਦੇ ਵਿਚਾਲ਼ੇ ਖਲੋਤਾ!

ਖਰੀ ਗੱਲ ਆ ਚਾਚਾ! ਤਾਰਾ ਆਪਣੀਆਂ ਭਵਾਂ ਨੂੰ ਉੱਪਰ ਵੱਲ ਨੂੰ ਖਿਚਦਾ ਹੈ। ਹੁਣ ਦੱਸ ਐਥੋਂ ਕੇਹੜਾ ਮਾਈ ਦਾ ਲਾਲ ਕੱਢ ਦੂ ਤੈਨੂੰ?

-ਉਏ ਤਾਂ ਹੀ ਤਾਂ ਉੱਠਣ ਸਾਰ ਲੱਤਾਂ ਘੜੀਸਦਾ ਜਾਨਾਂ ਕੋਠੀ ਅੱਲ ਨੂੰ...

-ਪਰ ਏਹਨੂੰ ਟਰੰਕੀ 'ਚ ਕਿਉਂ ਤਾੜਿਐ, ਚਾਚਾ? ਤਾਰੇ ਦੇ ਮੱਥੇ ਉੱਪਰ ਸਵਾਲੀਆ ਨਿਸ਼ਾਨ ਉੱਭਰਦਾ ਹੈ। ਦੋ ਮੇਖਾਂ ਗੱਡ ਕੇ ਜੜ ਏਹਨੂੰ ਕੰਧ 'ਤੇ! ਆਇਆ-ਗਿਆ ਵੇਖੇ ਵਈ ਨਰੈਣਾ ਖੜੋਤੈ ਅਕਵਾਲ ਤੇ ਅਮਲੀ ਦੇ ਵਿਚਾਲ਼ੇ!

-ਨਾ, ਨਾ, ਤਾਰਾ ਸਿਆਂ! ਨਰੈਣੇ ਦਾ ਸਿਰ ਸੱਜੇ-ਖੱਬੇ ਮੋਢਿਆ ਵੱਲ ਨੂੰ ਝੁਕਦਾ ਹੈ। ਹੱਤਕ ਕਰਨੀ ਐਂ ਏਸ ਫੋਟੂ ਦੀ ਐਹਨਾਂ ਕੱਚੀਆਂ ਕੰਧਾਂ 'ਤੇ ਜੜ ਕੇ? ਏਹ ਤਾਂ ਓਥੇ ਈ ਸੋਭਦੀ ਐ' ਸੰਗ-

ਮਲਮਲ' ਦੀ ਕੋਠੀ 'ਚ... ਟਾਂਡ ਦੇ ਐਨ ਵਿਚਾਲੇ!

-ਪਰ ਓਧਰ ਤਾਂ ਕਈਆਂ ਦਿਨਾਂ ਤੋਂ ਸਫ਼ਾਈਆਂ ਹੋਈ ਜਾਂਦੀਐਂ ਕੋਠੀ ਦੀਆਂ, ਤਾਰਾ ਆਪਣੇ ਦਿਲਕ-ਗਏ ਚਿਹਰੇ ਨੂੰ ਨਰੈਣੇ ਵੱਲ ਨੂੰ ਮੋੜਦਾ ਹੈ। ਕਰਮ ਸਿਉਂ ਕਹੀ ਜਾਂਦਾ ਸੀ ਵਾਧੂ-ਘਾਟੂ ਸਮਾਨ ਕੱਢ ਦੇਣੈ ਕੋਠੀ 'ਚੋਂ!

ਤਾਰੇ ਦੇ ਦਰਵਾਜ਼ਿਓਂ ਬਾਹਰ ਹੁੰਦਿਆਂ ਹੀ ਨਰੈਣਾ ਆਪਣੇ ਮੱਥੇ 'ਚ ਵੜਨ ਲਗਦਾ ਹੈ।

ਕੀ ਆਖ ਗਿਆ ਤਾਰਾ? ਤਾਰੇ ਦੇ ਆਖ਼ਰੀ ਬੋਲ ਕੋਠੜੀ ਅੰਦਰਲੇ ਲਿਓੜਾਂ ਨੂੰ ਬੇਚੈਨ ਕਰਨ ਲਗਦੇ ਹਨ: ਕਰਮ ਸਿਉਂ ਕਹੀ ਜਾਂਦਾ ਸੀ ਵਾਧੂ-ਘਾਟੂ ਸਮਾਨ ਕੱਢ ਦੇਣੈ ਕੋਠੀ 'ਚੋਂ!

ਨਰੈਣੇ ਦੀ ਨਿਗ੍ਹਾ ਫਰਸ਼ 'ਤੇ ਪਏ ਮੋਜਿਆਂ 'ਤੇ ਡਿਗਦੀ ਹੈ: ਅੰਗੂਠਿਆਂ ਤੇ ਮੂਹਰਲੀਆਂ ਉਂਗਲਾਂ ਦੇ ਨੇੜੇ ਮੋਰੀਆਂ; ਅੱਡੀਆਂ ਦੀਆਂ ਉਚਾਈਆਂ ਅੰਦਰ ਵੱਲ ਨੂੰ ਮੂਧੇ-ਮੂੰਹ ਝੁਕੀਆਂ ਹੋਈਆਂ; ਤੇ ਤਲੇ ਘਸ ਕੇ ਚਰਮਖਾਂ ਬਣੇ ਹੋਏ!

-ਬੇਕਾਰ ਹੋਗੇ ਮੋਜੇ ਨਰੈਣ ਸਿਆਂ! ਹੁਣ ਤਾਂ ਇਹ ਸੁੱਟਣੇ ਈ ਪੈਣੇ ਐਂ!

ਨਰੈਣਾ ਕੋਠੜੀ ਤੋਂ ਬਾਹਰ ਹੋ ਕੇ ਦਰਵਾਜ਼ਿਆਂ ਨੂੰ ਆਪਣੇ ਵੱਲ ਨੂੰ ਖਿਚਦਾ ਹੈ। ਅਗਲੇ ਛਿਣਾਂ 'ਚ, ਪਿੰਡ ਦੀਆਂ ਕੰਧਾਂ ਨੂੰ ਨਰੈਣੇ ਦੀਆਂ ਫੌੜੀਆਂ ਦੀ ਠੱਕ-ਠੱਕ ਸੁਣਾਈ ਦੇਣ ਲਗਦੀ ਹੈ: ਉਹ ਇਕ-ਦੂਜੇ ਦੇ ਕੰਨਾਂ 'ਚ ਫੁਸਕਣ ਲਗਦੀਆਂ ਨੇ: ਚੱਲਿਐ ਨਰੈਣਾ ਕਵੀਸ਼ਰਾਂ ਦੀ ਕੋਠੀ ਨੂੰ; ਖੜ੍ਹ ਜੂ ਸਾਲਾ ਟਾਂਡ ਦੇ ਮੂਹਰੇ, ਤੇ ਫਰਕਾਈ ਜਾਊ ਮੁੱਛਾਂ ਨੂੰ ਆਵਦੀ ਫੋਟੂ ਅੱਲੀਂ ਦੇਖ-ਦੇਖ ਕੇ! ਹੋਰ ਏਹਨੇ ਓਥੇ ਕੀ ਮੂੰਗੀ ਦਲਨੀ ਹੁੰਦੀ ਐ!

ਪਰਲੇ ਪਾਸਿਓਂ ਇਕ ਉਖੜਿਆ ਹੋਇਆ ਦਰਵਾਜ਼ਾ ਖੰਘੂਰਦਾ ਹੈ: ਓਏ ਹਾਅ ਕਵੀਸ਼ਰ ਨੇ ਈ ਸਿਰ ਚੜ੍ਹਾਇਐ ਸਾਰੇ ਵਿਹੜੇ ਨੂੰ! ਕਿਹਾ ਕਰੇ ਜੱਟਾਂ ਦੀ ਖੂਹੀ 'ਚ ਕੀ ਕੀੜੇ ਪੈ ਜਾਣਗੇ ਜੇ ਕੋਈ 'ਮਜ਼ਵੀ' ਏਹਦੇ 'ਚੋਂ ਪਾਣੀ ਕੱਢਲੂ? ਆਹ ਲੰਕੜਾ ਵੀ ਓਸੇ ਨੇ ਈ ਚਮੁਲਾਇਆ ਸੀ! ਪਹਿਲਾਂ ਤਾਂ ਸੋਫ਼ੇ 'ਤੇ ਬਠੌਂਦਾ ਸੀ ਨਾਲ ਆਵਦੇ, ਤੇ ਫੇਅ ਭੱਈਏ ਨੂੰ ਹੁਕਮ ਕਰਦਾ ਸੀ, ਬੋਤਲ ਖੋਲ੍ਹ ਓਏ, ਰਾਜੂ; ਗਲਾਸ ਭਰ ਕੇ ਫੜਾਅ ਨਰੈਣੇ ਨੂੰ! ਤੇ ਏਹ ਲੰਕੜਾ ਵੀ ਆਵਦੇ-ਆਪ ਨੂੰ ਜੱਟ ਸਮਝਣ ਲੱਗ ਪਿਆ ਸੀ! ਰਾਜੂ ਅੱਲੀਂ ਮੂੰਹ ਘੁੰਮਾਅ ਕੇ ਆਖਦਾ ਹੁੰਦਾ ਸੀ, ਬਰਫ਼ ਨੀ ਪਾਉਣੀ, ਜਮਾਂ ਈ; ਮੇਰਾ ਤਾਂ ਇਹ ਚੰਦਰੀ ਗਲਾ ਫੜ ਲੈਂਦੀ ਐ! ਜਿਵੇਂ ਸਾਲੇ ਨੇ 'ਜਮਲੇ' ਜੱਟ ਨਾਲ 'ਰੀਲ੍ਹ' ਭਰੌਣੀ ਹੁੰਦੀ ਐ!

ਨਰੈਣੇ ਦੀਆਂ ਫੌੜੀਆਂ ਥਿੜਕ ਕੇ ਅਹਿੱਲ ਹੋ ਜਾਂਦੀਆਂ ਹਨ। ਫਿਰ ਉਹ ਭਰਵੱਟਿਆਂ ਦੇ ਉੱਪਰਲੇ ਪਾਸੇ ਰੀਂਗ ਰਹੀਆਂ ਕੀੜੀਆਂ ਨੂੰ ਝਾੜਨ ਲਈ ਆਪਣੀਆਂ ਅੱਖਾਂ ਨੂੰ ਵਾਰ-ਵਾਰ ਝਮਕਦਾ ਹੈ।

-ਏਨ੍ਹਾਂ ਮੂਰਖਾ ਨਾਲ ਕੀ ਖਹਿਬੜਨੈ, ਨਰੈਣ ਸਿਆਂ! ਤੂੰ ਸਿੱਧਾ ਕੋਠੀ 'ਚ ਚੱਲ; ਮਸਾਂ ਕਿਤੇ ਪੰਜੀਂ ਮਹੀਨੀਂ ਜਿੰਦਰਾ ਖੁਲ੍ਹਿਐ ਬਾਹਰਲੇ ਗੇਟ ਦਾ।

ਕੱਛਾਂ 'ਚ ਅੜੁੰਗੀਆਂ ਫੌਹੜੀਆਂ 'ਤੇ ਭਾਰ ਪਾ ਕੇ, ਨਰੈਣਾ ਆਪਣੇ ਪੈਰਾਂ ਨੂੰ ਅਗਾਂਹਾਂ ਵੱਲ ਨੂੰ ਘੜੀਸਦਾ ਹੈ!

ਅਗਲੇ ਹੀ ਪਲ, ਬੀਤੇ ਪੰਜਾਹ ਸਾਲ 'ਪਲਕ' ਦੇਣੇ ਗਾਇਬ ਹੋ ਜਾਂਦੇ ਹਨ, ਤੇ ਨਰੈਣਾ ਹੁਣ, ਕਵੀਸ਼ਰਾਂ ਦੇ ਦਲਾਨ 'ਚ, ਬਗਲਾਂ ਵਿਚ ਹੱਥ ਦੇਈ ਪਰਲੇ ਪਾਸੇ ਖਲੋਤਾ, ਭਰਵੀਂ ਦਾਹੜੀ ਵਾਲੇ ਇਕ ਵਿਅਕਤੀ ਦੀਆਂ ਹਰਕਤਾਂ ਨੂੰ ਗਹੁ ਨਾਲ ਦੇਖ ਰਿਹਾ ਦਿਸਦਾ ਹੈ। ਦਾਹੜੀ ਵਾਲਾ ਵਿਅਕਤੀ ਆਪਣੀ ਪੈਂਟ ਨੂੰ ਕਮਰ ਕੋਲੋਂ ਪਕੜ ਕੇ ਉੱਪਰ ਵੱਲ ਨੂੰ ਖਿਚਦਾ ਹੈ, ਤੇ ਕਾਲੇ ਰੰਗ ਦੇ ਇਕ ਅਜੀਬ ਜਿਹੇ ਡੱਬੇ ਨੂੰ ਤਿੰਨ-ਟੰਗੇ ਸਟੈਂਡ ਉੱਤੇ ਬੀੜਨ ਵਿਚ ਰੁੱਝ ਜਾਂਦਾ ਹੈ। ਹੁਣ ਉਹ ਡੱਬੇ ਦੇ ਪਿਛਾੜੀ ਹੋ ਗਿਆ ਹੈ ਅਤੇ ਆਪਣੀ ਪਗੜੀ ਨੂੰ ਡੱਬੇ ਉੱਪਰਲੇ ਸਿਆਹ-ਕਾਲੇ ਓੜਨ ਹੇਠ ਘੁਸੋਅ ਦੇਂਦਾ ਹੈ। ਫੇਰ ਉਹ ਆਪਣੇ ਸੱਜੇ ਹੱਥ ਨਾਲ ਡੱਬੇ ਦੇ ਮੂੰਹ ਉੱਪਰ ਲੱਗੇ ਗੋਲਾਈਦਾਰ ਢੱਕਣ ਨੂੰ ਸੱਜੇ-ਖੱਬੇ ਘੁੰਮਾਉਣ ਲੱਗ ਪਿਆ ਹੈ।

ਢੱਕਣ ਦੇ ਸਾਹਮਣੇ ਪਈਆਂ ਪੰਜ ਕੁਰਸੀਆਂ ਭਰਨ ਲਗਦੀਆਂ ਹਨ। ਕਵੀਸ਼ਰ ਚਾਚੇ ਨੇ ਖੱਬੇ



ਪਾਸੇ ਵਾਲੀ ਕੁਰਸੀ ਸੰਭਾਲ ਲਈ ਹੈ। ਅਗਲੀ ਕੁਰਸੀ 'ਤੇ ਬੈਠਾ 'ਬਲਬੰਤ' ਸਿਉਂ, ਉਸ ਦੇ ਨਾਲ ਵਾਲੀ ਕੁਰਸੀ ਉੱਪਰ ਕੁੰਗੜ-ਕੇ-ਬੈਠੀ ਦਸ ਕੁ ਸਾਲ ਦੀ ਬਾਲੜੀ, ਕਰਮੋ, ਨੂੰ ਚੁੰਨੀ ਸੰਵਾਰਨ ਲਈ ਆਖਦਾ ਹੈ। 'ਕਰਮੋ' ਦੇ ਨਾਲ ਬੈਠੀ ਵੱਡੀ ਕੁੜੀ, ਚਰਨੋ, ਆਪਣੇ ਨੰਗੇ ਪੈਰਾਂ ਨੂੰ ਆਪਣੀ ਕੁਰਸੀ ਹੇਠ ਇਕੱਠੇ ਕਰ ਲੈਂਦੀ ਹੈ।

ਦਾਹੜੀ ਵਾਲੇ ਦੇ ਲਾਗੇ ਖਲੋਤੇ ਇਕਬਾਲ ਤੇ 'ਅਮਲੀ' ਆਪਣੇ ਹੱਥਾਂ ਨੂੰ ਆਪਣੀਆਂ ਬਗਲਾਂ 'ਚ ਕਰ ਲੈਂਦੇ ਹਨ। ਉਨ੍ਹਾਂ ਦੇ ਮੋਢੇ ਕੰਨਾਂ ਵੱਲ ਨੂੰ ਖਿੱਚੇ ਜਾਂਦੇ ਹਨ ਤੇ ਉਹਨਾਂ ਦੀਆਂ ਅੱਖਾਂ 'ਕਾਲੇ ਡੱਬੇ' ਨਾਲ ਹੋ ਰਹੀ ਛੇੜਛਾੜ ਉੱਪਰ ਟਿਕੀਆਂ ਹੋਈਆਂ ਹਨ। ਕਵੀਸ਼ਰ ਚਾਚਾ ਉਨ੍ਹਾਂ ਦੋਹਾਂ ਵੱਲੀਂ ਝਾਕ ਕੇ ਆਪਣੇ ਸਿਰ ਨੂੰ ਪਿਛਾੜੀ ਵੱਲ ਨੂੰ ਤੁਣਕਦਾ ਹੈ: ਚਲੋ ਵਈ, ਬੱਚਾ-ਪਾਰਟੀ, ਕੁਰਸੀਆਂ ਦੇ ਪਿੱਛੇ ਦੋਵੇਂ ਜਾਣੇ!

ਚਰਨੋ, ਉਸ ਦੇ ਖੱਬੇ ਪਾਸੇ ਬੈਠੀ ਮਾਂ, ਦਲਜੀਤ ਕੁਰ, ਵੱਲ ਨੂੰ ਝੁਕਦੀ ਹੈ। -ਕਰਮ ਬਾਈ ਕਿੱਥੇ ਰਹਿ ਗਿਆ, ਬੇਬੇ!

-ਮੈਂ ਤਾਂ ਬਥੇਰੀ ਤਕੀਦ ਕੀਤੀ ਸੀ ਬਈ ਚਾਰ ਵਜੇ ਤੋਂ ਲੇਟ ਨਾ ਹੋਈਂ, ਚਾਚੀ ਦਲਜੀਤ ਕੁਰ ਆਪਣੇ ਪੱਲੇ ਨੂੰ ਮੋਢੇ ਵੱਲ ਨੂੰ ਖਿਚਦਿਆਂ ਬੋਲਦੀ ਹੈ। ਪਤਾ ਨੀ ਕਿੱਥੇ ਅਵਾਰਾਗਰਦੀ ਕਰਨ ਨਿੱਕਲਿਐ ਦੁਪਹਿਰ ਦਾ... ਰੋਟੀ ਵਾਂਨੀ ਝੁਲਸ ਕੇ ਗਿਆ!

-ਮੈਂ ਤਾਂ ਚਾਰ ਵਜੇ ਪਹੁਚੰਣਾ ਸੀ ਅਗਲੇ ਪਿੰਡ, ਮਾਤਾ ਜੀ, ਦਾਹੜੀ ਵਾਲਾ ਵਿਅਕਤੀ, ਡੱਬੇ ਦੇ ਮੂਹਰਲੇ ਢੱਕਣ ਨੂੰ ਖੱਬੇ-ਸੱਜੇ ਘੁੰਮਾਉਂਦਾ ਹੈ। ਤਿੰਨ ਘਰਾਂ 'ਚ ਫ਼ੋਟੋ ਖਿੱਚਣੀਐਂ ਓਥੇ! ਮੈਂ ਤਾਂ ਪੰਜ ਵਜਾਈ ਬੈਠਾਂ ਐਥੇ ਈ।

-ਨਰੈਣਾ ਕਿੱਥੇ ਐ, ਮੁੰਡਿਓ? ਕਵੀਸ਼ਰ ਚਾਚੇ ਦਾ ਸਿਰ ਕੁਰਸੀਆਂ ਦੇ ਪਿਛਾੜੀ ਖਲੋਤੇ ਇਕਬਾਲ ਤੇ 'ਅਮਲੀ' ਵੱਲੀਂ ਨੂੰ ਗਿੜਦਾ ਹੈ।

ਥਮਲੇ ਓਹਲੇ, ਮੰਜੇ 'ਤੇ ਬੈਠ ਗਿਆ ਨਰੈਣਾ ਤ੍ਰਭਕ ਕੇ ਉੱਠਦਾ ਹੈ।

-ਆ ਜਾ ਤੂੰ ਵੀ, ਨਰੈਣਿਆਂ, ਕਵੀਸ਼ਰ ਆਪਣੀ ਉਂਗਲੀ ਨੂੰ ਤੁਣਕਦਾ ਹੈ।

-ਨੌਕਰ ਐ ਆਪਣਾ ਏਹ, ਸਰਦਾਰ ਜੀ? ਫ਼ੋਟੋਗਰਾਫ਼ਰ ਨਰੈਣੇ ਦੀਆਂ ਨੰਗੀਆਂ ਲੱਤਾਂ ਵੱਲ ਦੇਖ ਕੇ ਪੁੱਛਦਾ ਹੈ।

-ਨੌਕਰ ਨੀ ਰਖਦੇ ਅਸੀਂ, ਕਾਕਾ ਜੀ, ਕਵੀਸ਼ਰ ਚਾਚੇ ਦੇ ਮੱਥੇ ਉੱਪਰ ਹਲਕੀ ਜਿਹੀ ਤਿਊੜੀ ਉੱਭਰਦੀ ਹੈ ਤੇ ਉਸ ਦੀ ਗਿੱਚੀ ਉੱਪਰ ਵੱਲ ਨੂੰ ਤੁਣਕਦੀ ਹੈ। ਸੇਵਾਦਾਰ ਐ ਏਹ ਮੁੰਡਾ!

-ਜਾਂ ਤਾਂ... ਮੂਹਰੇ ਬਿਠਾਲ ਦੀਏ ਏਹਨੂੰ ਤੁਹਾਡੇ ਪੈਰਾਂ ਕੋਲੇ, ਦਾਹੜੀ ਵਾਲਾ ਵਿਅਕਤੀ, ਕੁਰਸੀਆਂ ਦੇ ਪਿਛਾੜੀ ਖਲੋਤੇ 'ਅਕਵਾਲ' ਤੇ 'ਅਮਲੀ' ਉੱਪਰ ਨਜ਼ਰ ਮਾਰਨ ਤੋਂ ਬਾਅਦ, ਕਵੀਸ਼ਰ ਸਾਅਬ ਨੂੰ ਸੰਬੋਧਤ ਹੁੰਦਾ ਹੈ। ਜਾਂ ਫੇਰ ਪਾਸੇ 'ਤੇ ਖਲਿਆਰ ਦੀਏ, ਮਾਤਾ ਜੀ ਦੀ ਕੁਰਸੀ ਦੇ ਪਿੱਛੇ!

-ਨਾਂਹ! ਕਵੀਸ਼ਰ ਚਾਚੇ ਦਾ ਸਿਰ ਖੱਬੇ-ਸੱਜੇ ਹਿਲਦਾ ਹੈ। ਵਿਚਾਲੇ ਖਲ੍ਹਾਰਨੈਂ ਇਹਨੂੰ ਦੋਹਾਂ ਮੁੰਡਿਆਂ ਦੇ!

ਨਰੈਣੇ ਦੀਆਂ ਫੌੜੀਆਂ ਡੋਲਦੀਆਂ ਹਨ, ਤੇ ਉਹ ਕੋਠੀ ਦੇ ਬਾਹਰਲੇ ਗੇਟ 'ਚੋਂ ਅੰਦਰ ਹੋ ਜਾਂਦਾ ਹੈ। ਫੌੜੀਆਂ ਦੀ ਠੱਕ-ਠੱਕ, ਇੱਟਦਾਰ ਵਿਹੜੇ ਨੂੰ ਠੰਗੋਰਦੀ ਹੋਈ, ਕੋਠੀ ਵੱਲ ਨੂੰ ਵਧਣ ਲਗਦੀ ਹੈ।

ਨਰੈਣਾ ਸੱਜੇ ਹੱਥ ਵਾਲੀ ਫੌੜੀ ਦੇ ਹੇਠਲੇ ਸਿਰੇ ਨਾਲ ਸੋਫ਼ਿਆਂ-ਵਾਲੇ ਕਮਰੇ ਦੇ ਦਰਵਾਜ਼ੇ ਨੂੰ ਧਕਦਾ ਹੈ।

ਆਪਣੀ ਪਿੱਠ ਨੂੰ ਸੋਫ਼ੇ ਨਾਲ ਜੋੜੀ ਬੈਠਾ ਕਰਮ ਸਿਉਂ, ਆਪਣੀਆਂ ਨਜ਼ਰਾਂ ਨੂੰ ਪਲ ਕੁ ਲਈ ਨਰੈਣੇ ਵੱਲੀਂ ਫੇਰਦਾ ਹੈ ਤੇ ਉਸ ਦੇ ਸੱਜੇ ਪਾਸੇ ਬੈਠੇ ਕਿਰਪਾਲ ਸਿਉਂ ਵੱਲੀਂ ਦੇਖਣ ਲੱਗ ਜਾਂਦਾ ਹੈ। ਅਗਲੇ ਪਲੀਂ ਉਸ ਦੀਆਂ ਹਥੇਲੀਆਂ ਉਸਦੀਆਂ ਜਾਭਾਂ ਦੇ ਉਦਾਲੇ ਹੋ ਕੇ, ਉਸਦੀ ਦਾਹੜੀ ਦੀ ਸਫ਼ੈਦੀ ਨੂੰ ਪਲੋਸਣ ਲੱਗ ਜਾਂਦੀਆਂ ਹਨ। ਕਿਰਪਾਲ ਸਿਉਂ ਟਾਂਡ ਦੇ ਸਾਹਮਣੇ ਵਾਲੀ ਕੰਧ ਉੱਪਰ ਲੱਗੀ ਤਸਵੀਰ ਵੱਲੀਂ ਗਹੁ

ਨਾਲ਼ ਦੇਖ ਰਿਹਾ ਹੈ।

ਨਰੈਣਾ ਉਰਲੇ ਸੋਫ਼ੇ ਉੱਪਰ ਢੇਰੀ ਹੋ ਕੇ, ਆਪਣੀਆਂ ਫੌੜ੍ਹੀਆਂ ਨੂੰ ਫ਼ਰਸ਼ 'ਤੇ ਲਿਟਾਅ ਦਿੰਦਾ ਹੈ।

–ਯਾਰ, ਐਡੀ ਵੱਡੀ ਕਿਵੇਂ ਬਣਾਤੀ ਆਹ ਫੋਟੋ? ਕਿਰਪਾਲ ਆਪਣੀਆਂ ਝਿੰਮਣੀਆਂ ਨੂੰ ਆਪਣੇ ਭਰਵੱਟਿਆਂ ਤੀਕ ਖਿੱਚ ਲੈਂਦਾ ਹੈ। ਸਾਰੀ ਕੰਧ ਈ ਢਕ'ਤੀ ਏਹਨੇ ਤਾਂ!

ਨਰੈਣਾ ਆਪਣੀ ਧੌਣ ਨੂੰ ਪਿਛਲੀ ਕੰਧ ਵੱਲ ਨੂੰ ਘੁੰਮਾਉਂਦਾ ਹੈ: ਅੱਧੀ ਕੰਧ 'ਤੇ ਛਾਈ ਹੋਈ 'ਫੋਟੂ' 'ਤੇ ਨਜ਼ਰ ਵਜਦਿਆਂ ਹੀ ਨਰੈਣੇ ਦੇ ਭਰਵੱਟੇ ਇਕ-ਦੂਜੇ ਨਾਲ ਟਕਰਾਉਂਦੇ ਹਨ; ਉਹਦਾ ਹੇਠਲਾ ਬੁੱਲ੍ਹ ਉਸ ਦੀ ਛਾਤੀ ਤੀਕ ਲਮਕ ਜਾਂਦਾ ਹੈ, ਤੇ ਉਹਦੀ ਜੀਭ ਉਸਦੇ ਮੂੰਹ 'ਚ ਖੱਬੇ-ਸੱਜੇ ਹਿੱਲਣ ਲਗਦੀ ਹੈ: ਜਿਵੇਂ ਦੰਦਹੀਣ ਬੁੱਟਾਂ 'ਚੋਂ ਲਫ਼ਜ਼ਾਂ ਨੂੰ ਤਲਾਸ਼ ਰਹੀ ਹੋਵੇ।

–ਕੰਪਿਊਟਰ ਦਾ ਜਾਦੂ ਐ, ਕਿਰਪਾਲ ਸਿਆਂ, ਕੰਪਿਊਟਰ ਦਾ! ਕਰਮ ਸਿਉਂ ਆਪਣੀਆਂ ਮੁੱਛਾਂ ਨੂੰ ਪਲੋਸਦਾ ਹੈ। ਦੇਖ ਲਾ ਮੈਨੂੰ ਕਿਸੇ ਹੋਰ ਹੀ ਥਾਂ ਤੋਂ ਚੁੱਕ ਕੇ ਖਲਿਆਰ 'ਤਾ ਅਕਵਾਲ ਤੇ 'ਅਮਲੀ' ਦੇ ਵਿਚਾਲੇ! ਲਗਦੀ ਐ ਭੋਰਾ ਕੁ ਵੀ ਓਪਰੀ ਮੇਰੀ ਫੋਟੋ?

–ਪਰ ਤੈਨੂੰ, ਕਰਮ ਸਿਆਂ, ਏਨਾ ਜੁਆਨ ਕਿਵੇਂ ਬਣਾ'ਤਾ ਐਸ ਫੋਟੋ 'ਚ? ਕਿਰਪਾਲ ਦੇ ਭਰਵੱਟੇ ਉੱਪਰ ਨੂੰ ਉੱਛਲਦੇ ਹਨ।

–ਕੰਪਿਊਟਰ ਤਾਂ, ਵੀਰ ਜੀ, ਗੋਡਣੀਏਂ ਰੁੜ੍ਹਦੇ ਨਿਆਣਿਆਂ ਦੇ ਧੜਾਂ ਉੱਤੇ ਵੀ ਝੁਰੜੀਆਂ ਆਲ਼ੇ ਬੁੜ੍ਹਿਆਂ ਦੇ ਸਿਰ ਟਿਕਾਅ ਦਿੰਦੈ! ਹੀਂ, ਹੀਂ, ਹੀਂ, ਹੀਂ! ਕਰਮ ਸਿਉਂ ਦੀਆਂ ਮੁੱਛਾਂ ਦੀ ਸਫ਼ੈਦੀ ਸੰਘਣੀ ਹੋਣ ਲਗਦੀ ਹੈ। ਮੈਨੂੰ ਤਾਂ ਲਗਦੈ ਆਹ ਗਣੇਸ਼ ਦੀ ਧੌਣ 'ਤੇ ਹਾਥੀ ਦਾ ਸਿਰ ਵੀ ਦੇਵਤਿਆਂ ਨੇ ਕੰਪਿਊਟਰ ਨਾਲ਼ ਈ ਲਾਇਆ ਹੋਣੈ... ਹਾ ਹਾ ਹਾ ਹਾ!

ਨਰੈਣੇ ਦਾ ਲਬ ਉਸਦੇ ਗਲ਼ੇ 'ਚੋਂ ਹੇਠਾਂ ਉੱਤਰਨ ਤੋਂ ਇਨਕਾਰ ਕਰਦਾ ਹੈ, ਤੇ ਉਹ ਆਪਣੀ ਠੋਡੀ ਨੂੰ ਗਲ਼ੇ ਵੱਲ ਨੂੰ ਖਿੱਚ ਕੇ ਆਪਣੇ ਭਰਵੱਟਿਆਂ ਉੱਪਰ ਜ਼ੋਰ ਪਾਉਣ ਲਗਦਾ ਹੈ।

ਕਰਮ ਸਿਉਂ ਅਲਮਾਰੀ 'ਚੋਂ ਇੱਕ ਵੱਡ-ਆਕਾਰੀ ਲਿਫ਼ਾਫ਼ੇ ਨੂੰ ਚੁਕ ਕੇ ਕਿਰਪਾਲ ਕੋਲ਼ ਆ ਬੈਠਦਾ ਹੈ।

–ਆਹ ਦੇਖ ਮੇਰੀ ਫੋਟੋ, ਉਹ ਲਿਫ਼ਾਫ਼ੇ 'ਚੋਂ ਇੱਕ ਗੱਤੇ ਨੂੰ ਬਾਹਰ ਕੱਢ ਕੇ ਕਿਰਪਾਲ ਵੱਲੀਂ ਵਧਾਉਂਦਾ ਹੈ। ਆਹ ਦੇਖ ਮੈਂ ਖੜ੍ਹਾਂ ਪਿਛਲੀ ਕਤਾਰ 'ਚ ਐਨ ਖੱਬੇ ਪਾਸੇ!

–ਦਸਵੀਂ ਜਮਾਤ ਦੀ ਲਗਦੀ ਏਹ ਤਾਂ, ਫੋਟੋ ਨੂੰ ਚਿਹਰੇ ਦੇ ਸਾਹਮਣੇ ਅਗਾਸ ਕੇ ਕਿਰਪਾਲ ਬੋਲਦਾ ਹੈ।

–ਨਹੀਂ, ਕਰਮ ਸਿਉਂ ਦੀ ਸਫ਼ੈਦ ਦਾਹੜੀ 'ਚ ਧੁੱਪ ਖਿੜਨ ਲਗਦੀ ਹੈ। ਇਹ ਮੇਰੀ ਜੇ. ਬੀ. ਟੀ. ਦੀ ਕਲਾਸ ਸੀ... 'ਠਾਰਾਂ ਕੁ ਸਾਲ ਦੀ ਉਮਰ ਸੀ ਮੇਰੀ ਓਦੋਂ!

–ਪੂਰੀ ਜੁਆਨੀ 'ਚ ਸੀ, ਕਰਮ ਸਿਆਂ!

–ਕੰਪਿਊਟਰ ਨੇ ਤਾਂ ਦੁਨੀਆਂ ਈ ਬਦਲਤੀ ਐ, ਕਿਰਪਾਲ ਸਿਆਂ....

–ਏਵੇਂ ਈ ਸੁਣਿਐ! ਕਿਰਪਾਲ ਦੀਆਂ ਅੱਖਾਂ ਉੱਪਰ ਵੱਲ ਨੂੰ ਫੈਲ ਜਾਂਦੀਆਂ ਹਨ।

–ਤੇ ਔਹ ਟੱਬਰ ਦੀ ਫੋਟੋ 'ਚ ਮੈਂ ਹੈ ਈ ਨੀ ਸੀ, ਕਰਮ ਸਿਉਂ ਆਪਣੇ ਚਿਹਰੇ ਨੂੰ ਪਿਛਲੀ ਕੰਧ 'ਤੇ ਫੈਲਰੀ ਫੋਟੋ ਵੱਲ ਗੇੜ ਕੇ, ਆਪਣੇ ਪੰਜੇ ਨੂੰ ਫੋਟੋ ਵੱਲੀਂ ਸੇਧਦਾ ਹੈ। ਮੈਂ ਓਦਨ ਮੋਗੇ ਨੂੰ ਨਿੱਕਲ ਗਿਆ ਸੀ ਸਵੇਰ ਦੇ ਪਰਾਉਂਠੇ ਖਾ ਕੇ... ਔਹ ਕੁਰਸੀਆਂ ਦੇ ਪਿੱਛੇ ਅਕਵਾਲ ਤੇ 'ਅਮਲੀ' ਦੇ ਵਿਚਾਲ਼ੇ ਨਰੈਣੇ ਨੂੰ ਖਲਿਆਰਿਆ ਸੀ ਬਾਪੂ ਜੀ ਨੇ।

–ਹਾਂ, ਕਿਰਪਾਲ ਆਪਣੇ ਸਿਰ ਨੂੰ ਉੱਪਰੋਂ ਹੇਠਾਂ ਵੱਲੀਂ ਹਿਲਾਉਂਦਾ ਹੈ। ਓਹ ਜਿਹੜੀ ਟਾਂਡ 'ਤੇ ਪਈ ਹੁੰਦੀ ਸੀ ਛੋਟੇ ਆਕਾਰ ਵਾਲ਼ੀ, ਉਹਦੇ 'ਚ ਤਾਂ ਵਿਚਾਲ਼ੇ ਨਰੈਣਾ ਈ ਖਲੋਤਾ ਹੁੰਦਾ ਸੀ।



ਕਰਮ ਸਿਉਂ ਆਪਣੀ ਜੇ. ਬੀ. ਟੀ. ਵਾਲੀ ਫੋਟੋ ਨੂੰ ਆਪਣੇ ਹੱਥਾਂ 'ਚ ਤੋਲਦਾ ਹੈ। ਆਹ ਫੋਟੋ ਲੱਭਗੀ ਚੌਥੇ ਪੰਜਵੇਂ ਪੁਰਾਣੇ ਸੰਦੂਕ ਦੀ ਫਰੋਲ਼ਾ-ਫਰਾਲ਼ੀ ਕਰਦੇ ਨੂੰ! ਮੈਂ ਇਹਨੂੰ ਲੈ ਗਿਆ ਮੋਗੇ ਕੰਪਿਊਟਰ ਆਲ਼ੇ ਕੋਲ਼ੇ! ਕੰਪਿਊਟਰ ਨੇ ਕਰਤੀਆਂ ਕਮਾਲਾਂ!

ਕਰਮ ਸਿਉਂ ਆਪਣੀਆਂ ਖੱਬੀਆਂ ਉਂਗਲ਼ਾਂ ਦੀ ਮੁੱਠੀ ਬਣਾਉਂਦਾ ਹੈ ਤੇ ਸੱਜੇ ਪੰਜੇ ਨੂੰ ਸਿੱਧਾ ਕਰ ਕੇ, ਉਸ ਨੂੰ ਸੱਜੀ ਕਲਾਈ ਦੇ ਅੰਦਰਲੇ ਪਾਸੇ ਚਾਕੂ ਵਾਂਗ ਟਿਕਾਅ ਦੇਂਦਾ ਹੈ।

ਕੰਪਿਊਟਰ ਨਾਲ ਨਰੈਣੇ ਦਾ ਸਿਰ ਲਾਹ'ਤਾ ਉਹਦੀ ਧੜ ਤੋਂ ਕਲਿੱਕ ਕਰ ਕੇ! ਚੁਰਨ ਸਿਉਂ ਚਾਕੂ ਵਾਂਗ ਕਲਾਈ ਉੱਪਰ ਟਿਕਾਏ ਪੰਜੇ ਨੂੰ 'ਫੁਰਕ' ਕਰ ਕੇ ਸੱਜੇ ਪਾਸੇ ਨੂੰ ਖਿਚਦਾ ਹੈ। – ਹਾ ਹਾ ਹਾ ਹਾ! ਤੇ ਐਸ ਫੋਟੋ ਤੋਂ ਕਾਪੀ ਕਰ ਕੇ ਮੇਰਾ ਸਿਰ ਜੜ 'ਤਾ ਨਰੈਣੇ ਦੇ ਧੜ ਦੇ ਉੱਤੇ!

ਨਰੈਣਾ ਖਾਲੀ ਟਾਂਡ ਵੱਲੀਂ ਝਾਕਦਾ ਹੈ: ਕੰਪਿਊਟਰ ਨਾਲ ਨਰੈਣੇ ਦਾ ਸਿਰ ਲਾਹ'ਤਾ ਉਹਦੀ ਧੜ ਤੋਂ ਕਲਿੱਕ ਕਰ ਕੇ? ਉਹ ਸੋਚਦਾ ਹੈ। ਹੁਣ ਉਹ ਦੋਹਾਂ ਹੱਥਾਂ ਦੀਆਂ ਉਂਗਲ਼ਾਂ ਨਾਲ ਆਪਣੀ ਧੌਣ ਨੂੰ, ਕੰਨਾਂ ਨੂੰ ਤੇ ਮੱਥੇ ਨੂੰ ਟੋਹਣ ਲੱਗਦਾ ਹੈ। ਟਾਂਡ ਲੜ੍ਹਕਣ ਲਗਦੀ ਹੈ, ਤੇ ਕੰਧਾਂ 'ਚ ਤ੍ਰੇੜਾਂ ਪੈਣ ਲਗਦੀਆਂ ਹਨ!

–ਫੇਰ ਆਈਂ ਕਿਸੇ ਦਿਨ, ਨਰੈਣ ਸਿਆਂ, ਕਰਮ ਸਿਉਂ ਆਪਣੀਆਂ ਐਨਕਾਂ ਨੂੰ ਨੈਪਕਿਨ ਨਾਲ ਸਾਫ਼ ਕਰਦਿਆਂ ਬੋਲਦਾ ਹੈ। ਬਹੁਅਅਤ ਬਿਜ਼ੀ ਆਂ ਅੱਜ ਤਾਂ... ਸਫ਼ਾਈ ਕਰਨ ਲਾਏ ਐ ਬੰਦੇ ਕਈਆਂ ਦਿਨਾਂ ਦੇ... ਸਾਰਾ ਵਾਧੂ-ਘਾਟੂ ਸਮਾਨ ਕੱਢ ਦੇਣੈਂ ਕੋਠੀ 'ਚੋਂ!

ਨਰੈਣਾ ਆਪਣੇ ਚਿਹਰੇ ਨੂੰ ਪਿੱਛੇ ਵੱਲ ਘੁੰਮਾਅ ਕੇ ਪਿਛਲੀ ਕੰਧ 'ਤੇ ਲੱਗੀ ਫੋਟੂ ਵੱਲ ਦੁਬਾਰਾ ਝਾਕਣਾ ਚਾਹੁੰਦਾ ਹੈ, ਲੇਕਿਨ ਉਸ ਦੀ ਧੌਣ 'ਚੋਂ ਹੱਡੀਆਂ ਗਾਇਬ ਹੋ ਗਈਆਂ ਹਨ। ਉਹ ਹੁਣ ਫੌੜ੍ਹੀਆਂ ਨੂੰ ਫ਼ਰਸ਼ ਤੋਂ ਚੁੱਕ ਕੇ ਆਪਣੀਆਂ ਬਗਲ਼ਾਂ ਹੇਠ ਕਰ ਲੈਂਦਾ ਹੈ।

ਕਰਮ ਸਿੰਘ ਕਮਰੇ ਦੇ ਦਰਵਾਜ਼ੇ ਵੱਲੀਂ ਵਧ ਰਹੇ ਨਰੈਣੇ ਦੇ ਮੋਰਾਂ ਵੱਲੀਂ ਦੇਖ ਕੇ ਆਪਣੇ ਮੱਥੇ ਦੀ ਘੁਟਣ ਨੂੰ ਅਣਜਿੰਦਰ ਕਰਨ ਦੀ ਕੋਸ਼ਿਸ਼ ਕਰਦਾ ਹੈ।

ਨਰੈਣਾ ਬਾਹਰਲੇ ਗੇਟ 'ਚੋਂ ਨਿੱਕਲ ਕੇ ਪਿੰਡ ਵੱਲ ਨੂੰ ਤੁਰ ਪੈਂਦਾ ਹੈ।

ਫਿਰਨੀ ਤੀਕ ਅੱਪੜਦਿਆਂ ਉਸ ਦੀਆਂ ਫੌੜ੍ਹੀਆਂ ਦੇ ਹੇਠਲੇ ਸਿਰੇ ਘੜੀਸੇ ਜਾਣ ਲਗਦੇ ਹਨ। ਉਹ ਪਰਲੇ ਖੂੰਜੇ ਕੋਲ ਧੌਣ ਚੁੱਕੀ ਖਲੋਤੇ ਗੁਹਾਰੇ ਨੂੰ ਟਿਕਟਿਕੀ ਲਗਾ ਕੇ ਦੇਖਣ ਲੱਗ ਜਾਂਦਾ ਹੈ।

ਗੁਹਾਰਿਆਂ ਦੇ ਸਿਰ ਨਹੀਂ ਹੁੰਦੇ, ਨਰੈਣ ਸਿਆਂ! ਉਹ ਬੁੜਬੁੜਾਉਂਦਾ ਹੈ।

ਗੁਹਾਰਾ ਉਧੜਨ ਲਗਦਾ ਹੈ; ਖਿੰਡਰਨ ਲਗਦਾ ਹੈ; ਪਾਥੀ-ਪਾਥੀ ਹੋਣ ਲਗਦਾ ਹੈ।

"ਕੰਪਿਊਟਰ ਨਾਲ਼ ਨਰੈਣੇ ਦਾ ਸਿਰ ਲਾਹ'ਤਾ ਉਹਦੀ ਧੜ ਤੋਂ ਕਲਿੱਕ ਕਰ ਕੇ! ਹਾ ਹਾ ਹਾ ਹਾ!"

ਨਰੈਣਾ ਆਪਣੇ ਸਿਰ ਨੂੰ ਝਟਕਦਾ ਹੈ, ਤੇ ਉਸਦੀਆਂ ਬਾਹਾਂ ਫੌੜ੍ਹੀਆਂ ਨੂੰ ਧਰਤੀ 'ਚੋਂ ਪੱਟਣ ਲਈ ਜ਼ੋਰ ਲਾਉਣ ਲੱਗ ਜਾਂਦੀਆਂ ਹਨ।

ਚੀਚਕੂੰ-ਚੀਚਕੂੰ ਲੜ-ਖੜਾਅ ਕੇ, ਉਸ ਦੀਆਂ ਲੱਤਾਂ ਨੂੰ ਘੜੀਸਦੀਆਂ ਫੌੜ੍ਹੀਆਂ ਸ਼ਮਸ਼ਾਨਘਾਟ ਵੱਲ ਨੂੰ ਮੁੜ ਜਾਂਦੀਆਂ ਹਨ। ❑❑

(ਕੈਨੇਡਾ: 905-792-7357)

# ਤਕੜਾ ਆਦਮੀ

## ਬਲਜੀਤ ਬਾਸੀ

ਮੇਰੇ ਗਿਰਾਈਂ ਸੁਖਦੇਵ ਸਿੰਘ ਵਰਗਿਆਂ ਦਾ ਆਏ ਦਿਨ ਘੁੰਮਣ-ਘਮਾਉਣ, ਇੰਡੀਆ ਜਾਣ ਦਾ ਗੇੜ ਬਣਿਆ ਹੀ ਰਹਿੰਦਾ ਹੈ। ਧੰਨ ਹੈ ਅਜੇਹੇ ਲੋਕਾਂ ਦੀ ਕਮਾਈ। ਹਮਾਤੜ ਤਾਂ ਪੈਨੀਆਂ ਡਾਈਮ ਹੀ ਗਿਣਦੇ ਰਹਿੰਦੇ ਹਨ, ਡਬਲ ਜੌਬਾਂ, ਦਿਹਾੜੀ-ਦਰ-ਦਿਹਾੜੀ ਤੇ ਓਵਰ ਟਾਈਮਾਂ ਵਿੱਚ ਵਕਤ ਨੂੰ ਝੋਕੀ ਰਖਦੇ ਹਨ। ਇੰਡੀਆ ਜਾਣ ਦੀ ਫੁਰਸਤ ਕਿੱਥੇ ਹੈ ਤੇ ਕਿੱਥੇ ਬਣਦੇ ਹਨ ਕਿਰਾਏ ਜੋਗੇ ਵੀ ਪੈਸੇ? ਉਸ ਦਿਨ ਫਿਰ ਗੁਰਦਵਾਰੇ ਮਿਲੇ ਸੁਖਦੇਵ ਸਿੰਘ ਨੇ ਅਗਲੇ ਹਫਤੇ ਇੰਡੀਆ ਜਾਣ ਦਾ ਪ੍ਰੋਗਰਾਮ ਸੁਣਾਇਆ ਤਾਂ ਮੇਰਾ ਮੂੰਹ ਰੀਣ ਕੁ ਰਹਿ ਗਿਆ।

ਗਿਰਾਈਂ ਕਾਹਦਾ ਮਿਲਿਆ, ਸਮਝੋ ਸਾਰਾ ਪਿੰਡ ਮਿਲ ਗਿਆ। ਇਕ ਗੱਲ ਛੱਡੀਏ ਦੂਜੀ ਪਕੜੀਏ। ਗਲੀਆਂ ਗੁਆਂਢੀ, ਕੁੱਤੇ ਬਿੱਲੀਆਂ ਤੇ ਯਾਰ ਬੇਲੀਆਂ ਦੀਆਂ ਯਾਦਾਂ ਸਾਂਝੀਆਂ ਕਰਦਿਆਂ ਮਣਾਂ-ਮੂੰਹੀਂ ਭਾਰ ਲੱਥ ਰਹੇ ਸਨ। ਮਨ ਹੌਲਾ ਫੁਲ ਹੋ ਗਿਆ ਸੀ ਪਰ ਅਚਾਨਕ ਜਿਵੇਂ ਧੌਣ 'ਚ ਚੱਕੀ ਦੇ ਪੁੜ ਲਟਕ ਗਏ ਹੋਣ, ਤਨ ਮਨ ਇਕ ਦਮ ਸਿੱਥਲ ਹੋ ਗਿਆ। ਹੋਇਆ ਇਉਂ ਕਿ ਗੱਲਾਂ ਗੱਲਾਂ ਵਿੱਚ ਕੋਈ ਗੱਲ ਦੀ ਪ੍ਰਛਾਈ ਮੇਰੇ ਜ਼ਿਹਨ ਦੇ ਅੱਗੋਂ ਦੀ ਗੁਜ਼ਰੀ ਤੇ ਸਰਪੱਟ ਕਰਕੇ ਦੌੜ ਗਈ। ਕਿਸੇ ਇਕ ਸ਼ਬਦ ਤੇ ਸਿਮਟੀ ਹੋਈ ਸੀ ਇਹ ਗੱਲ ਤੇ ਉਹ ਸ਼ਬਦ ਮੇਰੇ ਮੂੰਹ ਵਿਚ ਫਿਰਦਾ ਫਿਰਦਾ ਵਿੱਚੇ ਦਮ ਤੋੜ ਗਿਆ। ਸਭਾਇਕੇ ਐਡੀ ਗੱਲ ਸ਼ਾਇਦ ਏਨੀ ਅਹਿਮ ਸੀ ਕਿ ਮੈਂ ਇਸ ਨੂੰ ਫਟਾਫਟ ਉਗਲੱਛ ਦੇਣੀ ਚਾਹੁੰਦਾ ਸਾਂ ਪਰ ਚੇਤਾ ਜਵਾਬ ਦੇ ਗਿਆ। ਭਾਵੇਂ ਕਹਿਣ ਨੂੰ ਇਹ ਇਕ ਸ਼ਬਦ ਸੀ ਪਰ ਇਹ ਸੀ ਕਿਸੇ ਬਹੁਤ ਗਹਿਰੇ ਅਰਥਾਂ ਦਾ ਸੰਕੇਤ; ਜਾਣੋਂ ਇਕ ਧੁਰਾ ਸੀ ਜਿਸ ਦੁਆਲੇ ਮੇਰੀ ਹੋਂਦ ਦਾ ਪਹੀਆਂ ਘੁੰਮਦਾ ਘੁੰਮਦਾ ਭਟਕ ਗਿਆ ਸੀ। ਸੁਖਦੇਵ ਸਿੰਘ ਦਾ ਮੂੰਹ ਲਗਾਤਾਰ ਹਿੱਲ ਰਿਹਾ ਸੀ ਪਰ ਮੇਰਾ ਸਾਰਾ ਵਜੂਦ ਉਸ ਸ਼ਬਦ-ਤਿਤਲੀ ਨੂੰ ਫੜਨ 'ਤੇ ਲੱਗਾ ਹੋਇਆ ਸੀ।

ਕੀ ਸੀ ਉਹ ਸ਼ਬਦ ? ਹੁਣੇ ਤਾਂ ਕੋਲ ਕੋਲ ਸੀ, ਮੱਥੇ ਦੇ ਐਨ ਵਿਚਕਾਰ, ਨੱਕ ਦੇ ਹੇਠਾਂ, ਸੰਘ ਦੇ ਨਾਲ ਲੱਗਾ, ਪਰ ਜੀਭ ਤਕ ਆਉਂਦਿਆਂ ਪਤਾ ਨਹੀਂ ਕਿਧਰ ਖਿਸਕ ਗਿਆ। ਮੇਰਾ ਮੂੰਹ ਆਊਂ ਬਤਾਊਂ ਹੋ ਕੇ ਰਹਿ ਗਿਆ। ਜਾਣੋਂ ਉਸ ਸ਼ਬਦ ਵਿੱਚ ਮੇਰਾ ਕੋਈ ਬਹੁਤ ਵਡਮੁੱਲਾ ਖਜ਼ਾਨਾ ਲੁਕਿਆ ਹੋਇਆ ਸੀ ਪਰ ਕਿਉਂ ਸੀ ਉਹ ਵਡਮੁੱਲਾ ? ਕੁਝ ਬਹੁ ਪਤਾ ਨਹੀਂ, ਸ਼ਾਇਦ ਕੋਈ ਗਹਿਰੇ ਭਾਵਕ ਸੰਬੰਧ ਸਨ ਜੁੜੇ ਹੋਏ ਇਸ ਨਾਲ ਜਾਂ ਕੋਈ ਭਾਵੀ ਦੀਆਂ ਗੋਝ ਭਰੀਆਂ ਗੱਲਾਂ ਸਨ। ਅਜੀਬ ਸਥਿਤੀਆਂ ਭੋਗਦਾ ਹੈ ਮਨੁੱਖ, ਸਟਪਟਾਹਟ ਵਿਚ ਹੁੰਦਿਆਂ ਵੀ ਪਤਾ ਨਹੀਂ ਲਗਦਾ, ਕਾਹਦੀ ਹੈ ਸਟਪਟਾਹਟ ? ਮੇਰੇ ਤਾਂ ਭਾਅ ਦੀ ਹੀ ਬਣੀ ਪਈ ਸੀ। ਗੱਲਬਾਤ ਵਿਚ ਫਰੜ ਪੈ ਗਿਆ ਸੀ, ਵਾਰਤਾਲਾਪ ਦਾ ਇਕ ਪਾਤਰ ਤਾਲੋਂ ਘੁੱਥ ਗਿਆ ਸੀ।

ਸੁਖਦੇਵ ਸਿੰਘ ਮੇਰੇ ਮੂੰਹ ਵੱਲ ਝਾਕੇ, ਇਹ ਉਖੜਿਆ ਕਿਉਂ ਪਿਆ ਹੈ? ਮੈਂ ਕਦੇ ਮਨ ਦੀਆਂ ਡੂੰਘਾਣਾਂ ਵਿੱਚ ਬਗਲੇ ਦੀ ਤਰ੍ਹਾਂ ਚੁਭੀ ਲਾ ਕੇ ਸ਼ਬਦ ਢੂੰਡਣ ਜਾਵਾਂ ਤਾਂ ਮੇਰਾ ਮੂੰਹ ਚਾਪੜ ਵਰਗਾ ਚੌੜਾ ਹੋ ਜਾਵੇ, ਕਦੇ ਸੁਖਦੇਵ ਸਿੰਘ ਦੇ ਸਾਹਮਣੇ ਸਿੱਧਾ ਸਾਵਧਾਨ ਹੋਕੇ ਪੇਸ਼ ਹੋਣ ਦੀ ਕੋਸ਼ਿਸ਼ ਕਰਾਂ ਤਾਂ ਮੂੰਹ ਲੰਬੂਤਰਾ ਹੋ ਜਾਵੇ। ਮਨੁੱਖ ਆਖਰ ਦੋ ਬੇੜੀਆਂ ਦਾ ਸਵਾਰ ਕਿਵੇਂ ਹੋ ਸਕਦਾ ਹੈ। "ਭਾਅ ਅੱਜ ਹੋਰੂੰ ਹੋਰੂੰ ਲਗਦਾ, ਚਿੱਤ ਠੀਕ ਤਾਂ ਹੈ?"

"ਨਹੀਂ, ਨਹੀਂ, ਕੁਝ ਨਹੀਂ ਹੋਇਆ ਮੈਨੂੰ, ਬੱਸ ਘਰ 'ਚ ਇਕ ਜ਼ਰੂਰੀ ਕੰਮ ਯਾਦ ਆ ਗਿਆ ਸੀ।" ਮੇਰਾ ਜਵਾਬ ਠੀਕ ਵੀ ਸੀ ਤੇ ਗ਼ਲਤ ਵੀ।

ਮੇਰਾ ਵਿਗੜਿਆ ਕੀ ਸੀ ਭਲਾ, ਹੱਟਾ ਕੱਟਾ, ਦੈਂਗੜੇ ਦਾ ਦੈਂਗੜਾ ਪਿਆ ਸਾਂ, ਡਾਕਟਰ ਕੋਲ



ਕਦੇ ਜਾਣਾ ਨਹੀਂ ਹੋਇਆ, ਸੇਲ ਤੇ ਲੱਗਾ ਦੁੱਧ ਗੈਲਨਾਂ ਦੇ ਗੈਲਨ ਡੀਕ ਜਾਣਾਂ, ਚਿਕਨਾਂ ਦੇ ਆਹੂ ਲਾਹ ਛੱਡੀਦੇ ਹਨ, ਓਵਰਟਾਈਮ ਨੂੰ ਇੱਲ ਵਾਂਗ ਪੈ ਜਾਂਦਾਂ, ਨਿੱਤ ਘੁਰਾੜੇ ਮਾਰ ਕੇ ਆਪ ਸੌਂਨਾਂ ਤੇ ਦੂਜਿਆਂ ਨੂੰ ਜਗਾਈ ਰੱਖਦਾਂ। ਮੇਰਾ ਤਾਂ ਇਕ ਵਾਲ ਵੀ ਵਿੰਗਾ ਨਹੀਂ ਹੋਇਆ, ਚਿੱਟੇ ਭਾਵੇਂ ਸਾਰੇ ਹੋਣ ਲੱਗੇ ਹਨ। ਪਰ ਏਨਾ ਸਿਧਾ ਨਹੀਂ ਹੋਣਾ ਮਾਮਲਾ। ਚਿੱਟੇ ਵਾਲਾਂ ਦੇ ਹੇਠਾਂ ਜੋ ਸਿਰ ਹੈ ਤੇ ਉਸਦੇ ਅੰਦਰ ਜੋ ਮਗਜ਼ ਹੈ, ਜ਼ਰੂਰ ਉਸ ਵਿੱਚ ਕੋਈ ਗੜਬੜ ਹੋ ਗਈ ਸੀ। ਉਸ ਇਕ ਸ਼ਬਦ ਦਾ ਫਰਾਰ ਹੋ ਜਾਣਾ ਇਸ ਗੜਬੜ ਦੀ ਅਲਾਮਤ ਸੀ। ਪਹਿਲਿਆਂ 'ਚ ਕਦ ਅਜੇਹਾ ਹੁੰਦਾ ਸੀ, ਮਨ ਦੀ ਕੋਠੜੀ ਵਿੱਚ ਜੋ ਹੁੰਦਾ ਸੀ, ਫੌਰਨ ਬਾਹਰ ਆ ਜਾਂਦਾ ਸੀ। ਅੰਦਰ ਬਾਹਰ ਸਭ ਇਕ ਰਹਿੰਦਾ ਸੀ। ਸ਼ਬਦ ਬੋਲ ਬਣਕੇ ਮੂੰਹ ਵਿੱਚੋਂ ਤਾੜ ਤਾੜ ਨਿਕਲਦੇ ਸਨ, ਜੋ ਨਹੀਂ ਸੀ ਨਿਕਲਣੇ ਚਾਹੀਦੇ ਉਹ ਵੀ ਨਿਕਲਦੇ ਸਨ। ਏਥੋਂ ਤਕ ਕਿ ਦੂਜਿਆਂ ਦੇ ਭੁੱਲੇ ਹੋਏ ਸ਼ਬਦ ਵੀ ਮੇਰਾ ਮੂੰਹ ਝੱਟ ਫੜ ਲੈਂਦਾ ਸੀ। ਜਾਣੋਂ ਮੈਂ ਤਾਂ ਆਪੇ ਤੋਂ ਬਾਹਰ ਹੀ ਰਹਿੰਦਾ ਸੀ। ਸੁਖਦੇਵ ਸਿੰਘ ਦਾ ਅਵਾਕ ਮੂੰਹ ਦੱਸਦਾ ਸੀ, ਉਸਨੂੰ ਮੇਰੇ ਜਵਾਬ 'ਤੇ ਯਕੀਨ ਨਹੀਂ ਆਇਆ, ਆਖਰ ਚਿਹਰਾ, ਬਲਕਿ ਸਾਰਾ ਸਰੀਰ ਹੀ ਮਨ ਦਾ ਸ਼ੀਸ਼ਾ ਹੁੰਦਾ ਹੈ। ਮੇਰੀ ਹਿੱਲੀ ਹੋਈ ਕਾਇਆ ਮੂੰਹੋਂ ਬੋਲਦੀ ਸੀ।

ਚੇਤੇ ਦੇ ਪਤਾਲ ਪੁੱਟਦਿਆਂ ਹੱਥ ਪੈਰ ਵੀ ਤਾਲ ਦੇਣ ਲੱਗੇ। ਦੇਖਣ ਵਾਲੇ ਜ਼ਰੂਰ ਸੋਚਦੇ ਹੋਣਗੇ, ਇਹ ਜਣਾ ਅਕਾਰਨ ਹਵਾ 'ਚ ਮੁੱਕੀਆਂ 'ਤੇ ਜ਼ਮੀਨ 'ਤੇ ਪੈਰ ਕਿਉਂ ਮਾਰੀ ਜਾ ਰਿਹਾ ਹੈ। ਜ਼ਰੂਰ ਇਸਦਾ ਕੋਈ ਪੁਰਜ਼ਾ ਢਿੱਲਾ ਹੋ ਗਿਆ ਹੈ। ਸੁਖਦੇਵ ਸਿੰਘ ਨੇ ਮੈਨੂੰ ਹਲੂਣਿਆ, "ਭਾਅ ਚਿੱਤ ਠੀਕ ਨਹੀਂ, ਮੱਥਾ ਟੇਕ ਤੇ ਘਰ ਦਾ ਰਾਹ ਫੜ, ਬਾਬਾ ਸਭ ਜਾਣੀ ਜਾਣ ਹੀ ਹੈ।" ਪਰ 'ਚਿੱਤ ਖਰਾਬ ਹੋ ਗਿਆ' ਜਿਵੇਂ ਮੈਂ ਮੰਨਣ ਲਈ ਤਿਆਰ ਨਹੀਂ ਸਾਂ। ਫੌਰਨ ਆਪਣੇ ਆਪ ਨੂੰ ਸਰੀਏ ਵਾਂਗ ਸਿੱਧਾ ਕੀਤਾ ਤੇ ਠਹਾਕੇ ਮਾਰਕੇ ਹੱਸਣਾ ਸ਼ੁਰੂ ਕਰ ਦਿੱਤਾ, ਹੱਸਣਾ ਸਿਹਤ ਦੀ ਨਿਸ਼ਾਨੀ ਜੁ ਹੈ। ਸੁਖਦੇਵ ਸਿੰਘ ਨੂੰ ਇਸ਼ਾਰਾ ਕੀਤਾ, ਅਰਦਾਸ ਦਾ ਟਾਈਮ ਹੈ, ਅੰਦਰ ਚੱਲੀਏ। ਅਣਮੰਨੇ ਮਨ ਨਾਲ ਸੁਖਦੇਵ ਸਿੰਘ ਤੁਰ ਪਿਆ। ਦੀਵਾਨ ਹਾਲ ਵੱਲ ਵਧਦਿਆਂ ਮੈਂ ਪੂਰਨ ਖਬਰਦਾਰੀ ਦਾ ਪੋਜ਼ ਬਣਾ ਲਿਆ ਪਰ ਇਸ ਪੋਜ਼ ਵਿਚ ਮੇਰਾ ਚਿਹਰਾ ਆਠੇ ਵਰਗਾ, ਸਿਰ ਟੇਢਾ ਤੇ ਤੋਰ ਵਿਚ ਸਕਤਾ ਸਪਸ਼ਟ ਝਲਕਦਾ ਸੀ । ਅੰਦਰੋਂ ਸ਼ਬਦ ਦੇ ਵਿਗੋਚੇ ਵਿਚ ਡੁਬੇ ਹੋਣ ਦਾ ਇਹ ਬਾਹਰੀ ਲੱਛਣ ਸੀ। । ਸੁਖਦੇਵ ਸਿੰਘ ਨੇ ਮਸ਼ਟ ਮਾਰ ਲਈ, ਮੇਰੀ ਖਾਤਰ ਉਹ ਕਿਉਂ ਬਾਬੇ ਨੂੰ ਨਰਾਜ਼ ਕਰੇ।

ਕੁਝ ਚਿਰ ਤਾਂ ਉਸ ਸ਼ਬਦ ਦੇ ਕੁਝ ਅੱਖਰ ਦਿਮਾਗ ਦੇ ਚਿਤਰਪਟ 'ਤੇ ਘੁੰਮਦੇ ਰਹੇ ਪਰ ਫਿਰ ਉਹ ਵੀ ਧੁੰਦਲੇ ਪੈਂਦੇ ਪੈਂਦੇ ਇਕ ਛਾਂ ਮਾਤਰ ਬਣ ਗਏ। ਸ਼ਬਦ ਸੀ ਕਾਹਦੇ ਬਾਰੇ? ਕੀ ਉਹ ਕਿਸੇ ਬੰਦੇ ਦਾ ਖਾਸ ਨਾਮ ਸੀ ਜਾਂ ਕਿਸੇ ਬ੍ਰਿਛ ਬੂਟੇ, ਜਾਨਵਰ, ਪਿੰਡ, ਸ਼ਹਿਰ, ਘਟਨਾ ਆਦਿ ਦਾ ਸੰਕੇਤਕ ਸੀ? ਕੀ ਉਹ ਕਿਸੇ ਹੋਰ ਚੀਜ਼ ਦੀ ਵਿਸ਼ੇਸ਼ਤਾ ਪ੍ਰਗਟ ਕਰਦਾ ਵਿਸ਼ੇਸ਼ਣ ਸੀ ? ਇਸਦਾ ਪ੍ਰਸੰਗ, ਪ੍ਰਕਰਣ, ਸੰਦਰਭ ਕਾਸੇ ਦੀ ਵੀ ਸੋ ਨਹੀਂ ਸੀ ਪੈ ਰਹੀ। ...

ਅਰਦਾਸ ਚਲਦਿਆਂ ਸੰਗਤਾਂ ਝੁਕਣ ਤਾਂ ਮੈਂ ਖੜ੍ਹੇ ਦਾ ਖੜ੍ਹਾ ਇਸ਼ਟ ਬਣੇ ਗੁਆਚੇ ਸ਼ਬਦ ਦੀ ਤਲਾਸ਼ ਵਿਚ। ਸੰਗਤਾਂ ਖਲੋਣ ਤਾਂ ਮੈਂ ਬੈਠੇ ਦਾ ਬੈਠਾ ਫਰਸ਼ 'ਤੇ ਮੁੱਕੀਆਂ ਮਾਰਦਾ, ਜਿਵੇਂ ਏਥੋਂ ਸ਼ਬਦ ਕਢ ਰਿਹਾ ਹੋਵਾਂ। ਬੇਆਸ ਹੋ ਗਿਆ ਮੈਂ, ਅਨੰਤ ਕਾਲ ਤਕ ਸਾਧਨਾ ਕਰਦਾ ਰਹਾਂ, ਇੱਛਤ ਸ਼ਬਦ ਨਹੀਂ ਹੱਥ ਆਵੇਗਾ, ਲਗਦਾ ਇਸ ਜਨਮ ਮੁਕਤੀ ਸੰਭਵ ਨਹੀਂ। ਗਿਆਨ ਧਿਆਨ ਦੇ ਇਸ ਝਮੇਲੇ 'ਚ ਪਤਾ ਨਹੀਂ ਕਦੋਂ ਮੇਰੇ ਬੁਕ ਵਿਚ ਪ੍ਰਸ਼ਾਦ ਆ ਡਿੱਗਾ।

ਕਾਰ ਦੁੜਾਈ ਮੈਂ ਆਪਣੇ ਘਰ ਵੱਲ, ਪਹੁੰਚ ਗਿਆ ਸੁਖਦੇਵ ਸਿੰਘ ਦੇ ਘਰ। 'ਬੁਧੂਆ ਸੁਰਤ ਟਿਕਾਣੇ ਲਿਆ, ਕੀ ਸੰਵਾਰਨਾ ਤੇਰਾ ਉਸ ਨਿਠੁਰ, ਬੇਵਫ਼ਾ ਸ਼ਬਦ ਨੇ। ਨਿਰਾਰਥਕ ਤਲਾਸ਼ ਵਿੱਚ ਹੋਰ ਕਿੰਨੇ ਕੁਝ ਤੋਂ ਹੱਥ ਧੋਵੇਂਗਾ?' ਕਿਸੇ ਤਰ੍ਹਾਂ ਹੋਸ਼ ਨੂੰ ਟਿਕਾਣੇ ਲਿਆਂਦਾ ਤਾਂ ਆਖਰਕਾਰ ਘਰ ਪਹੁੰਚਣ ਦਾ ਜੁਗਾੜ

ਹੋ ਗਿਆ। ਕਮਾਊ ਘਰ ਦੇ ਜੀਅ ਨੂੰ ਹਜ਼ਾਰ ਟੁਕੜਿਆਂ 'ਚ ਖੰਡਿਤ ਹੋਏ ਦੇਖ ਕੇ ਘਰ ਵਾਲਿਆਂ ਦੇ ਚਿਹਰਿਆਂ 'ਤੇ ਲੱਖ ਸਵਾਲ ਸਨ, 'ਚੰਗਾ ਭਲਾ ਗੁਰਦਵਾਰੇ ਗਿਆ ਸੀ, ਉਥੇ ਤਾਂ ਢੇਰ ਅਸ਼ਾਂਤ ਲੋਕ ਸ਼ਾਂਤ ਹੋ ਜਾਂਦੇ ਹਨ, ਇਸ ਨੂੰ ਕੀ ਸੱਪ ਸੁੰਘ ਗਿਆ?' ਰਾਤ ਮੰਜੇ 'ਤੇ ਪਿਆ, ਫਿਰ ਉਸੇ ਪਿੱਸੂ ਦੇ ਡੰਗ ਤੇ ਡੰਗ, 'ਕੀ ਹੈ ਉਹ ਸ਼ਬਦ, ਕਿੱਥੇ ਗਿਆ, ਕਿਸ ਨੇ ਖੋਹ ਲਿਆ ਮੇਰਾ ਸ਼ਬਦ?' ਬਥੇਰੇ ਹੱਥ ਪੈਰ ਮਾਰੇ, ਮਨ ਨੂੰ ਇਕਾਗਰ ਕੀਤਾ ਪਰ ਸ਼ਬਦ ਦਾ ਕੋਈ ਅੱਖਰ ਵੀ ਰੌਸ਼ਨ ਨਾ ਹੋਵੇ। ਸਾਰੀ ਰਾਤ ਉਸਲਵੱਟਿਆਂ ਵਿਚ ਬਿਤਾਈ। ਸਵੇਰ ਹੋਈ, ਫਿਰ ਸ਼ਬਦ-ਵਿਹੂਣਾ, ਖੁੱਸਾ ਖੁੱਸਾ, ਅੱਖਾਂ ਵਿੱਚ ਰੜਕ, ਬਿਸਤਰ ਵਿੱਚ ਸਿਲਵੱਟ, ਭੈੜਾ ਬੂਥਾ। ਡਿਗਦਾ ਢਹਿੰਦਾ ਕਿਸੇ ਤਰ੍ਹਾਂ ਕੰਮ 'ਤੇ ਪੁੱਜਾ। ਸਹਿ-ਕਰਮੀਆਂ ਦੀਆਂ ਅੱਖਾਂ ਦੇ ਤੀਰ ਮੇਰੇ ਵੱਲ ਸੇਧਤ। ਇਕ ਨੇ ਬਾਣ ਮਾਰ ਹੀ ਦਿੱਤਾ, "ਭਾਅ ਏਦਾਂ ਤੁਰਿਆ ਆਉਂਦਾ ਜਿਵੇਂ ਪਤੰਗ ਕੰਨੀ ਮੰਗਦਾ ਹੁੰਦਾ।" ਸਾਰੇ ਤਾੜੀ ਮਾਰ ਕੇ ਹੱਸ ਪਏ। ਕੰਮ ਕਰਦਿਆਂ ਵੀ ਸੁਰਤੀ ਸ਼ਬਦ-ਵਿਸ਼ੇਸ਼ ਦੀ ਢੂੰਡ 'ਚ ਲੱਗੀ ਰਹੀ, ਪਰ ਭੌਰ ਉਡ ਚੁੱਕਾ ਸੀ। ਕੰਮ ਦੀਆਂ ਚੱਕੀਆਂ ਆਪਣੇ ਆਪ ਚੱਲ ਰਹੀਆਂ ਮਲੂਮ ਹੋਈਆਂ। ਸਾਰੇ ਮਜ਼ਦੂਰ, ਮਸ਼ੀਨਾਂ, ਮੈਨੇਜਰ, ਮਟੀਰੀਅਲ, ਫੋਰਕ-ਲਿਫ਼ਟ, ਕੂੜਾ, ਕੰਧਾਂ, ਕੰਧਾਂ ਤੋਂ ਪਾਰਲਾ ਸੰਸਾਰ ਇਕ ਸ਼ਬਦ ਤੋਂ ਬਿਨਾਂ ਬਿਰਥੇ ਮੰਤਵਹੀਣ ਲੱਗ ਰਹੇ ਸਨ। ਆਪਣਾ ਨਿਰਸ਼ਬਦ ਆਪਾ, ਇਕ ਕਾਠ ਦਾ ਪੁਤਲਾ ਪ੍ਰਤੀਤ ਹੋਣ ਲੱਗਾ। ਜੀਅ -ਭਿਆਣਾ ਮੈ ਅੱਧੀ ਛੁੱਟੀ ਲੈ ਕੇ ਘਰ ਆ ਗਿਆ।

ਨਤੀਜਾ ਕੱਢਿਆ, ਮੈਂ ਕਿਸੇ ਗੰਭੀਰ ਰੋਗ ਦਾ ਸ਼ਿਕਾਰ ਹੋ ਗਿਆ ਹਾਂ, ਸ਼ਾਇਦ ਭੁਲਣਵਾ, ਸ਼ਾਇਦ ਬੁਢਾਪਾ ਜਿਸਨੂੰ ਗੁਰਬਾਣੀ ਜਰਹ ਕਾ ਰੋਗ ਆਖਦੀ ਹੈ, ਸ਼ਾਇਦ ਐਲਜ਼ਾਈਮਰ। ਕੁਝ ਦਿਨਾਂ ਤੋਂ ਦਿਮਾਗ ਵੀ ਜਿੱਡਾ ਜਿਹਾ ਰਹਿੰਦਾ ਸੀ। ਤਨ ਮਨ ਵਿਚ ਜਿਵੇਂ ਬਜਿੰਗ ਪਈ ਹੁੰਦੀ ਹੈ। ਪਤਨੀ ਨੇ ਦੱਸਿਆ ਮੈਂ ਕਈ ਵਾਰੀ ਉਚਿਤ ਸ਼ਬਦਾਂ ਦੀ ਥਾਂ ਹੋਰ ਹੀ ਸ਼ਬਦ ਬੋਲ ਦਿੰਦਾਂ ਜਿਵੇਂ ਟਰੱਕ ਨੂੰ ਬੁਰ੍ਹਾ, ਢੱਕਣ ਨੂੰ ਗਿਲਾਫ਼। ਮੈਂ ਚਾਦਰ ਤਾਣ ਕੇ ਪੈ ਗਿਆ। ਪਰ ਉਹੀ ਭੂਤ ਫਿਰ ਚਾਦਰ ਦੇ ਅੰਦਰ। ਉੱਠਕੇ ਦੇਖਿਆ, ਅੰਦਰ ਬਾਹਰ ਘੋਰ ਸੰਨਾਟਾ, ਅਰਬਦ ਨਰਬਦ ਧੂੰਦੂਕਾਰਾ। ਮੈਨੂੰ ਲੱਗਾ ਇਹ ਸ਼ਬਦ ਹੁਣ ਹਮੇਸ਼ਾ ਲਈ ਮੇਰਾ ਚੋਲਾ ਛੱਡ ਚੁੱਕਾ ਹੈ, ਇਸ ਨਾਲ ਜੁੜੇ ਮੇਰੇ ਖਜ਼ਾਨੇ ਲੁੱਟੇ ਗਏ ਹਨ। ਮੈਂ ਮਰ ਜਾਵਾਂਗਾ, ਮੇਰਾ ਸਿਵਾ ਬਲੇਗਾ ਤੇ ਅੱਗ ਦੀਆਂ ਲਾਟਾਂ ਦੁਆਲੇ ਇਹ ਸ਼ਬਦ ਤਾਂਡਵ ਨਾਚ ਕਰੇਗਾ। ਮੈਂ ਮੰਜੇ ਤੋਂ ਉਤਰ ਕੇ ਟੱਪਣ ਲੱਗਾ। ਸਿਰ ਝੰਜੋੜਿਆ, ਮਨ ਰਿੜਕਿਆ ਪਰ ਦਿਮਾਗੀ ਭੂਤ ਸੋਚਾਂ ਨਾਲ ਨਹੀਂ ਉਤਰਦੇ। ਗੁਰਬਾਣੀ ਦੀ ਤੁਕ 'ਸੋਚੈ ਸੋਚ ਨਾ ਹੋਵਈ ਜੇ ਸੋਚੇ ਲੱਖ ਵਾਰ' ਗੂੰਜਣ ਲੱਗੀ। ਸਾਰੀ ਚੇਸ਼ਟਾ ਝਖਨਾ ਝਾਖ ਹੋ ਗਈ। ਮੈਂ ਮੂਤ ਦੀ ਝੱਗ ਵਾਂਗ ਬਹਿ ਗਿਆ। ਮਾਰ ਗੋਲੀ ਇਸ ਮਾਇਆਵੀ ਸ਼ਬਦ ਨੂੰ, ਇਕ ਨਿਕਾਰੇ ਸ਼ਬਦ ਖਾਤਰ ਅਨਮੋਲ ਮਨੁੱਖਾ ਜਨਮ ਨਹੀਂ ਗੁਆਉਣਾ, ਔਰ ਭੀ ਦੁਖ ਹੈਂ ਜ਼ਮਾਨੇ ਮੇਂ। ਮਨ ਸ਼ਾਂਤ ਹੋ ਗਿਆ ਤੇ ਸੁਹਾਣੀ ਨੀਂਦ ਨੇ ਮੈਨੂੰ ਦਬੋਚ ਲਿਆ। ਇਸ ਤਰਾਂ ਮਨ ਨੂੰ ਸਮਝੌਤੀ ਦਿੰਦਿਆਂ ਤੇ ਗੁਰਬਾਣੀ ਦਾ ਸਹਾਰਾ ਲੈਂਦਿਆਂ ਮੈਂ ਹਫਤੇ ਕੁ ਵਿਚ ਤਾਬੇ ਆ ਗਿਆ। ਆਖਰ ਜ਼ਿੰਦਗੀ ਰਵਾਂ ਰਵੀਂ ਚੱਲਣ ਲੱਗੀ।

ਕਹਿੰਦੇ ਹਨ ਕਿ ਮਾਨਸਕਿ ਬੀਮਾਰੀਆਂ ਦੇ ਦੌਰੇ ਕਈ ਵਾਰੀ ਅਸਥਾਈ ਤੌਰ 'ਤੇ ਕੁਝ ਦੇਰ ਲਈ ਪੈਣੋਂ ਹਟ ਜਾਂਦੇ ਹਨ। ਸ਼ਾਇਦ ਏਹੀ ਗੱਲ ਹੋਈ। ਹੋਰ ਹਫਤਾ ਕੁ ਸ਼ਾਂਤੀ ਨਾਲ ਲੰਘਿਆ ਕਿ ਇਕ ਰਾਤ ਫਿਰ ਸ਼ਬਦ ਵਿਗੋਚੇ ਨੇ ਦਿਮਾਗ ਨੂੰ ਘੇਰ ਲਿਆ। ਮੈਨੂੰ ਹੌਲ ਪੈਣ ਲੱਗੇ, ਉਹ ਸ਼ਬਦ ਨਿਰਾ ਸ਼ਬਦ ਨਹੀਂ ਕੋਈ ਪੂਰਾ ਖਿਆਲ ਹੋਵੇਗਾ, ਕੋਈ ਬ੍ਹਾਨਣੂ ਹੋਵੇਗਾ ਜਿਸ ਨਾਲ ਔਝੜੀ ਜ਼ਿੰਦਗੀ ਨੂੰ ਕੋਈ ਸਾਰਥਕ ਮੋੜ ਦਿੱਤਾ ਜਾ ਸਕਦਾ ਹੈ, ਕੋਈ ਪੂਰੇ ਦਾ ਪੂਰਾਂ ਨੁਸਖਾ ਹੋਵੇਗਾ।

ਇਕ ਵਾਰੀ ਫਿਰ ਇਸ ਦੀ ਭਾਲ ਦੇ ਗੰਭੀਰ ਜਤਨ ਹੋਣ ਲੱਗੇ। ਅੰਤਰੇ ਵਿਚ ਝਾਤ ਮਾਰੀ ਪਰ ਦੂਰਦਰਾਜ਼ ਤਕ ਫਿਰ ਘੁਪ ਹਨੇਰਾ। ਕਿਸੇ ਨੂੰ ਫੋਨ ਕਰਕੇ ਪੁੱਛਾਂ, ਕੋਈ ਕੋਸ਼ ਦੇਖਾਂ, ਪਰ ਕੀ ਫਾਇਦਾ? ਕੋਈ ਸੁਰਾਗ ਤਾਂ ਹੋਵੇ। ਘੋਰ ਬੇਚੈਨੀ ਵਿਚ ਮੇਰਾ ਸਰੀਰ ਅਜੀਬ ਹਰਕਤਾਂ ਕਰਨ ਲੱਗ ਪਿਆ, ਕਦੇ ਡੰਡ



ਬੈਠਕਾਂ, ਕਦੇ ਸ਼ੀਸ਼ ਆਸਣ, ਕਦੇ ਸਿਰ ਨੂੰ ਹਵਾ ਚ ਆਇਆਂ ਵਾਂਗ ਘੁਮਾਉਣ ਲੱਗ ਪਿਆ। ਕਮਰੇ ਵਿੱਚ ਤਰਥੱਲੀ ਮੱਚ ਗਈ ਜਿਸਨੇ ਸੁੱਤੀ ਪਤਨੀ ਨੂੰ ਜਗਾ ਦਿੱਤਾ। "ਕੀ ਕਰਨ ਡਹੇ ਹੋਏ ਹੋ, ਤੜਕਸਾਰ ਉਠ ਕੇ, ਸੌਣ ਵੀ ਨਹੀਂ ਦਿੰਦੇ। ਪਤਾ ਨਹੀਂ ਇਸ ਆਦਮੀ ਨੂੰ ਚੈਨ ਕਿਉਂ ਨਹੀਂ?" ਪਤਨੀ ਦੀਆਂ ਇਨ੍ਹਾਂ ਝਿੜਕਾਂ ਨੇ ਮੇਰੇ ਵਿਚ ਬਿਜਲੀ ਦੇ ਕਰੰਟ ਵਾਂਗ ਝਰਨਾਹਟ ਛੇੜ ਦਿੱਤੀ। ਮੈਂ ਚੌਂਕਿਆ, ਜਿਵੇਂ ਮੈਨੂੰ ਕੋਈ ਸੁਰਾਗ ਮਿਲਿਆ ਹੁੰਦਾ। ਪਤਨੀ ਦੇ ਇਨ੍ਹਾਂ ਕੌੜੇ ਕੁਬੋਲਾਂ ਵਿਚ ਮੇਰੇ ਗੁਆਚੇ ਸ਼ਬਦ ਦੇ ਨਕਸ਼ ਦਿਸ ਰਹੇ ਲੱਗੇ।

ਮੈਂ ਸਿਰ ਝੰਜੋੜਿਆ, ਮੱਥਾ ਠਣਕਾਇਆ; ਹਾਂ, ਪਤਨੀ ਨੇ 'ਤੜਕਸਾਰ' ਬੋਲਿਆ ਸੀ। ਅੱਖਾਂ ਮੀਚ ਕੇ ਮੈਂ ਕਈ ਵਾਰ 'ਤੜਕਸਾਰ ਤੜਕਸਾਰ' ਦੁਹਰਾਇਆ। 'ਤੜਕਸਾਰ' ਨੂੰ ਛੱਜ ਵਿੱਚ ਛੱਟਦਾ ਉਲਟਾ ਸਿੱਧਾ ਕਰਨ ਲੱਗਾ, ਛਾਣਨੀ ਵਿਚ ਛਾਣਦਾ ਕੋਰੜੂ ਕਢਣ ਲੱਗਾ ਤੇ ਅੰਤ ਜੋ ਹਾਸਿਲ ਹੋਇਆ ਉਹ ਸੀ 'ਤਕੜਾਰ '। ਹਾਂ, 'ਤਕੜਾਰ' ਹੀ ਉਹ ਸ਼ਬਦ ਸੀ ਜੋ ਹੁਣ ਤੀਕ ਮੈਨੂੰ ਚਕਮੇ ਦੇ ਰਿਹਾ ਸੀ, ਜੋ ਮੈਥੋਂ ਦੂਰ ਹੋ ਗਿਆ ਸੀ। ਤੇ ਇਸ ਸ਼ਬਦ ਦੇ ਨਾਲ ਹੀ ਯਾਦ ਆ ਗਿਆ ਇਸਦਾ ਪ੍ਰਸੰਗ: 'ਮੋਹਣਾ ', ਮੋਹਣਾ ਮੇਰੇ ਇਕ ਗਿਰਾਈਂ ਦਾ ਨਾਂ। ਤਕੜਾਰ ਤੇ ਮੋਹਣਾ ਅਸਲ ਵਿਚ ਮੇਰੇ ਲਈ ਇਕ ਹੀ ਤੱਤ ਸੀ, ਇਕ ਹੀ ਸਿੱਕੇ ਦੇ ਦੋ ਪਾਸੇ, ਮੋਹਣਾ ਇਸ ਸਿੱਕੇ ਦੇ ਸਿਰ ਵਾਲਾ ਪਾਸਾ ਤੇ ਤਕੜਾਰ ਇਸ ਦੀ ਕੀਮਤ ਵਾਲਾ। ਇਕ ਵਾਰੀ ਤਾਂ ਲੱਗਾ, ਬੱਸ ਹੁਣ ਸਭ ਚਾਨਣ ਹੋ ਗਿਆ ਹੈ, ਸਰੀਰ ਦਾ ਬੁਖਾਰ ਲਹਿ ਗਿਆ ਹੈ, ਜਨਮ ਸਫਲਾ ਹੋ ਗਿਆ ਹੈ, ਹੁਣ ਜ਼ਿੰਦਗੀ ਵਿਚ ਕੋਈ ਭਟਕਣ ਨਹੀਂ ਰਹਿ ਗਈ। ਖੁਸ਼ੀ 'ਚ ਪਾਗਲ ਅੰਮ੍ਰਿਤ ਵੇਲੇ ਮੈਂ ਤਕੜਾਰ ਤਕੜਾਰ ਦਾ ਸਿਮਰਣ ਕਰਦਾ ਐਵੇਂ ਹੀ ਚਾਹ ਬਣਾ ਲਿਆਇਆ ਜਾਂ ਸ਼ਾਇਦ ਆਪੇ ਹੀ ਬਣ ਗਈ। ਸ਼ੇਰ ਬਣ ਗਿਆ ਮੈਂ, ਪਤਨੀ ਦੀ ਬੁੜ ਬੁੜ ਦੀ ਕੋਈ ਪਰਵਾਹ ਨਾ ਕੀਤੀ।

ਧੰਨ ਧੰਨ ਹੋ ਗਿਆ ਮੈਂ, ਤਕੜਾਰ ਸ਼ਬਦ ਦੀ ਕਮਾਈ ਨਾਲ ਪਰ ਪਾਠਕ ਜ਼ਰੂਰ ਭੰਬਲਭੂਸੇ ਵਿਚ ਪੈ ਗਏ ਹੋਣਗੇ, ਇਹ ਤਕੜਾਰ ਕੀ ਹੋਇਆ?

ਇਹ ਕੀ ਕੋਈ ਲਟੈਣ ਹੈ, ਕੋਈ ਕਰਤਾਰ ਦਾ ਨਾਂ ਹੈ ਅਸਲੋਂ, ਜਾਂ ਕੁੜਿਆਰ ਦਾ ਕੋਈ ਹੋਰ ਰੂਪ? ਜੀ ਨਹੀਂ, ਇਹ ਸ਼ਬਦ ਕਿਸੇ ਕੋਸ਼ ਵਿੱਚ ਨਹੀਂ ਮਿਲੇਗਾ ਚਾਹੇ ਉਹ ਕਿੰਨਾ ਵੀ ਮਹਾਨ ਹੋਵੇ, ਕਿਉਂਕਿ ਦਰਅਸਲ ਇਹ ਹੈ ਹੀ ਇਕ ਨਿੱਜੀ ਲਫ਼ਜ਼, ਇਕ ਖਾਸਮ-ਖਾਸ ਨਾਂਵ, ਇਕ ਤਰ੍ਹਾਂ ਦਾ ਰਾਖਵਾਂ ਬੋਲਾ। ਇਹ ਸੀ ਮੇਰਾ ਤੇ ਮੋਹਣੇ ਦਾ ਸਾਂਝਾ ਸ਼ਬਦ, ਜਿਸ ਵਿਚ ਭਰੇ ਪਏ ਸਨ ਸਾਡੇ ਮੂਕ ਜਜ਼ਬਾਤ। ਤੇ ਮੋਹਣਾ ਸੀ ਮੇਰਾ ਗਿਰਾਈਂ, ਸਾਡੀ ਲੰਮੀ ਬੀਹੀ ਦੇ ਅਖੀਰਲੇ ਘਰ ਦਾ ਵਾਸੀ। ਅਧਖੜ ਉਮਰ ਦਾ, ਲੰਮਾ ਲੰਝਾ ਬਾਹਮਣ, ਮਮੂਲੀ ਜਿਹਾ ਕੁੱਬ ਨਿਕਲਿਆ ਹੋਇਆ, ਜਿੰਨਾ ਕੁ ਹਰ ਲੰਮੇ ਆਦਮੀ ਦੇ ਹੁੰਦਾ ਹੈ। ਕਰੜਬਰੜੀ ਦਾਅੜੀ ਵਾਲੇ ਇਸ ਬੰਦੇ ਦਾ ਮੇਰੇ ਮਨ ਵਿਚ ਇਕ ਹੀ ਬਿੰਬ ਉਕਰਿਆ ਪਿਆ ਹੈ: ਮੂੰਹ 'ਚ ਸਿਗਰਟ ਬੀੜੀ ਸੁਲਗਾਈ ਗਲੀ 'ਚੋਂ ਤੇਜ਼ ਤੇਜ਼ ਲੰਘ ਰਿਹਾ । ਮੈਂ ਇਸ ਬੰਦੇ ਨੂੰ ਕਦੇ ਘੱਟ ਹੀ ਕਿਸੇ ਨਾਲ ਬੋਲਦਿਆਂ ਸੁਣਿਆ ਹੋਵੇਗਾ। ਗਲੀ 'ਚੋਂ ਗੁਜ਼ਰਦਿਆਂ ਇਸਨੂੰ ਜੇ ਦੂਰੋਂ ਵੀ ਕੋਈ ਆਦਮੀ ਸਾਹਮਣੇ ਆਉਂਦਾ ਦਿਸ ਪੈਂਦਾ ਤਾਂ ਇਹ ਨਾਲੀ ਦੇ ਦੂਜੇ ਪਾਸੇ ਹੋ ਜਾਂਦਾ ਸੀ । ਇਸ ਦੀ ਇਕ ਨਿੱਕੀ ਮੋਟੀ ਦੁਕਾਨ ਸੀ ਜਿੱਥੇ ਮੈਂ ਕਦੇ ਕੋਈ ਗਾਹਕ ਨਹੀਂ ਤੱਕਿਆ। ਘਰ 'ਚ ਬੱਝੀ ਹੋਈ ਇਕ ਗਾਂ ਸੀ ਜਿਸ ਲਈ ਪੱਠੇ ਲਿਆਉਣੇ, ਘਾਹ ਖੋਤਣਾ ਇਸਦੀ ਮੁਖ ਦਿਨ ਚਰਿਆ ਸੀ। ਪੀਲੀ ਭੂਕ ਪਤਨੀ ਸੀ ਜਿਸ ਬਾਰੇ ਸੁਣਿਆ ਸੀ ਕਿ ਇਸਨੂੰ ਤਪਦਿਕ ਹੈ। ਇਹ ਨਹੀਂ ਯਾਦ ਕਿਹੜੇ ਵੇਲੇ ਮੇਰੀ ਮੋਹਣੇ ਨਾਲ ਕੋਈ ਬੋਲਚਾਲ ਹੋਈ ਹੋਵੇਗੀ ਕਿ ਅਸੀਂ ਇਕ ਦੂਜੇ ਦੇ ਜਦ ਵੀ ਸਾਹਮਣੇ ਹੁੰਦੇ, ਇਕ ਜਣਾ ਦੂਜੇ ਨੂੰ ਪੁੱਛਦਾ, "ਤਕੜਾਰ?" ਦੂਜਾ ਉਤਰ ਦਿੰਦਾ,"ਤਕੜਾਰ!" ਮੈਨੂੰ ਨਹੀਂ ਯਾਦ ਕਦੋਂ ਅਤੇ ਕਿਉਂ ਅਸੀਂ 'ਤਕੜਾ ਏਂ?' ਤੇ 'ਹਾਂ, ਤਕੜਾ ਹਾਂ' ਦੇ ਅਰਥਾਂ ਵਿੱਚ ਇਹ ਤਕੜਾਰ ਸ਼ਬਦ ਕਹਿਣਾ ਸ਼ੁਰੂ ਕਰ ਦਿੱਤਾ। ਪਰ ਇਹ ਵਿਕਰਿਤ ਜਿਹਾ ਸ਼ਬਦ ਸਾਡੀ ਇਕ ਦੂਜੇ ਪ੍ਰਤੀ ਸ਼ੁਭ ਇੱਛਾ ਦਾ ਸੂਚਕ ਸੀ। ਸ਼ਹਿਰ ਚਲੇ ਜਾਣ ਪਿੱਛੋਂ ਵੀ ਜਦ ਮੈਂ ਕਦੇ ਪਿੰਡ ਆਉਣਾ ਤੇ ਸਾਡਾ ਆਪਸ ਵਿੱਚ ਭੇੜ ਹੋਣਾ,

ਸਾਡਾ ਆਪਸ ਵਿੱਚ ਬੱਸ ਇਸੇ ਸ਼ਬਦ ਦਾ ਵਟਾਂਦਰਾ ਹੁੰਦਾ ਸੀ। ਨਾ ਮੈਨੂੰ ਉਸਦੀ ਜ਼ਿੰਦਗੀ ਦੇ ਕਿਸੇ ਯਥਾਰਥ ਜਾਨਣ ਦੀ ਦਿਲਚਸਪੀ ਜਾਗਦੀ ਸੀ ਤੇ ਨਾ ਉਸਨੂੰ ਜਗਿਆਸਾ ਹੁੰਦੀ ਸੀ ਮੈਂ ਕਿਹੜੀ ਦੁਨੀਆ 'ਚ ਰਹਿੰਨਾਂ। ਮੈਥੋਂ ਤਾਂ ਉਹ ਸ਼ਾਇਦ ਇਕ ਪੁਸ਼ਤ ਵੱਡਾ ਹੋਵੇਗਾ ਪਰ ਸਾਡਾ ਇਕ ਗੁੱਝਾ, ਇਕ ਅਗੰਮੀ ਰਿਸ਼ਤਾ ਸੀ, ਜਿਸ ਨੂੰ ਸ਼ਾਇਦ ਰਿਸ਼ਤਿਆਂ ਦੀ ਕੋਈ ਪਰਿਭਾਸ਼ਾ ਬੰਨ੍ਹ ਨਹੀਂ ਸਕਦੀ।

ਮੈਂ ਅਮਰੀਕਾ ਆ ਗਿਆ, ਪਤਾ ਨਹੀਂ ਉਸਨੂੰ ਇਕ ਦਮ ਖਬਰ ਹੋਈ ਕਿ ਨਹੀਂ। ਸਾਲਾਂ ਦੇ ਸਾਲ ਗਿੜ ਗਏ, ਮੈਂ ਪਿੰਡ ਨਾ ਮੁੜਿਆ। ਉਸ ਦਿਨ ਗੁਰਦਵਾਰੇ ਵੀ ਕੀ ਭਾਣਾ ਵਰਤਿਆ। ਸੁਖਦੇਵ ਸਿੰਘ ਨੂੰ ਏਹੀ ਕਹਿਣਾ ਸੀ ਕਿ ਮੋਹਣੇ ਦੇ ਘਰ ਜਾਵੀਂ ਤੇ ਮੇਰੇ ਵੱਲੋਂ ਬੱਸ ਏਨਾ ਕਹਿ ਦੇਵੀਂ,"ਤਕੜਾਰ" ਤੇ ਉਹ ਜੋ ਉਤਰ ਦੇਵੇ ਮੈਨੂੰ ਦੱਸਣਾ। ਪਰ ਮੌਕੇ 'ਤੇ ਯਾਦ ਸ਼ਕਤੀ ਜਵਾਬ ਦੇ ਗਈ। ਤਕੜਾਰ ਯਾਦ ਆਉਂਦਾ ਤਾਂ ਮੋਹਣਾ ਯਾਦ ਆਉਣਾ ਸੀ। ਸੁਖਦੇਵ ਸਿੰਘ ਪਿੰਡ ਚਲੇ ਗਿਆ ਪਰ ਕਈ ਦਿਨ ਮੈਂ ਇਸ ਤਕੜਾਰ ਨੂੰ ਲੱਭਣ ਲਈ ਆਪਣੇ ਆਪ ਨਾਲ ਜੂਝਦਾ ਰਿਹਾ। ਆਖਰ ਪਤਨੀ ਦੇ 'ਤੜਕਸਾਰ' ਕਹਿਣ 'ਤੇ ਮੈਨੂੰ ਸ਼ਬਦ ਯਾਦ ਆ ਗਿਆ। ਪਰ ਹੁਣ ਸੁਖਦੇਵ ਇੰਡੀਆ ਜਾ ਚੁੱਕਾ ਸੀ, ਬਲਕਿ ਆਉਣ ਵਾਲਾ ਸੀ। ਏਹੀ ਹੋਇਆ, ਸ਼ਾਮ ਹੋਈ ਤਾਂ ਫੋਨ ਖੜਕਿਆ, ਸੁਖਦੇਵ ਸਿੰਘ ਸੀ। ਸਾਡੀਆਂ ਆਪਸ ਵਿੱਚ ਇਸ ਤਰ੍ਹਾਂ ਗੱਲਾ ਹੋਈਆਂ:

ਸੁਖਦੇਵ ਸਿੰਘ : ਹੈਲੋ ਭਾਈ ਸਾਹਿਬ, ਮੈਂ ਸੁਖਦੇਵ ਬੋਲ ਰਿਹਾਂ, ਕੀ ਹਾਲ ਏ?

ਮੈਂ : ਠੀਕ ਠਾਕ ਹਾਂ, ਕਦੋਂ ਮੁੜਿਆ ਇੰਡੀਆ ਤੋਂ?

ਸੁਖਦੇਵ ਸਿੰਘ : ਬੱਸ ਕੱਲ ਹੀ ਮੁੜਿਆਂ, ਕੋਈ ਹੱਜ ਹੈ ਕੁੱਤੇ ਦੇਸ 'ਚ ਰਹਿਣ ਦਾ.....

ਮੈਂ : ਯਾਰ ਤੂੰ ਚਲੇ ਈ ਗਿਆ, ਮੈਂ ਤਾਂ ਤੈਨੂੰ ਇਕ ਬੜਾ ਜ਼ਰੂਰੀ ਸੁਨੇਹਾ ਦੇਣਾ ਸੀ ਪਰ ਸਾਲਾ ਚੇਤਾ ਜਿਹਾ ਹੀ ਜਵਾਬ ਦੇ ਗਿਆ।

ਸੁਖਦੇਵ ਸਿੰਘ : ਹਾਂ, ਤੂੰ ਉਦੋਂ ਉਖੜਿਆ ਜਿਹਾ ਸੀ, ਹੁਣ ਕੈਮ ਐਂ ? ਪਰ ਯਾਰ ਇਕ ਮਾੜੀ ਖਬਰ ਐ?

ਮੈ: ਫਟਾਫਟ ਦੱਸ, ਕੀ ਹੈ ਮਾੜੀ ਗੱਲ?

ਸੁਖਦੇਵ ਸਿੰਘ : ਤੇਰਾ ਯਾਰ ਬੇਲੀ ਮੋਹਣਾ ਚੱਲ ਗਿਆ, ਕੈਂਸਰ ਸੀ ਉਸਨੂੰ।

ਮੈਂ: ਹੈਂ, ਮੋਹਣਾ ਚੱਲ ਗਿਆ?

ਸੁਖਦੇਵ ਸਿੰਘ : ਹਾਂ, ਉਸਦੇ ਸੀਰੀਅਸ ਹੋਣ ਬਾਰੇ ਖਬਰ ਸੁਣੀ ਤਾਂ ਮੈਂ ਦੇਖਣ ਗਿਆ। ਤੇਰੇ ਬਾਰੇ ਬਹੁਤ ਪੁਛਦਾ ਸੀ, ਕਹਿੰਦਾ ਸੀ, ਤੈਨੂੰ ਕਹਿ ਦੇਵਾਂ "ਤਕੜਾਰ" ਮੇਰੇ ਤਾਂ ਕੁਝ ਪਿੜ ਪੱਲੇ ਨਾ ਪਿਆ, ਇਹ ਤਕੜਾਰ ਕੀ ਹੋਇਆ। ਕਹਿਣ ਲੱਗਾ, ਬੱਸ ਤੂੰ ਕਹਿ ਦੇਵੀਂ ਤਕੜਾਰ, ਆਪੇ ਸਮਝ ਜਾਵੇਗਾ। ਬੱਸ ਮੇਰੇ ਏਧਰ ਮੁੜਨ ਤੋਂ ਇਕ ਦਿਨ ਪਹਿਲਾਂ ਸੁਣਿਆ ਮੋਹਣਾ ਮੁੱਕ ਵੀ ਗਿਆ...

ਉਹ ਅਜੇ ਹੋਰ ਬੋਲ ਰਿਹਾ ਸੀ, ਮੇਰੇ ਹੱਥੋਂ ਫੋਨ ਡਿਗ ਪਿਆ।❑❑

**[8345, Opal Drive, Westland, MI 48185 USA Phone:734 259 9353]**



# ਕੈਟ ਬਣੇਂਗਾ ਭੀਰਿਆ

## ਗਗਨ ਦੀਪ ਸ਼ਰਮਾ

'ਇਉਂ ਫੇਰੀ ਢਾਇਆਂ ਕਿਤੇ ਸਰ ਜੂ ਬਾਈ! ਕੇਰਾਂ ਤਾਂ ਦਿਲ ਜ਼੍ਹਾ ਕੈੜਾ ਕਰ ਕੇ ਉੱਠਣਾ ਈ ਪਊ। ਨਾਲੇ ਹੁਣ ਆਪਣੇ ਕੋਲੇ ਹੋਰ ਚਾਰਾ ਵੀ ਕੀ ਐ। ਦੋ ਮਹੀਨੇ ਹੋ ਚੱਲੇ ਨੇ ਇਥੇ। ਮੇਰੇ ਸਾਲੇ ਨਾ ਕੱਢਦੇ ਐ, ਨਾ ਵੱਢਦੇ ਐ', ਕੈਟਾਂ ਕੇ ਭੀਰੇ ਦੇ ਬੋਲ ਸੁਣ ਕੇ ਮੇਰੀ ਸੁਰ੍ਹਾ ਪਰਤੀ ਐ। ਦੁਪਹਿਰ ਵੇਲੇ ਜੂਸ ਨਾਲ ਸਲੂਣੇ ਜੇ ਬਰੈਂਡ ਤੇ ਬਾਟਾ ਭਰ ਕੇ ਚੌਲ ਖਾ ਲਈਦੇ। ਫ਼ਿਰ ਕਈ ਵਾਰ ਊਂਘ ਜ੍ਹੀ ਆ ਜਾਂਦੀ ਐ ਮੈਨੂੰ। ਰਾਤ ਨੂੰ ਨੀਂਦ ਆਉਂਦੀ ਨਹੀਂ ਚੱਜ ਨਾਲ। ਭੀਰਾ ਰਾਤ ਨੂੰ ਸਾਝਰੇ ਈ ਸੌਂ ਜੂ। ਮੈਨੂੰ ਤਾਂ ਪ੍ਰੋਫ਼ੈਸਰ ਬਖ਼ਤਾਵਰ ਈ ਨ੍ਹੀਂ ਸੌਣ ਦਿੰਦਾ ਰਾਤਾਂ ਨੂੰ।

ਸਾਰੀ-ਸਾਰੀ ਰਾਤ ਤੰਗ ਕਰਦਾ ਰਹਿੰਦੈ ਪ੍ਰੋਫ਼ੈਸਰ ਬਖ਼ਤਾਵਰ। ਅਖੇ ਇਨਕਲਾਬ ਤਾਂ ਅਫ਼ਰੀਕਾ ਕੰਨੀਂ ਆਊ ਹੁਣ। ਆਪਣੇ ਕੀ ਛਿੱਕੂ ਇਨਕਲਾਬ ਆ ਸਕਦੈ। ਆਪਣੀ ਤਾਂ ਕੌਮ ਹੀ ਪਿੱਠੂਆਂ ਦੀ ਐ। ਸਹੁਰਿਆਂ ਨੂੰ ਜਿੱਧਰ ਨੂੰ ਹੱਕ ਦੋ, ਮਾਰੋ-ਮਾਰ ਤੁਰੇ ਜਾਂਦੇ ਐਂ।

ਦੁਪਹਿਰੇ ਮਸੀਂ ਭੋਰਾ ਅੱਖ ਲੱਗਦੀ ਐ, ਤੇ ਉਹ ਵੀ ਅੱਜ ਇਹਦੀ ਪਤਾ ਨ੍ਹੀਂ ਕੀ ਮਾਂ ਮਰਗੀ। ਕੁਝ ਲੱਗਦਾ ਦੋ ਮਹੀਨੇ ਦਾ। ਮੈਨੂੰ ਤਾਂ ਇਉਂ ਵੀ ਚੇਤਾ ਨ੍ਹੀਂ ਆਉਂਦਾ ਬਈ ਅੱਜ ਦਿਨ ਕੀ ਐ। ਇਹਦੇ ਕੋਲ ਪਤਾ ਨ੍ਹੀਂ ਕਿਹੜਾ ਮੋਮੈਂਟ ਪਲੈਨਰ ਐ। ਪਲ-ਪਲ ਦਾ ਹਿਸਾਬ ਰੱਖਦੈ। ਅਖੇ ਹੁਣ ਜੂਸ ਆਉਣ ਵਾਲੈ, ਹੁਣ ਚਾਹ ਆਜੂ, ਹੁਣ ਚੌਲ ਮਿਲਣਗੇ, ਹੁਣ ਸੌਣ ਦਾ ਟੈਮ ਹੋ ਗਿਆ।

ਭੀਰੇ ਬਾਰੇ ਸੋਚਦੇ ਨੂੰ ਪ੍ਰੋਫ਼ੈਸਰ ਬਖ਼ਤਾਵਰ ਫੇਰ ਚੇਤੇ ਆ ਗਿਆ। ਬੜਾ ਕਾਫ਼ੀ ਸੀ ਬਾਬਾ। ਭੀਰੇ ਕਿਆਂ ਦੇ ਲਾਣੇ ਨੂੰ ਕੈਟਾਂ ਕਾ ਲਾਣਾ ਕਹਿਣਾ ਉਸੇ ਨੇ ਸ਼ੁਰੂ ਕੀਤਾ ਸੀ। ਊਂ ਉਹਨੇ ਵੀ ਕਾਢ੍ਹਾ ਕੀਤਾ ਸੀ। ਮਾੜੇ ਦੌਰ ਵਿਚ ਭੀਰੇ ਦਾ ਬਾਪੂ ਕੈਟ ਰਿਹਾ, ਫਿਰ ਇਹਦਾ ਚਾਚਾ ਤੇ ਇਹਦਾ ਵੱਡਾ ਭਾਈ ਵੀ। ਪ੍ਰੋਫ਼ੈਸਰ ਤਾਂ ਕਿਹਾ ਕਰਦਾ ਸੀ ਕਿ ਭੀਰਾ ਸਭ ਤੋਂ ਖ਼ਤਰਨਾਕ ਕੈਟ ਹੈ, ਸਿਵਲ ਵਰਦੀ ਵਾਲਾ ਕੈਟ। ਠਿੱਬੀਮਾਰ ਕੈਟ। ਹੈ ਕੁਝ, ਬਣ ਕੇ ਕੁਝ ਹੋਰ ਵਿਖਾਊ। ਜਿਸਦੇ ਨਾਲ ਤੁਰੂ, ਉਸ ਦੀ ਸਾਰੀ ਸੂਹ ਕੱਢ ਲੂ, ਉਸੇ ਨੂੰ ਠਿੱਬੀ ਮਾਰੂ। ਪ੍ਰੋਫ਼ੈਸਰ ਮੈਨੂੰ ਅਕਸਰ ਵਰਜਦਾ, ਅਖੇ ਕੈਟਾਂ ਕੇ ਭੀਰੇ ਨਾਲ ਆੜੀ ਤੋੜ ਨ੍ਹੀਂ ਚੜ੍ਹਨੀਂ। ਇਹਤੋਂ ਦੂਰ ਹੀ ਰਿਹਾ ਕਰ ਖੱਚ ਬੰਦੇ ਤੋਂ। ਫ਼ਿਰ ਖੱਬੇ ਹੱਥ ਨਾਲ ਦਾੜ੍ਹੀ ਖੁਰਚਦਾ ਕੁਝ ਸਹਿਜ ਵੀ ਹੋ ਜਾਂਦਾ। ਮੇਰੀਆਂ ਅੱਖਾਂ 'ਚ ਸਿੱਧਾ ਝਾਕਦਾ। 'ਉਂਝ ਬਿੱਲੀ ਮਾਰਨਾ ਵੀ ਕਲਾ ਹੁੰਦੀ ਐ। ਮੈਨੂੰ ਪਤੈ ਤੂੰ ਬਿੱਲੀ ਮਾਰਨ ਜਾਣਦੈਂ। ਇਸ ਕੈਟ ਨੂੰ ਵੀ ਵੱਸ ਕਰ ਸਕਦੈਂ। ਜੇ ਤੂੰ ਆਹ ਭੀਰੇ ਆਲੀ ਬਿੱਲੀ ਮਾਰ ਲਵੇਂ ਤਾਂ ਤੇਰੇ ਕਈ ਕੰਮ ਕੱਢ ਸਕਦਾ ਇਹ ਕੈਟ। ਬੰਦੇ ਦੇ ਅੰਦਰ ਵੜ ਕੇ ਸੂਹ ਕਿਹੜਾ ਨਾ ਲੈ ਆਵੇ ਇਹ'।

ਪ੍ਰੋਫ਼ੈਸਰ ਦੀ ਗੱਲ ਸੱਚ ਵੀ ਸੀ। ਭੀਰਾ ਸਾਰੇ ਕਾਲਜ ਨੂੰ ਠਿੱਬੀ ਮਾਰ ਜਾਂਦਾ। ਮੈਨੂੰ ਵੀ ਕਈ ਵੇਰਾਂ ਅੱਧ-ਵਿਚਕਾਰ ਫਸਾ ਗਿਆ ਸੀ। ਪਰ ਮੇਰੀ ਘੂਰੀ ਵੀ ਸਹਿ ਜਾਂਦਾ। ਮੈਨੂੰ 'ਬਾਈ' ਤੋਂ ਘੱਟ ਨ੍ਹੀਂ ਬੋਲਦਾ। ਮੇਰੀ ਫ਼ਸੇ ਹੋਏ ਦੀ ਬੇੜੀ ਕਿੰਨੀ ਵੇਰ ਪਾਰ ਲੱਗੀ ਸੀ ਇਹਦੇ ਪੈਰੋਂ। ਇਕ ਵੇਰਾਂ ਕਾਲਜ ਦੇ ਪ੍ਰਧਾਨ ਦੀ ਚੋਣ ਲੜ ਰਿਹਾ ਸੀ ਮੈਂ। ਵਿਰੋਧੀ ਪਾਰਟੀ ਚਾਰ ਸਾਲਾਂ ਤੋਂ ਨ੍ਹੀਂ ਸੀ ਹਾਰੀ। ਐਤਕੀਂ ਵੀ ਉਹਨਾਂ ਦਾ ਜ਼ੋਰ ਸੀ। ਅੱਠ ਸੀ.ਆਰ. ਉਹਨਾਂ ਨਾਲ ਸੀ, ਛੇ ਸਾਡੇ ਨਾਲ। ਅਸੀਂ ਦੋ ਸੀ.ਆਰ. ਤੋੜ ਲੈਂਦੇ ਤਾਂ ਜਿੱਤ ਜਾਣਾ ਸੀ, ਪਰ 'ਕਾਲਜ ਯੂਨੀਅਨ' ਵਾਲੇ ਬੰਦੇ ਕਿਵੇਂ ਤੋੜੇ ਜਾਂਦੇ। ਸਾਡੇ ਵੱਲ ਦੇ ਸਾਰੇ ਬੰਦੇ ਸਿਰ ਸੁੱਟੀ ਬੈਠੇ ਸਨ ਜਦੋਂ ਮੈਂ ਇਹਨੂੰ ਵੰਗਾਰਿਆ ਸੀ, 'ਭੀਰਿਆ! ਕੈਟ ਬਣੇਂਗਾ ਓਏ'। ਇਹਨੇ ਸੱਜੇ ਹੱਥ ਦੀਆਂ ਪਹਿਲੀਆਂ ਦੋਵੇਂ ਉਂਗਲਾਂ ਨੂੰ ਥੁੱਕ ਲਾ ਕੇ ਖੱਬੇ ਹੱਥ 'ਤੇ ਮਲੀਆਂ ਸਨ। ਫਿਰ ਸੱਜਾ ਹੱਥ ਉੱਪਰ ਤੇ ਖੱਬਾ ਹੇਠਾਂ ਨੂੰ ਲਿਜਾ ਕੇ ਸਿਰ ਮੂਹਰੇ ਨੂੰ ਝੁਕਾਉਂਦਿਆਂ ਬਾਜ਼ੀ ਪਾਉਣ ਦੇ ਅੰਦਾਜ਼ ਵਿਚ ਆਉਂਦਿਆਂ ਅੱਖਾਂ ਨਚਾਈਆਂ ਸਨ, 'ਬਣਜੂੰ...ਬਣਜੂੰ'। ਅੱਠ

ਦਿਨ ਭੀਰਾ ਉਹਨਾਂ ਦੇ ਨਾਲ ਘੁੰਮਿਆ ਸੀ। ਮੈਨੂੰ ਇਉਂ ਗਾਲ੍ਹਾਂ ਕੱਢੀਆਂ ਸੀ ਉਹਨਾਂ ਵਿਚ ਖੜ੍ਹੇ ਨੇ ਕਿ ਸਾਰੇ ਈ ਸੱਚ ਮੰਨ ਗਏ ਸੀ ਬਈ ਭੀਰਾ ਵੀ ਸਾਡੇ ਕੰਨੀਓਂ ਗਿਆ। ਫ਼ਿਰ ਨੌਵੇਂ ਦਿਨ ਕੈਟ ਆਪਣੀ ਕਮਾਲ ਵਿਖਾ ਕੇ ਪਰਤ ਆਇਆ ਸੀ। 'ਹਰਜੀਤ ਤੇ ਕਮਲ ਟੁੱਟ ਸਕਦੇ ਨੇ। ਕੁੜੀਬਾਜ਼ ਨੇ ਮੇਰੇ ਸਾਲੇ। ਚਾਲ ਚੱਲੋ ਬਾਈ। ਬਾਜ਼ੀ ਖੁੱਲ੍ਹੀ ਐ', ਭੀਰਾ ਸ਼ਕੁਨੀ ਵਾਂਗ ਹੱਥ ਮਲ ਰਿਹਾ ਸੀ। ਪੂਜਾ ਨੇ ਸਵਾਤੀ ਵੱਲ ਅੱਖ ਦੱਬੀ ਸੀ। ਹਰਜੀਤ ਤੇ ਕਮਲ ਸਾਡੇ ਹੱਕ 'ਚ ਭੁਗਤ ਗਏ। ਮੈਂ ਪ੍ਰਧਾਨ ਚੁਣਿਆ ਗਿਆ। ਫ਼ਿਰ ਤਾਂ ਬੱਸ ਚੱਲ ਸੋ ਚੱਲ। ਜਦ ਵੀ ਮੈਂ ਕੁਝ ਸੋਚ-ਵਿਚਾਰ ਕੇ ਇਹਨੂੰ ਪੁੱਛਦਾਂ 'ਭੀਰਿਆ! ਕੈਟ ਬਣੇਂਗਾ ਓਏ', ਇਹ ਪੂਰੀ ਪ੍ਰਕਿਰਿਆ ਦੁਹਰਾਉਂਦਾ ਆਖਦੈ, 'ਬਣਜੂੰ...ਬਣਜੂੰ'।

ਪ੍ਰੋਫੈਸਰ ਅੱਜ ਬਾਹਲਾ ਈ ਚੇਤੇ ਆਈਂ ਜਾਂਦੈ। ਜਿੱਦੇਂ ਮੈਂ ਪ੍ਰਧਾਨ ਦੀ ਚੋਣ ਜਿੱਤਿਆ ਸੀ, ਮੇਰੇ ਹੱਥ ਨੂੰ ਦੋਹਾਂ ਹੱਥਾਂ 'ਚ ਘੁੱਟ ਬੋਲਿਆ ਸੀ 'ਕਰੇਂਗਾ ਬਈ ਕੋਈ ਕਾਰਾ ਤੂੰ ਵੀ, ਲਿਆਵੇਂਗਾ ਕੋਈ ਇਨਕਲਾਬ, ਹਟਦਾ ਨ੍ਹੀਂ ਤੂੰ'। 'ਇਨਕਲਾਬ' ਪ੍ਰੋਫੈਸਰ ਦੇ ਦਿਲ ਲਗਦਾ ਸ਼ਬਦ ਸੀ। ਜਦੋਂ ਕਿਤੇ ਬਹੁਤ ਖੁਸ਼ ਹੁੰਦਾ ਜਾਂ ਉਦਾਸ, ਉਦੋਂ ਇਹ 'ਹਥਿਆਰ' ਵਰਤਦਾ। ਉਂਝ ਇਨਕਲਾਬ ਦੀ ਸਮਝ ਵੀ ਬੜੀ ਸੀ ਬਾਬੇ ਨੂੰ। ਰੂਸ ਦਾ ਇਨਕਲਾਬ, ਜਰਮਨ ਦਾ ਇਨਕਲਾਬ, ਇੰਗਲੈਂਡ ਦਾ ਉਦਯੋਗਿਕ ਇਨਕਲਾਬ, ਫਰਾਂਸ ਦਾ ਇਨਕਲਾਬ, ਭਗਤ ਸਿਹੁੰ ਹੁਰਾਂ ਦਾ ਇਨਕਲਾਬ, ਹਰਾ ਇਨਕਲਾਬ ਤੇ ਆਹ ਤਕਨੀਕ ਦਾ ਇਨਕਲਾਬ ਖੜ੍ਹਾ-ਖੜੋਤਾ ਸਾਰੇ ਇਨਕਲਾਬਾਂ ਦਾ ਪੋਸਟ-ਮਾਰਟਮ ਕਰ ਦਿੰਦਾ। ਦਲੀਲਾਂ ਖੌਰੇ ਕਿੱਥੋਂ ਲਿਆਉਂਦਾ ਸੀ ਕੱਢ ਕੇ। ਇਕੇਰਾਂ ਤਾਂ ਸੁਣਨ ਵਾਲੇ ਨੂੰ ਝੰਜੋੜ ਕੇ ਰੱਖ ਦਿੰਦਾ। ਪਤਾ ਈ ਨ੍ਹੀਂ ਸੀ ਲੱਗਦਾ ਬਈ ਇਹ ਫਿਜ਼ਿਕਸ ਦਾ ਪ੍ਰੋਫੈਸਰ ਐ ਜਾਂ ਹਿਸਟਰੀ ਦਾ, ਪੋਲੀਟੀਕਲ ਸਾਇੰਸ ਦਾ ਜਾਂ ਇਕਨਾਮਿਕਸ ਦਾ।

ਭੀਰਾ ਪਤਾ ਨ੍ਹੀਂ ਕਿੱਥੇ-ਕਿੱਥੇ ਗੇੜੇ ਦਈ ਜਾਂਦੈ। ਕਦੇ ਬਾਹਰ ਚਲਿਆ ਜਾਊ। ਫਿਰ ਅੰਦਰ ਨੂੰ ਮੁੜ ਆਉਂਦੈ। ਦਾੜ੍ਹੀ ਜਿਹੀ ਖੁਰਕੀ ਜਾਊ। ਅੱਧਗੰਜੇ ਜਿਹੇ ਸਿਰ 'ਤੇ ਹੱਥ ਰੱਖ ਲੈਂਦੈ। ਖਵਨੀ ਕਾਹਦੀ ਅੱਚਵੀ ਜਿਹੀ ਲੱਗੀ ਹੈ ਇਹਨੂੰ। ਬਈ ਭਲਿਆ ਮਾਣਸਾ, ਹੁਣ ਫਸੇ ਤਾਂ ਹੋਏ ਈ ਆਂ। ਇਉਂ ਕਿਤੇ ਇਕੋਦਮ ਨਿਕਲਿਆ ਜਾਊ ਇਥੋਂ! ਕਰਨ-ਕਰਾਉਣ ਵਾਲਾ ਕੁਝ ਹੋਵੇ ਤਾਂ ਬੰਦਾ ਐਂ ਹੱਥ-ਪੈਰ ਵੀ ਮਾਰੇ। ਇਥੇ ਤਾਂ ਹੁਣ ਫਸਗੇ ਸੋ ਫਸਗੇ। ਨਿਕਲਾਂਗੇ ਵੀ ਤਾਂ ਕਿਵੇਂ! ਜਾਵਾਂਗੇ ਵੀ ਤਾਂ ਕਿੱਧਰ!

ਊਂ ਮਰਵਾਇਆ ਵੀ ਇਸੇ ਵੱਡੇ ਕੈਟ ਨੇ ਸੀ। ਮੈਂ ਤਾਂ ਕਿਹਾ ਸੀ ਬਈ ਕਿਧਰੇ ਨ੍ਹੀਂ ਮਰਦਾ ਤੂੰ ਪਾਣੀ ਖੁਣੋਂ। ਕੁਝ ਲੱਗਦਾ ਪਿਆਸ ਦਾ। ਅਖੇ, ਬਾਈ ਮੇਰਾ ਸੰਘ ਸੁੱਕਿਆ ਪਿਆ ਕਿੰਨੇ ਚਿਰ ਦਾ। ਇਹ ਵੀ ਕੀ ਕਰਦਾ ਵਿਚਾਰਾ, ਉਂਝ। ਏਜੰਟ ਹੀ ਧੋਖਾ ਦੇ ਗਏ। ਕਹਿੰਦੇ ਤਾਂ ਇਉਂ ਸੀ ਜਿਵੇਂ ਸਾਊਥ ਅਫ਼ਰੀਕਾ ਸਹੁਰਿਆਂ ਦੇ ਪਿਉ ਦਾ ਹੁੰਦੈ। ਅਖੇ ਬਾਈ ਜੀ ਉਥੇ ਸਮ੍ਹਾ ਕੇ ਆਵਾਂਗੇ ਤੁਹਾਨੂੰ। ਨਾਲੇ ਨੌਕਰੀਆਂ, ਸਾਊਥ ਅਫ਼ਰੀਕਾ ਤਾਂ ਖਿੰਡੀਆਂ ਪਈਆਂ ਨੌਕਰੀਆਂ। ਫੇਰ ਤੁਸੀਂ ਤਾਂ ਪੜ੍ਹੇ-ਲਿਖੇ ਵੀ ਵਾਹਵਾ ਹੋ। ਤੁਹਾਡੀ ਤਾਂ ਜ਼ਿੰਦਗੀ ਬਣੀ ਲਓ। ਮੈਂ ਤੇ ਭੀਰਾ ਦੋਵੇਂ ਠੱਗੇ ਗਏ। ਕਿਤੇ ਜਹਾਜ਼, ਕਿਤੇ ਸ਼ਿਪ, ਕਿਤੇ ਟਰੱਕ। ਪਤਾ ਨ੍ਹੀਂ ਕਿਥੋਂ-ਕਿਥੋਂ ਹੁੰਦੇ ਹੋਏ ਉਥੇ ਪਹੁੰਚੇ ਸਾਂ। ਸੁੰਨਸਾਨ ਜਿਹਾ ਇਲਾਕਾ। ਸੁੰਨ ਵਿਚ ਲੱਗਿਆ ਇਕ ਤੰਬੂ। ਉਥੇ ਸਾਡਾ ਵੀਹ ਬੰਦਿਆਂ ਦਾ ਇਕ ਟੈਂਪੂ ਰੁਕਿਆ ਸੀ। ਨਾਲ ਦੋ ਕਾਲੇ ਜਿਹੇ ਜੱਲਾਦਾਂ ਵਰਗੇ ਬੰਦੇ। ਮੈਂ ਕਿੰਨੀ ਵਾਰ ਪੁੱਛਿਆ ਸੀ ਉਹਨਾਂ ਤੋਂ, 'ਵਿਚ ਕੰਟਰੀ ਆਰ ਵੀ ਇਨ? ਇਜ਼ ਦਿਸ ਸਾਊਥ ਐਫਰੀਕਾ? ਹਾਊ ਫਾਰ ਇਜ਼ ਜੋਹੈਨਸਬਰਗ?' ਪਰ ਉਹਨਾਂ ਦਾ ਤਾਂ ਜਿਵੇਂ ਬੋਲਣ ਦਾ ਵੀ ਮੁੱਲ ਸੀ। 'ਕਾਂਟ ਯੂ ਸਿਟ ਕੁਆਇਟ...ਸਟੂਪਿਡ ਮੈਨ...ਯੂ ਵਿਲ ਰੀਚ ਯੋਅਰ ਡੈਸਟੀਨੇਸ਼ਨ ਸੂਨ,' ਉਹ ਸਾਂਡ ਜਿਹਾ ਜਿਵੇਂ ਖਾਣ ਨੂੰ ਪਿਆ ਸੀ ਮੈਨੂੰ। ਫਿਰ ਉਹਨਾਂ ਨੇ ਦੋ-ਦੋ, ਤਿੰਨ-ਤਿੰਨ ਕਰ ਕੇ ਬੰਦੇ ਕੱਢਣੇ ਸ਼ੁਰੂ ਕੀਤੇ ਸਨ। ਇਕ ਕਾਰ ਆਉਂਦੀ। ਦੋ-ਤਿੰਨਾਂ ਨੂੰ ਬਿਠਾ ਕੇ ਤੁਰ ਜਾਂਦੀ। ਸਾਨੂੰ ਕਹਿ ਗਏ ਸਨ ਕਿ



ਤੁਹਾਨੂੰ ਸਵੇਰੇ ਤੋਰਾਂਗੇ। ਮੈਨੂੰ ਤਾਂ ਨੀਂਦ ਉਸ ਰਾਤ ਵੀ ਨ੍ਹੀਂ ਸੀ ਆਈ। ਭੀਰਾ ਤਾਂ ਸੌਂ ਵੀ ਗਿਆ ਸੀ ਕੁਝ ਘੰਟੇ। ਸੂਰਜ ਅਜੇ ਚੜ੍ਹਿਆ ਨ੍ਹੀਂ ਸੀ ਜਦੋਂ ਉਹਨਾਂ ਸਾਨੂੰ ਗੱਡੀ ਵਿਚ ਬੈਠਣ ਨੂੰ ਕਿਹਾ ਸੀ। ਇਹਨੇ ਜਿਵੇਂ ਨਾਨਕੇ ਜਾਣਾ ਹੋਵੇ। ਮੇਰਾ ਬੈਗ ਵੀ ਮੋਢੇ 'ਤੇ ਰੱਖ ਮੂਹਰੇ-ਮੂਹਰੇ ਹੋ ਤੁਰਿਆ ਸੀ। 'ਵੀ ਵਿਲ ਡਰੌਪ ਯੂ ਰਾਈਟ ਇਨ ਸਾਊਥ ਐਫਰੀਕਾ,' ਕਾਲੇ ਦੇ ਬੋਲਾਂ ਨੇ ਇਹਦਾ ਫਿਕਰ ਮੇਟ ਦਿੱਤਾ ਸੀ ਜਿਵੇਂ, ਪਰ ਮੈਨੂੰ ਹੋਰ ਚਿੰਤਾ ਹੋ ਗਈ ਸੀ। ਕਾਲੇ ਦੇ ਬੋਲਾਂ ਦਾ ਮਤਲਬ ਸੀ ਕਿ ਅਸੀਂ ਅਜੇ ਸਾਊਥ ਅਫਰੀਕਾ ਵਿਚ ਨਹੀਂ ਸਾਂ। ਮੈਂ ਕਈ ਵੇਰਾਂ ਪੁੱਛ ਚੁੱਕਿਆ ਸਾਂ ਬਈ ਅਸੀਂ ਹਾਂ ਕਿਹੜੇ ਮੁਲਕ ਵਿਚ ਪਰ ਕਿਥੇ ਦੱਸਦੇ ਸਨ ਭੜੂਏ। ਕਾਰ ਘੰਟਾ ਕੁ ਚੱਲੀ ਹੋਵੇਗੀ ਜਦੋਂ ਕਾਲੇ ਦਾ ਮੋਬਾਇਲ ਵੱਜਿਆ ਸੀ। ਪਤਾ ਨ੍ਹੀਂ ਕਿਹੜੀ ਭਾਸ਼ਾ ਵਿਚ ਕੁੜ-ਕੁੜ ਜਿਹੀ ਕੀਤੀ ਸੀ ਉਸਨੇ। ਸਾਨੂੰ ਤਾਂ ਕੁਝ ਵੀ ਸਮਝ ਨ੍ਹੀਂ ਸੀ ਲੱਗੀ। ਮੇਰੀ ਟਿਕਟਿਕੀ ਲੱਗੀ ਸੀ ਕਾਲੇ ਦੇ ਚਿਹਰੇ 'ਤੇ। ਫਿਕਰ ਦੀਆਂ ਰੇਖਾਵਾਂ ਸਾਫ਼ ਦਿਸਦੀਆਂ ਸਨ ਉੱਭਰਦੀਆਂ। 'ਦੇਅਰ ਇਜ਼ ਆ ਪਰਾਬਲਮ ਬੱਡੀ। ਕੌਪਸ ਆਰ ਫੌਲੋਇੰਗ ਅਸ। ਯੂ ਮੇ ਗੈਟ ਕੌਟ,' ਕਾਹਲੀ ਨਾਲ ਫ਼ੋਨ ਰੱਖ ਕੇ ਉਹ ਸਾਨੂੰ ਸੰਬੋਧਿਤ ਹੋਇਆ ਸੀ। ਫ਼ਿਰ ਕਾਰ ਇਕ ਥਾਂ ਰੋਕ ਕੇ ਸਾਨੂੰ ਰਸਤਾ ਵਿਖਾਇਆ ਸੀ ਉਸਨੇ। ਇਕ ਸਿੱਧੀ ਸੜਕ ਸੀ। ਥੋੜ੍ਹੀ ਦੂਰ ਇਕ ਨਾਕਾ ਜਿਹਾ ਦਿਸਦਾ ਸੀ। ਕਾਲੇ ਨੇ ਦੱਸਿਆ ਸੀ ਕਿ ਇਹੀ ਸਾਊਥ ਅਫ਼ਰੀਕਾ ਦਾ ਬਾਰਡਰ ਸੀ। ਸਿੱਧਾ ਜਾਣ ਨਾਲ ਪਾਰ ਨਹੀਂ ਸੀ ਕੀਤਾ ਜਾ ਸਕਦਾ, ਫੜੇ ਜਾਣ ਦਾ ਡਰ ਸੀ। ਇਕ ਪਹਾੜੀ ਜਿਹੀ ਦਿਖਾ ਕੇ ਕਾਲੇ ਨੇ ਸਾਨੂੰ ਉਹ ਪਾਰ ਕਰ ਕੇ ਸਾਊਥ ਅਫ਼ਰੀਕਾ ਉਤਰਨ ਲਈ ਕਿਹਾ ਸੀ ਤੇ ਆਪਣੀ ਕਾਰ ਮੋੜ ਲਈ ਸੀ। ਮੈਂ ਕੁਝ ਹੋਰ ਪੁੱਛ ਸਕਦਾ ਇਸ ਤੋਂ ਪਹਿਲਾਂ ਹੀ ਕਾਰ ਅਲੋਪ ਹੋ ਗਈ ਸੀ। 'ਬਾਈ, ਇਹ "ਟਾਈਗਰ-ਹਿੱਲ" ਕਿਵੇਂ ਸਰ ਹੋਊ?' ਕਹਿਰੀ ਹੱਡੀ ਵਾਲੇ ਭੀਰੇ ਨੂੰ ਭੈਅ ਆਇਆ ਸੀ। ਮੈਂ ਇਸਨੂੰ ਹੌਂਸਲਾ ਦੇ ਕੇ ਤੋਰ ਲਿਆ ਸੀ। ਔਖੇ-ਸੌਖੇ ਕਰ ਕੇ ਪਹਾੜੀ ਦੇ ਉੱਤੇ ਚੜ੍ਹੇ ਸਾਂ ਤਾਂ ਇਹ ਸਾਹੋ-ਸਾਹ ਹੋਇਆ ਭੁੰਜੇ ਹੀ ਬੈਠ ਗਿਆ ਸੀ। 'ਪਹਾੜੀ ਤਾਂ ਇਕ ਹੋਰ ਦਿਸਦੀ ਆ, ਭੀਰਿਆ! ਇਸ ਪਹਾੜੀ ਤੋਂ ਹੇਠਾਂ ਤਾਂ ਸੜਕ ਏ ਨ੍ਹੀਂ ਕੋਈ। ਮੈਨੂੰ ਤਾਂ ਬੱਸ ਔਹ ਘਰ ਜਿਹੇ ਦਿਸਦੇ ਨੇ ਦੋ ਕੁ। ਔਹ ਦੂਜੀ ਪਹਾੜੀ ਤੋਂ ਪਾਰ ਕੁਝ ਗੱਡੀਆਂ ਜਿਹੀਆਂ ਲੱਗਦੀਆਂ', ਮੈਂ ਆਖਿਆ ਸੀ ਤਾਂ ਇਸ ਨੂੰ ਜਿਵੇਂ ਗਸ਼ ਪੈ ਗਈ ਸੀ। ਮਸੀਂ ਇਸ ਨੂੰ 'ਠਾਲ ਕੇ ਮੈਂ ਨਾਲ ਤੋਰਿਆ ਸੀ। ਪਰ ਇਸਦੀਆਂ ਤਾਂ ਜਿਵੇਂ ਅੱਖਾਂ ਬਾਹਰ ਨੂੰ ਆ ਰਹੀਆਂ ਸਨ। ਪਹਿਲੀ ਪਹਾੜੀ ਉੱਤਰ ਕੇ ਪਾਣੀ ਭਾਲਦਾ ਸੀ। ਪਾਣੀ ਕਿਥੇ ਸੀ ਉਥੇ। ਮੈਨੂੰ ਤਾਂ ਦੂਜੀ ਪਹਾੜੀ ਦਿਸਦੀ ਸੀ। ਪਾਰ ਕਰ ਕੇ ਖੌਰੇ ਕੋਈ ਹੱਲ ਹੋ ਹੀ ਜਾਂਦਾ। ਊਂ ਨਾਕਾ ਤਾਂ ਕੋਈ ਦੂਰ ਦੂਰ ਤੱਕ ਨ੍ਹੀਂ ਸੀ ਦਿਸਦਾ ਇਧਰ। ਸ਼ਾਇਦ ਸਾਊਥ ਅਫਰੀਕਾ ਵਿਚ ਹੀ ਸੀ ਇਹ ਇਲਾਕਾ। ਕੋਈ ਜੁਗਾੜ ਬਣਦਾ ਤਾਂ ਮੈਂ ਜਿੰਦਰ ਨੂੰ ਫ਼ੋਨ ਕਰ ਲੈਣਾ ਸੀ। ਉਹ ਸਾਨੂੰ ਆਪੇ ਜੋਹੈਨਸਬਰਗ ਲੈ ਜਾਂਦੇ। ਚਾਚੇ ਨੇ ਦੱਸਿਆ ਸੀ ਕਿ ਜੇ ਸਾਊਥ ਅਫ਼ਰੀਕਾ ਵਿਚ ਹੋਰ ਕੁਝ ਨਾ ਬਣੇ ਤਾਂ ਉਸ ਦੇ ਜਵਾਈ ਜਿੰਦਰ ਨੂੰ ਫ਼ੋਨ ਕਰ ਲਈਏ। ਆਪੇ ਕੋਈ ਢਾਅ-ਭੰਨ ਕਰੂ। ਪਰ ਇਹ ਤਾਂ ਪਾਣੀ ਕੰਨੀਓਂ ਮਰਿਆ ਜਾਂਦਾ ਸੀ ਜਿਵੇਂ। 'ਬਾਈ, ਤੂੰ ਆਹ ਘਰ ਜਿਹੇ 'ਚੋਂ ਪਤਾ ਕਰ ਲਾ, ਪਾਣੀ ਤਾਂ ਦੇ ਹੀ ਦੇਣਗੇ ਮੇਰੇ ਸਾਲੇ,' ਭੀਰਾ ਨਿਢਾਲ ਹੋ ਕੇ ਪੈ ਗਿਆ ਸੀ। ਮੈਂ ਹਾਲੇ ਮਸਾਂ ਦਸ ਕੁ ਕਰਮਾਂ ਹੀ ਗਿਆ ਹੋਊਂ ਕਿ ਮਗਰੋਂ ਇਹਦੀ ਚੀਕ ਸੁਣੀ ਸੀ। ਪਤਾ ਨ੍ਹੀਂ ਕਿਧਰੋਂ ਦੋ ਮੋਟਰ-ਸਾਈਕਲਾਂ 'ਤੇ ਤਿੰਨ ਬੰਦੇ ਪਹੁੰਚ ਗਏ ਸਨ। ਇਹਨੂੰ ਦਬੋਚ ਲਿਆ ਸੀ ਉਹਨਾਂ। ਮੈਂ ਨਾ ਭੱਜ ਸਕਦਾ ਸਾਂ ਨਾ ਰੁਕ ਸਕਦਾ ਸਾਂ। ਬੱਸ ਅਸੀਂ ਉਥੇ ਹੀ ਫੜੇ ਗਏ। ਜਿਹੜਾ ਪੱਚੀ-ਤੀਹ ਹਜ਼ਾਰ ਇੰਡੀਅਨ ਰੁਪਈਆ ਕੋਲ ਸੀ, ਉਹ ਵੀ ਦੇਣਾ ਕੀਤਾ ਮੈਂ ਤਾਂ। ਪਰ ਕਿਥੇ ਮੰਨਦੇ ਸੀ ਬੁੱਚੜ। ਸਹੁਰਿਆਂ ਨੇ ਫੜ ਕੇ ਮੋਟਰ-ਸਾਈਕਲਾਂ 'ਤੇ ਹੀ ਬਿਠਾ ਲਿਆ। ਫਿਰ ਜੀਪ ਜਿਹੀ 'ਚ ਬਿਠਾ ਕੇ ਐਥੇ ਲੈ ਆਏ। ਕਈ ਘੰਟੇ ਜੀਪ 'ਚ ਬੈਠੇ ਰਹਿਣ ਤੋਂ ਬਾਅਦ ਪੁੱਜੇ ਸਾਂ ਐਥੇ। ਕਹਿੰਦੇ ਸੀ ਕਿ ਐਥੋਂ ਜੋਹੈਨਸਬਰਗ ਮਸੀਂ

ਸੌ ਮੀਲ ਹੈ। ਜੇ ਕਿਤੇ ਇਹਨੂੰ ਉਦੋਂ ਪਿਆਸ ਨਾ ਲੱਗਦੀ ਤਾਂ ਖੌਰੇ ਹੁਣ ਤੀਕਰ ਜਿੰਦਰ ਹੁਰਾਂ ਕੋਲ ਹੀ ਪੁੱਜੇ ਹੁੰਦੇ। ਅਫ਼ਰੀਕਾ ਮਾਣ ਰਹੇ ਹੁੰਦੇ। ਅਫ਼ਰੀਕਾ, ਜੋ ਭਾਰਤ ਦੇ ਹੀ ਇਕ ਰੂਪ ਵਰਗਾ ਹੈ। ਅਫ਼ਰੀਕਾ, ਜਿਥੋਂ ਇਨਕਲਾਬ ਫੁੱਟਦਾ ਹੈ।

ਆਹ ਫੇਰ ਮੇਰੇ 'ਚੋਂ ਪ੍ਰੋਫੈਸਰ ਬੋਲਣ ਲੱਗ ਪਿਆ। ਉਸ ਦਿਨ ਉਹ ਵਿਸ਼ਵ ਵਪਾਰ ਪੜ੍ਹਾਉਂਦਾ-ਪੜ੍ਹਾਉਂਦਾ ਡੂੰਘਾ ਉੱਤਰ ਗਿਆ ਸੀ। ਭਾਰਤ ਦੀ ਆਜ਼ਾਦੀ ਤੋਂ ਵੀ ਪਿਛਾਂਹ ਲੈ ਗਿਆ ਸੀ ਗੱਲ ਨੂੰ। ਅਖੇ, ਗੱਲ ਜੜ੍ਹਾਂ ਨੂੰ ਸਮਝੇ ਬਿਨਾਂ ਨ੍ਹੀਂ ਪਕੜ 'ਚ ਆ ਸਕਦੀ। ਪੜ੍ਹਾ ਤਾਂ ਉਹ ਵਪਾਰ ਰਿਹਾ ਸੀ, ਗੱਲਾਂ ਇਤਿਹਾਸ ਦੇ ਵਿਸ਼ੇ ਵਰਗੀਆਂ ਕਰੀਂ ਜਾਂਦਾ ਸੀ। ਅਖੇ, ਦੁਨੀਆਂ ਦਾ ਇਤਿਹਾਸ ਵਪਾਰ ਦਾ ਹੀ ਇਤਿਹਾਸ ਹੈ। ਜਿਹੋ-ਜਿਹੀਆਂ ਵਪਾਰ ਦੀਆਂ ਲੋੜਾਂ ਹੁੰਦੀਆਂ, ਉਹੋ ਜਿਹਾ ਹੀ ਮੁਲਕਾਂ ਦਾ ਵਿਹਾਰ ਹੁੰਦਾ। ਹਫ਼ਤਾ ਪਹਿਲਾਂ ਪੁਰਤਗਾਲ ਦੀ ਤਾਕਤ ਦੇ ਦਿਨਾਂ ਤੋਂ ਸ਼ੁਰੂ ਹੋਇਆ ਉਹ ਅਮਰੀਕਾ ਦੀ ਤਾਕਤ ਦੇ ਦਿਨਾਂ ਤਕ ਪੁੱਜ ਚੁੱਕਾ ਸੀ। ਉਸਦੀਆਂ ਗੱਲਾਂ ਸੁਣ ਕੇ ਕਈ ਜੋੜੇ ਉਬਾਸੀਆਂ ਮਾਰ ਰਹੇ ਸਨ ਪਰ ਮੇਰੀ ਜਿਵੇਂ ਸਮਾਧੀ ਲੱਗ ਗਈ ਸੀ ਪ੍ਰੋਫੈਸਰ ਦੇ ਬੋਲਾਂ ਵਿਚ। ਉਹ ਬੜਾ ਹੀ ਡੂੰਘਾ ਵਗ ਰਿਹਾ ਸੀ। ਪੁਰਤਗਾਲ ਵੀ ਪੂੰਜੀ ਦੇ ਸਿਰ 'ਤੇ ਉੱਭਰਿਆ ਸੀ, ਹਾਲੈਂਡ ਵੀ, ਇੰਗਲੈਂਡ ਵੀ ਤੇ ਅਮਰੀਕਾ ਵੀ। ਇਹ ਸਾਰੇ ਮੁਲਕ ਪੂੰਜੀ ਵਾਲੇ ਸਨ, ਪੂੰਜੀ ਹੀ ਲੁੱਟਦੇ ਰਹੇ ਤੇ ਪੂੰਜੀ ਲੁੱਟ ਕੇ ਤੁਰਦੇ ਬਣੇ। ਆਹ ਹੁਣ ਕਿ ਜਿਹੇ ਜਿਹੜਾ ਚੀਨ ਤੇ ਭਾਰਤ ਨੇ ਇਹਨਾਂ ਨੂੰ ਵਖ਼ਤ ਪਾਇਆ, ਉਹ ਪੂੰਜੀ ਦੇ ਸਿਰ 'ਤੇ ਨਹੀਂ ਪਾਇਆ। ਸਾਡੀ ਸ਼ਕਤੀ ਸਾਡੇ ਲੋਕ ਨੇ, ਅਸੀਂ ਲੋਕਾਂ ਨੂੰ ਨਾਲ ਲੈ ਕੇ ਹੀ ਅੱਗੇ ਵਧ ਸਕਦੇ ਹਾਂ। ਚੀਨ ਨੇ ਆਪਣੀ ਆਬਾਦੀ ਤੋਂ ਫ਼ਾਇਦਾ ਲਿਆ। ਉਥੋਂ ਦੇ ਲੋਕਾਂ ਨੇ ਉਤਪਾਦਨ ਨੂੰ ਹੱਥ ਪਾਇਆ ਤਾਂ ਹੜ੍ਹ ਕਿਹੜਾ ਨਾ ਲਿਆ ਦਿੱਤਾ! ਜੋ ਮਾਲ ਚੱਕੋ, ਮੇਡ ਇਨ ਚਾਈਨਾ। ਜੋ ਚੱਕੋ, ਮੇਡ ਇਨ ਚਾਈਨਾ। ਹੋਇਆ ਕਿ ਨਾ ਇਨਕਲਾਬ। ਚੀਨ ਬਾਰੇ ਬੋਲ ਕੇ ਉਹ ਭਾਰਤ ਬਾਰੇ ਕੁਝ ਕਹਿਣ ਲੱਗਾ ਸੀ। ਫ਼ਿਰ ਪੱਗ ਦੇ ਪੇਚ ਸੂਤ ਕਰਦਾ ਕਰਦਾ ਜਿਵੇਂ ਕੁਝ ਸੋਚ ਕੇ ਚੁੱਪ ਕਰ ਰਿਹਾ ਸੀ। ਜਾਪਾਨ ਤੋਂ ਬਿਨਾਂ ਏਸ਼ੀਆ ਦੇ ਬਾਕੀ ਸਾਰੇ ਮੁਲਕਾਂ ਦਾ ਮਾਡਲ ਮਜ਼ਦੂਰੀ 'ਤੇ ਕੇਂਦਰਿਤ ਰਿਹਾ। ਸਾਡੇ ਸਾਰਿਆਂ ਕੋਲ ਮਜ਼ਦੂਰਾਂ ਦੀ ਬਹੁਗਿਣਤੀ ਸੀ, ਅਸੀਂ ਮਜ਼ਦੂਰਾਂ ਦੇ ਸਿਰ 'ਤੇ ਉਤਪਾਦਨ ਸਸਤਾ ਕਰ ਲਿਆ। ਚੰਗਾ ਮਾਲ ਸਾਡੇ ਕੋਲੋਂ ਹਾਲੇ ਤਕ ਨ੍ਹੀਂ ਬਣ ਸਕਿਆ। ਹੁਣ ਅਸੀਂ ਦੋਵੇਂ ਪਾਸਿਓਂ ਘਿਰ ਗਏ। ਵੱਡੇ ਮੁਲਕ ਚੰਗੀ ਕੁਆਲਿਟੀ ਦਾ ਮਾਲ ਬਣਾ ਰਹੇ ਨੇ ਅਤੇ ਅਫ਼ਰੀਕਾ ਕੰਨੀਂ ਜਨਸੰਖਿਆ ਤੇਜ਼ੀ ਨਾਲ ਵਧਣ ਕਰਕੇ ਉਹ ਮੁਲਕ ਹੁਣ ਮਜ਼ਦੂਰੀ ਵਾਲਾ ਮਾਡਲ ਲਾ ਕੇ ਸਸਤਾ ਮਾਲ ਬਣਾਉਣਗੇ। ਜੇ ਕਿਤੇ ਉਹਨਾਂ ਨੇ ਪੜ੍ਹਨ-ਪੜ੍ਹਾਉਣ ਵਾਲੀ ਗੱਲ ਨੂੰ ਵੀ ਚੰਗੀ ਤਰ੍ਹਾਂ ਸਮਝ ਲਿਆ ਤਾਂ ਤਾਂ ਫ਼ਿਰ ਕਹਿਣੇ ਹੀ ਕੀ। ਤੁਹਾਡਾ ਭਵਿੱਖ ਵੀ ਅਜਿਹੇ ਨਵੇਂ ਉੱਠਦੇ ਇਲਾਕੇ 'ਚ ਚਮਕ ਸਕਦਾ ਪਰ ਏਸ਼ੀਆ ਤਾਂ ਦੋਵੇਂ ਪਾਸਿਓਂ ਫਸਿਆ ਦਿਸਦਾ ਹੁਣ। ਉਸਨੇ ਹੌਲੀ ਜਿਹੇ ਕਹਿ ਕੇ ਆਪਣੀ ਗੱਲ ਨਬੇੜ ਦਿੱਤੀ ਸੀ। ਫ਼ਿਰ ਜੇਬ 'ਚੋਂ ਰੁਮਾਲ ਕੱਢ ਕੇ ਮੂੰਹ 'ਤੇ ਫੇਰਦਿਆਂ ਬਹੁਤ ਹੀ ਹੌਲੀ ਬੋਲਿਆ ਸੀ, ਉਂਝ ਆਪਾਂ ਤਾਂ ਕਈ ਪਾਸਿਓਂ ਫਸਿਓ ਹਾਂ। ਮੈਨੂੰ ਪਹਿਲੇ ਬੈਂਚ 'ਤੇ ਬੈਠੇ ਨੂੰ ਉਸ ਦੇ ਇਹ ਬੋਲ ਵੀ ਸੁਣ ਗਏ ਸਨ। ਮੈਂ ਗੱਲ ਹੋਰ ਅੱਗੇ ਖੁੱਲ੍ਹਦੀ ਸੁਣਨ ਲਈ ਤਤਪਰ ਸਾਂ ਪਰ ਪ੍ਰੋਫੈਸਰ ਨੂੰ ਕਲਾਸ ਤੋਂ ਬਾਹਰ ਛੇੜ ਕੇ ਪੰਗਾ ਨ੍ਹੀਂ ਸਾਂ ਲੈਣਾ ਚਾਹੁੰਦਾ। ਮੈਨੂੰ ਪਤਾ ਸੀ ਕਿ ਉਹ ਉੱਧੜਨ ਲੱਗਿਆ ਸਿਮਟਦਾ ਨ੍ਹੀਂ ਸੀ ਛੇਤੀ। ਮੈਂ ਚੁੱਪ ਕਰ ਰਿਹਾ ਸਾਂ। ਪਰ ਮੇਰੇ ਮਨ ਵਿਚ ਆਹ ਪੂੰਜੀ ਤੇ ਮਜ਼ਦੂਰੀ ਵਾਲੇ ਮਾਡਲ ਘੁੰਮੀ ਜਾ ਰਹੇ ਸਨ। ਏਸ਼ੀਆ ਨਾ ਸਹੀ, ਅਫ਼ਰੀਕਾ ਹੀ ਸਹੀ, ਕਰਮਭੂਮੀ ਦਾ ਕੀ ਹੁੰਦਾ। ਗੱਲ ਤਾਂ ਇਹ ਹੈ ਕਿ ਇਹਨਾਂ ਲਾਲ ਬੂਥੀ ਵਾਲਿਆਂ ਨੂੰ ਸਿੱਧੇ ਕਰਨਾ ਹੀ ਪਊ। ਮੈਂ ਸੁੱਤੇ-ਜਾਗੇ ਅਫ਼ਰੀਕਾ ਹੀ ਘੁੰਮਦਾ ਰਿਹਾ ਸਾਂ। ਫ਼ਿਰ ਭੀਰੇ, ਰਾਜੂ ਤੇ ਮਲਕੀਤ ਨਾਲ ਇਹ ਗੱਲਾਂ ਸਾਂਝੀਆਂ ਕੀਤੀਆਂ ਸਨ। ਰਾਜੂ ਨੂੰ ਤਾਂ ਆਪਣੇ ਘਰ ਦੀਆਂ ਮਜਬੂਰੀਆਂ ਯਾਦ ਆ ਗਈਆਂ ਸਨ। ਮਲਕੀਤ ਆਈਲੈਟਸ ਦਾ ਪੇਪਰ



ਪਾਸ ਕਰ ਕੇ ਕੈਨੇਡਾ ਪੜ੍ਹਨ ਜਾਣ ਲਈ ਆਪਣੀ ਫ਼ੀਸ ਦਾ ਜੁਗਾੜ ਕਰਦਾ ਫਿਰਦਾ ਸੀ। ਭੀਰਾ ਚੁੱਪ ਕਰ ਰਿਹਾ ਸੀ। ਫ਼ਿਰ ਕੁਝ ਪਲਾਂ ਦੀ ਚੁੱਪ ਤੋਂ ਬਾਅਦ ਮੈਂ ਭੀਰੇ ਨੂੰ ਵੰਗਾਰਿਆ ਸੀ 'ਭੀਰਿਆ! ਕੈਟ ਬਣੇਂਗਾ ਓਏ'। ਇਹ ਮੇਰੀਆਂ ਅੱਖਾਂ 'ਚ ਡੂੰਘਾ ਝਾਕਿਆ ਸੀ ਤੇ ਫ਼ਿਰ ਆਵਾਜ਼ ਕੈੜੀ ਕਰਕੇ ਬੋਲਿਆ ਸੀ, 'ਬਣਜੂੰ...ਬਣਜੂੰ'।

ਹੁਣ ਪਤਾ ਨਹੀਂ ਕਿਥੇ ਗਈ ਇਹਦੀ ਕੈੜੀ ਆਵਾਜ਼। ਕੁਝ ਲਗਦਾ ਕੈਟ ਦਾ। ਸਹੁਰਾ ਬਿੱਲੀ ਜਿਹੀ ਬਣਿਆ ਫਿਰਦਾ। ਕੋਈ ਢੰਗ-ਸਿਰ ਦਾ ਕੰਮ ਕਰਨ ਨੂੰ ਕਹੋ ਤਾਂ ਮੌਤ ਪੈਂਦੀ ਐ ਜਿਵੇਂ, ਊਂ ਇਧਰ-ਉਧਰ ਭਟਕੀ ਜਾਊ ਸਾਰਾ-ਸਾਰਾ ਦਿਨ। ਮੈਂ ਕਿੰਨੀ ਵਾਰ ਲਇਬ੍ਰੇਰੀ ਖਿੱਚ ਕੇ ਲੈ ਜਾਣਾ ਚਾਹਿਆ। ਇਹ ਸਗੋਂ ਉਲਟਾ ਮੈਨੂੰ ਵੀ ਵਰਜੂ। ਅਖੇ ਛੱਡ ਬਾਈ, ਸਹੁਰੀ ਜੇਲ੍ਹ ਦੀ ਲਾਇਬ੍ਰੇਰੀ 'ਚੋਂ ਕੀ ਨਿਕਲਣਾ? ਇਥੇ ਤਾਂ ਬੱਸ ਕੂੜ-ਕਬਾੜ ਸੁੱਟਿਆ ਹੋਣਾ ਮੇਰੇ ਸਾਲਿਆਂ ਨੇ। ਨਾਲੇ ਆਖੂ, ਤੇਰੇ ਕੋਲ ਤਾਂ ਪਹਿਲਾਂ ਹੀ ਬਥੇਰਾ ਗਿਆਨ ਐਂ। ਹੁਣ ਤਾਂ ਗਿਆਨ ਨੂੰ ਵਰਤਣ ਦਾ ਵੇਲੈ। ਇਥੇ ਬਹਿ ਜਾ ਤੇ ਕੱਢ ਕੋਈ ਨਵੀਂ ਕਾਢ। ਕੱਢ ਲੈ ਚੱਲ ਓਏ ਇਥੋਂ ਬਾਈ ਸਿਹਾਂ, ਤੇਰਾ ਦੇਣ ਨਹੀਂ ਭੁੱਲਦਾ ਮੈਂ। ਲਿਲਕੜੀਆਂ ਜਿਹੀਆਂ ਕੱਢਦੇ 'ਤੇ ਕਈ ਵਾਰ ਤਾਂ ਮੈਨੂੰ ਏਸ 'ਤੇ ਗੁੱਸਾ ਜਿਹਾ ਵੀ ਆ ਜਾਂਦੈ। ਫਿਰ ਤਰਸ ਵੀ ਆਊ। ਇਸ ਵਿਚਾਰੇ ਨੇ ਕਿਥੇ ਕਿਆਸਿਆ ਹੋਣੈ ਇੰਨਾ ਔਖਾ ਵੇਲਾ। ਇਹ ਤਾਂ ਮੇਰੇ ਮਗਰ ਲੱਗ ਤੁਰ ਆਇਆ ਵਿਚਾਰਾ।

ਮੈਂ ਵੀ ਇਉਂ ਹੀ ਟੁੱਟ ਜਾਂਦਾ ਸ਼ਾਇਦ ਜੇ ਪ੍ਰੋਫੈਸਰ ਬਖ਼ਤਾਵਰ ਦੀਆਂ ਗੱਲਾਂ ਸ਼ਕਤੀ ਨਾ ਦੇਈਂ ਜਾਂਦੀਆਂ। ਆਖਦਾ ਹੁੰਦਾ ਸੀ ਕਿ ਬੰਦਾ ਜਿਥੇ ਵੀ ਹੋਵੇ, ਉਸਦੇ ਆਪਣੇ ਖ਼ਿਆਲ ਤੇ ਪੁਸਤਕਾਂ ਬੰਦੇ ਨੂੰ ਤਕੜਾ ਕਰੀਂ ਰੱਖਦੀਆਂ। ਮੈਂ ਪ੍ਰੋਫੈਸਰ ਦੀਆਂ ਗੱਲਾਂ ਲੜ ਬੰਨ੍ਹੀਆਂ ਹੋਈਆਂ। ਤਾਂ ਹੀ ਜੇਲ੍ਹ 'ਚ ਆ ਕੇ ਵੀ ਮੈਂ ਸਾਹਿਤ ਨਾਲੋਂ ਟੁੱਟਿਆ ਨਹੀਂ। ਕਿਤਾਬਾਂ ਨਾਲ ਜੁੜਿਆ ਰਿਹਾ। ਕਿੰਨਾ ਹੀ ਫਲਸਫ਼ਾ ਪੜ੍ਹਿਆ। ਅਫ਼ਰੀਕਾ ਨੂੰ ਵੀ ਸਮਝਣ ਦੀ ਕੋਸ਼ਿਸ਼ ਕੀਤੀ। ਅਮਰੀਕਾ ਤੇ ਚੀਨ ਬਾਰੇ ਵੀ ਪੜ੍ਹਦਾ ਰਿਹਾ। ਦੋ ਮਹੀਨੇ ਵਿਚ ਹੀ ਕਿੰਨਾ ਕੁਝ ਨਵਾਂ ਪੜ੍ਹ ਚੁੱਕਾਂ ਮੈਂ। ਕਈ ਗੱਲਾਂ ਤਾਂ ਜਿਵੇਂ ਅੰਦਰ ਹੀ ਅੰਦਰ ਉੱਤਰਦੀਆਂ ਜਾਂਦੀਆਂ ਨੇ।

ਆਹ ਅੰਦਰ ਉੱਤਰਨ ਵਾਲੀ ਗੱਲ ਵੀ ਪ੍ਰੋਫੈਸਰ ਵਾਂਗ ਹੀ ਕਹੀ ਗਈ ਮੈਥੋਂ। ਉਸ ਦਿਨ ਕਲਾਸ ਵਿਚ ਜਦੋਂ ਮੈਂ ਅਮਰੀਕੀ ਸਿਸਟਮ ਵਿਚ ਵਪਾਰ ਦੇ ਸਰਕਾਰ ਵਿਚ ਦਖ਼ਲ ਅਤੇ ਭਾਰਤੀ ਸਿਸਟਮ ਵਿਚ ਸਰਕਾਰ ਦੇ ਵਪਾਰ ਵਿਚ ਦਖ਼ਲ ਬਾਰੇ ਸਵਾਲ ਪੁੱਛਿਆ ਸੀ ਤਾਂ ਪ੍ਰੋਫੈਸਰ ਸਵਾਲ ਨੂੰ ਇਕ ਵਾਰ ਤਾਂ ਟਾਲ ਜਿਹਾ ਗਿਆ ਸੀ। ਫਿਰ ਕਲਾਸ ਖ਼ਤਮ ਹੁੰਦੇ ਸਾਰ ਮੈਨੂੰ ਮੋਢਿਓਂ ਫੜ ਕੇ ਅੱਠਵੇਂ ਲੈਕਚਰ ਦੌਰਾਨ ਸਟਾਫ਼ ਵਾਲੀ ਕੈਂਟੀਨ ਵਿਚ ਚਾਹ ਪੀਣ ਲਈ ਸੱਦਿਆ ਸੀ। ਮੈਨੂੰ ਪਹਿਲਾਂ ਤਾਂ ਸੰਗ ਜਿਹੀ ਆਈ, ਸਟਾਫ਼ ਵਾਲੇ ਪਾਸੇ ਬੈਠਣ ਦੀ ਸੋਚਦਿਆਂ। ਫ਼ਿਰ ਪ੍ਰੋਫੈਸਰ ਤੋਂ ਕੁਝ ਨਵਾਂ ਸੁਣਨ-ਸਿੱਖਣ ਦੇ ਲਾਲਚ ਵਿਚ ਮੇਰੇ ਪੈਰ ਅੱਗੇ ਵਧੇ ਸਨ।

ਪ੍ਰੋਫੈਸਰ ਮੇਰੇ ਜਾਣ ਤੋਂ ਪਹਿਲਾਂ ਹੀ ਆਇਆ ਬੈਠਾ ਸੀ ਉਥੇ। ਮੈਨੂੰ ਵੇਖਦੇ ਸਾਰ ਹੀ ਚਾਹ ਦੇ ਦੋ ਕੱਪਾਂ ਦਾ ਆਰਡਰ ਮਾਰਿਆ ਸੀ ਉਸਨੇ। ਤੇਰੇ ਸਵਾਲ ਨੂੰ ਮੈਂ ਜਾਣ-ਬੁੱਝ ਕੇ ਟਾਲ ਛੱਡਿਆ ਸੀ, ਉਹ ਇਉਂ ਸ਼ੁਰੂ ਹੋ ਗਿਆ ਸੀ ਜਿਵੇਂ ਉਸਦੇ ਅੰਦਰ ਫਸਿਆ ਕੁਝ ਬਾਹਰ ਆਉਣ ਲਈ ਬੇਤਾਬ ਹੋਵੇ। ਇਹ ਗੱਲਾਂ ਸਮਝਣ ਵਾਲਾ ਹੈ ਹੀ ਕਿਹੜਾ ਥੋਡੀ ਕਲਾਸ ਵਿਚ? ਨਾਲੇ ਇਹ ਗੱਲ ਕਲਾਸ ਦੇ ਟਾਈਮ 'ਚ ਮੁੱਕ ਵੀ ਕਿੱਦਾਂ ਜਾਂਦੀ। ਫੇਰ ਮਿੱਤਰਾ ਤੂੰ ਤਾਂ ਸਾਡਾ ਜਿਗਰੀ ਮੁੰਡਾ ਹੈਂ, ਤੇਰੇ ਤੋਂ ਸਾਨੂੰ ਆਸਾਂ ਨੇ। ਤੂੰ ਸਿਧਾਂਤਕ ਗੱਲ ਵੀ ਫੜ ਸਕਦੈਂ, ਉਸਨੇ ਮੇਰੇ ਪੱਟ 'ਤੇ ਹੱਥ ਮਾਰਿਆ ਸੀ ਤੇ ਫਿਰ ਆਪਣੀ ਪੱਗ ਠੀਕ ਜਿਹੀ ਕੀਤੀ ਸੀ। ਗੱਲ ਅਸਲ ਵਿਚ ਇਹ ਹੈ ਕਿ ਤੇਰਾ ਸਵਾਲ ਮੇਰੇ ਅੰਦਰ ਉੱਤਰ ਗਿਆ, ਚਾਹ ਦੀ ਘੁੱਟ ਭਰਦਿਆਂ ਉਹ ਗੰਭੀਰ ਹੋ ਗਿਆ ਸੀ। ਕਈ ਗੱਲਾਂ ਇਉਂ ਹੀ ਅੰਦਰ ਉੱਤਰ ਜਾਇਆ ਕਰਦੀਆਂ। ਕਈ ਸਿਧਾਂਤ ਇਉਂ ਹੀ ਅੰਦਰ ਉੱਤਰ ਜਾਇਆ

ਕਰਦੇ ਨੇ।

ਇਹ ਗੱਲਾਂ ਕਹਿ ਕੇ ਉਸਨੇ ਆਪਣੇ ਫ਼ਕੀਰਾਂ ਜਿਹਾਂ ਵਰਗੇ ਝੋਲੇ ਵਿਚੋਂ 'ਸਟੈਨਫਰਡ ਇਨਸਾਈਕਲੋਪੀਡੀਆ ਆਫ਼ ਫਿਲਾਸਫ਼ੀ' ਕੱਢਿਆ ਸੀ। ਮੇਰੇ ਹੱਥ ਫੜਾਇਆ ਤਾਂ ਮੈਨੂੰ ਜਿਵੇਂ ਚਾਅ ਚੜ੍ਹ ਗਿਆ ਸੀ ਕਿ ਮੈਨੂੰ ਕਿਤਾਬ ਭੇਟ ਕਰ ਰਿਹਾ ਹੈ ਉਹ, ਪਰ ਫਿਰ ਅਗਲੇ ਹੀ ਪਲ ਉਸਨੇ ਮੇਰੇ ਹੱਥੋਂ ਕਿਤਾਬ ਫੜ ਲਈ ਸੀ। ਤੂੰ ਹਾਲੇ ਪੇਪਰ ਦੇ ਲੈ, ਫਿਰ ਪੜ੍ਹ ਲਵੀਂ ਇਹ ਸਭ ਕੁਝ। ਪਰ ਗੱਲ ਤਾਂ ਇਹ ਹੈ ਮਿੱਤਰ ਜੀ, ਕਿ ਇਸ ਵਿਚ ਲਾਓਜ਼ੀ ਦਾ ਜੋ ਵਰਨਣ ਆਉਂਦਾ ਨਾ, ਅੰਦਰ ਕਿਹੜਾ ਨਾ ਉੱਤਰ ਜਾਂਦਾ। ਲਾਓਜ਼ੀ ਨੇ ਤਾਓਵਾਦ ਦੇ ਸਿਧਾਂਤ ਦਾ ਮੁੱਢ ਬੰਨ੍ਹਿਆ, ਉਹ ਸਿਧਾਂਤ ਆ ਕੋਈ ਬਈ ਕਿਆ ਬਾਤਾਂ। ਪ੍ਰੋਫੈਸਰ ਨੇ ਦੂਜੀ ਵਾਰ ਮੰਗਾਈ ਚਾਹ ਵੀ ਮੁਕਾ ਲਈ ਸੀ ਅਤੇ ਗਿਲਾਸ ਮੇਜ਼ 'ਤੇ ਇਉਂ ਮਾਰਿਆ ਸੀ ਜਿਵੇਂ ਕੋਈ ਜੱਜ ਮੇਜ਼ 'ਤੇ ਹਥੌੜਾ ਮਾਰ ਕੇ ਨਿਰਣਾ ਦਿੰਦਾ। ਪ੍ਰੋਫੈਸਰ ਵੀ ਨਿਰਣੇ ਹੀ ਦੇ ਰਿਹਾ ਸੀ ਜਿਵੇਂ। ਤਾਓਵਾਦ ਵਰਗੀ ਗੱਲ ਕਿਹੜਾ ਕਰ ਸਕਿਆ ਮਾਈ ਦਾ ਲਾਲ। ਅਖੇ ਸਭ ਕੁਝ ਜੋ ਸਹਿਜ ਹੈ, ਉਹ ਹੀ ਹੋਣਾ ਹੁੰਦਾ। ਅਸੀਂ ਅਸਹਿਜ ਕੰਮ ਕਰਨ ਵੱਲ ਦੌੜਦੇ ਹਾਂ, ਉਸੇ ਨੂੰ ਵਿਕਾਸ ਆਖਦੇ ਹਾਂ, ਪਰ ਵਿਕਾਸ ਤਾਂ ਸਹਿਜ ਹੈ। ਜਿਵੇਂ ਗੈਸ 'ਤੇ ਰੱਖੇ ਪਾਣੀ ਲਈ ਉਬਲਣਾ ਸਹਿਜ ਹੈ ਅਤੇ ਬਰਫ਼ ਵਿਚ ਲੱਗੇ ਪਾਣੀ ਲਈ ਜੰਮਣਾ, ਤੀਜੀ ਵਾਰ ਚਾਹ ਮੰਗਵਾਉਂਦਿਆਂ ਉਸ ਨੇ ਕਿਹਾ ਸੀ। ਇਉਂ ਹੀ ਵਪਾਰ ਦਾ ਹੋਣਾ ਵੀ ਸਹਿਜ ਹੈ, ਸਰਕਾਰ ਦਾ ਹੋਣਾ ਵੀ, ਤੇ ਦੋਵਾਂ ਲਈ ਲੋਕਾਂ ਦੀਆਂ ਜ਼ਰੂਰਤਾਂ ਪੂਰਾ ਕਰਨਾ ਵੀ। ਪਰ ਇਹ ਗੱਲ ਸਮਝ ਆਉਣੀ ਇੰਨੀ ਸਹਿਜ ਨਹੀਂ, ਉਹ ਉੱਚੀ-ਉੱਚੀ ਹੱਸਿਆ ਸੀ। ਸਾਡੀਆਂ ਸਰਕਾਰਾਂ ਇਹ ਸੋਚਦੀਆਂ ਕਿ ਵਪਾਰ ਹੱਥ ਵਿਚ ਲੈ ਕੇ ਅੰਨ੍ਹੀ ਮਾਇਆ 'ਕੱਠੀ ਹੋ ਜੂ, ਉਹਨਾਂ ਦੇ ਵਪਾਰ ਇਹ ਮੰਨਦੇ ਕਿ ਸਰਕਾਰ ਨੂੰ ਮੁੱਠੀ 'ਚ ਕਰ ਕੇ ਮਾਇਆ ਦੇ ਢੇਰ ਲੱਗ ਜਾਣਗੇ। ਕੀ ਇਹ ਸਹਿਜ ਗੱਲਾਂ ਨੇ? ਲੁੱਟ-ਖਸੁੱਟ ਤਾਂ ਅਸਹਿਜ ਜਿਹਾ ਹੀ ਵਰਤਾਰਾ ਹੁੰਦਾ, ਉਸ ਨੇ ਮੱਥੇ ਤੋਂ ਚੋਂਦਾ ਮੁੜ੍ਹਕਾ ਪੂੰਝਦਿਆਂ ਕਿਹਾ ਸੀ। ਉਸਦਾ ਇਹ ਸਹਿਜ-ਅਸਹਿਜ ਵਾਲਾ ਭਾਸ਼ਣ ਮੇਰੇ ਸਿਰ ਉੱਤੋਂ ਦੀ ਹੀ ਗਿਆ ਸੀ। ਮੈਨੂੰ ਪਹਿਲੀ ਵਾਰ ਲੱਗਾ ਸੀ ਕਿ ਪ੍ਰੋਫੈਸਰ ਬਖ਼ਤਾਵਰ ਦੇ ਸਿਧਾਂਤ ਮੇਰੇ ਪੱਲੇ ਨਹੀਂ ਪੈਣੇ। ਮੈਂ ਘਰ ਜਾਣ ਦਾ ਬਹਾਨਾ ਮਾਰ ਕੇ ਉੱਠ ਆਇਆ ਸਾਂ। ਪਰ ਉਹ ਇਨਸਾਈਕਲੋਪੀਡੀਆ ਮੇਰੇ ਅੰਦਰ ਬੈਠ ਗਿਆ ਸੀ ਕਿਤੇ। ਮੈਂ ਉਸਨੂੰ ਪੜ੍ਹਨਾ ਚਾਹੁੰਦਾ ਸਾਂ ਪਰ ਮੈਨੂੰ ਉਹ ਕਿਤਿਓਂ ਨਾ ਥਿਆਇਆ। ਕੀ ਪਤਾ ਸੀ ਕਿ ਉਹੀ ਗ੍ਰੰਥ ਮੈਨੂੰ ਇਥੇ ਜੇਲ੍ਹ ਦੀ ਲਾਇਬ੍ਰੇਰੀ ਵਿਚੋਂ ਮਿਲੇਗਾ। ਇਕ ਹਫ਼ਤੇ ਵਿਚ ਮੈਂ ਸਾਰੀ ਕਿਤਾਬ ਪੜ੍ਹ ਮਾਰੀ ਸੀ।

ਜਿਹਨਾਂ ਦਿਨਾਂ ਵਿਚ ਮੈਂ ਇਹ ਕਿਤਾਬ ਪੜ੍ਹ ਰਿਹਾ ਸੀ, ਮੈਂ ਕਈ ਦਿਨ ਨਹਾਇਆ ਵੀ ਨਾ। ਭੀਰੇ ਨੇ ਰੋਜ਼ ਗੱਲਾਂ ਕਰਨੀਆਂ ਅਖੇ ਉਥੇ ਕਾਲਜ ਪੜ੍ਹਦਿਆਂ ਤਾਂ ਬੜਾ ਖ਼ਿਆਲ ਰੱਖਦਾ ਹੁੰਦਾ ਸੀ। ਆਹੋ ਜੀ ਉਥੇ ਸਵਾਤੀ ਜੋ ਹੁੰਦੀ ਸੀ, ਜਨਾਬ ਦੀ ਮੇਨਕਾ। ਤੇ ਇਥੇ ਆ ਕੇ ਵਿਸ਼ਵਾਮਿੱਤਰ ਨੇ ਸਮਾਧੀ ਲਾ ਲਈ। ਕਦੇ ਆਖਦਾ, ਬਾਈ ਨ੍ਹਾ-ਧੋ ਤਾਂ ਲਿਆ ਕਰ, ਤੂੰ ਤਾਂ ਇਉਂ ਗ੍ਰੰਥਾਂ ਨੂੰ ਚਿੰਬੜ ਗਿਐਂ ਜਿਵੇਂ ਪੀ ਐਚ ਡੀ ਕਰਨ ਆਇਆ ਹੋਵੇਂ ਇਥੇ। ਮੈਂ ਭੀਰੇ ਦੀਆਂ ਇਹਨਾਂ ਗੱਲਾਂ ਨੂੰ ਭੋਰਾ ਨਹੀਂ ਸੀ ਗੌਲਿਆ। ਉਸਨੂੰ ਕੀ ਪਤਾ ਸੀ ਮੈਂ ਕਿਹੜੀ 'ਪੀ ਐਚ ਡੀ' ਕਰ ਰਿਹਾ ਸਾਂ ਇਥੇ। ਤਾਓਵਾਦ ਬਾਰੇ ਪੜ੍ਹ ਕੇ ਮੈਂ ਤਾਂ ਹੋਰ ਦਾ ਹੋਰ ਹੀ ਹੋ ਚੱਲਿਆ ਸਾਂ। ਸਹਿਜ ਅਵਸਥਾ ਵਾਲੇ ਇਸ ਦਰਸ਼ਨ 'ਚੋਂ ਮੈਨੂੰ ਜੋ ਆਨੰਦ ਤੇ ਸਮਝ ਆ ਰਹੀ ਸੀ, ਉਹ ਤਾਂ ਬੱਸ ਕਿਆ ਕਹਿਣੇ।

ਕਦੇ ਕਦੇ ਮੈਂ ਸੋਚਦਾਂ ਕਿੰਨਾ ਡੂੰਘਾ ਉੱਤਰਿਆ ਹੋਇਆ ਮੇਰੇ ਅੰਦਰ ਪ੍ਰੋਫੈਸਰ ਬਖ਼ਤਾਵਰ। ਆਹ ਆਨੰਦ ਤੇ ਸਮਝ ਵਾਲੀ ਗੱਲ ਹੀ ਲੈ ਲਵੋ। ਇਹ ਵੀ ਤਾਂ ਉਸੇ ਤੋਂ ਸੁਣੀ ਸੀ ਪਹਿਲੀ ਵਾਰ। ਅਖੇ ਸਮਝ ਸਹੀ ਹੋ ਜਾਵੇ ਤਾਂ ਪੈਸਾ ਕਮਾਉਣਾ ਵੀ ਸਹਿਜ ਹੀ ਹੈ। ਕਿਸੇ ਦੂਜੇ ਦਾ ਨੁਕਸਾਨ ਕਰੇ ਬਿਨਾਂ ਵੀ ਮਾਇਆ ਕਮਾਈ ਜਾ ਸਕਦੀ ਹੈ, ਇਹ ਗੱਲ ਸਹੀ ਸਮਝ 'ਚੋਂ ਹੀ ਨਿਕਲਦੀ ਹੈ ਤੇ ਇਹ



ਗੱਲ ਹੀ ਪਰਮ-ਆਨੰਦ ਦਿੰਦੀ ਹੈ। ਇਓਂ ਆਨੰਦ ਤੇ ਸਮਝ ਨਾਲੋ-ਨਾਲ ਚੱਲਦੇ ਨੇ, ਵੱਖੋ-ਵੱਖ ਨਹੀਂ। ਮੇਰੇ ਨਾਲ ਬੈਠੀ ਸਵਾਤੀ ਦੇ ਸਵਾਲ ਦਾ ਜਵਾਬ ਉਸਨੇ ਇਸ ਅੰਦਾਜ਼ ਵਿਚ ਦਿੱਤਾ ਸੀ ਕਿ ਮੇਰਾ ਸਿਰ ਝੂੰਮਣ ਲੱਗ ਗਿਆ ਸੀ। ਕਲਾਸ ਤੋਂ ਬਾਅਦ ਸਵਾਤੀ ਨਾਲ ਲਾਅਨ ਵਿਚ ਬੈਠਿਆਂ ਮੈਥੋਂ ਸਹਿਜੇ ਹੀ ਕਹਿ ਹੋ ਗਿਆ ਸੀ, ਕਿਥੇ ਆਹ ਆਨੰਦ ਤੇ ਸਮਝ ਵਾਲੀ ਗੱਲ ਤੇ ਕਿਥੇ ਖੇਤੀ ਦਾ ਅਰਥਸ਼ਾਸਤਰ, ਕਿਆ ਸਮਤੋਲ ਬਿਠਾਇਐ ਇਹ ਬੰਦਾ ਕਿੰਨਾ ਕੁ ਡੂੰਘਾ ਹੋਰ ਜਾ ਸਕਦੈ! ਸਵਾਤੀ ਨੇ ਮੇਰੀ ਬਾਂਹ ਨਾਲ ਆਪਣਾ ਸਿਰ ਛੁਹਾਉਂਦਿਆਂ ਕਿਹਾ ਸੀ, ਇਹ ਤਾਂ ਤੁਸੀਂ ਜਾਣੋ ਜਾਂ ਤੁਹਾਡੇ ਸਰ, ਉਹਨਾਂ ਦੇ ਹੀ ਅੰਦਰ ਉੱਤਰੀ ਜਾਓ, ਜੋ ਤੁਹਾਡੇ ਅੰਦਰ ਉੱਤਰਨ ਨੂੰ ਫਿਰਦੀ ਹੈ ਉਹਨੂੰ ਨਾ ਵੇਖਿਓ।

ਮੈਨੂੰ ਸੱਚੀਓਂ ਕਦੇ-ਕਦੇ ਸਵਾਤੀ ਦੀਆਂ ਗੱਲਾਂ ਫ਼ਜ਼ੂਲ ਲੱਗਦੀਆਂ। ਬੰਦਾ ਕਿਹੜੇ ਚੱਕਰਾਂ 'ਚ ਉਲਝਿਆ ਫਿਰਦੈ। ਐਵੇਂ ਨਿੱਕੇ-ਨਿੱਕੇ ਬਚਪਨੇ। ਜ਼ਿੰਦਗੀ ਦੇ ਮਸਲੇ ਵੱਡੇ ਨੇ। ਮੈਂ ਉਹਨਾਂ ਵੱਡੇ ਮਸਲਿਆਂ ਦੇ ਹੱਲ ਟੋਲ੍ਹਦਾ। ਪ੍ਰੋਫੈਸਰ ਮੇਰੀ ਬਿਰਤੀ ਇਕਾਗਰ ਕਰ ਦਿੰਦਾ ਤੇ ਮੈਂ ਉਸ ਦੇ ਬੋਲਾਂ ਵਿਚ ਸਮਾਧੀ ਲਾ ਲੈਂਦਾ। ਦਰਅਸਲ ਮੈਨੂੰ ਉਸਦੇ ਪੜ੍ਹਾਉਣ ਦਾ ਅੰਦਾਜ਼ ਕੀਲੀ ਫਿਰਦਾ ਸੀ। ਅਰਥਸ਼ਾਸਤਰ ਦੀਆਂ ਗੱਲਾਂ ਨੂੰ ਉਹ ਅਜਿਹੀ ਪੁੱਠ ਦਿੰਦਾ ਕਿ ਮੇਰਾ ਰੋਮ-ਰੋਮ ਉਸ ਦੀਆਂ ਗੱਲਾਂ ਨਾਲ ਜੁੜ ਜਾਂਦਾ। ਅਰਥਸ਼ਾਸਤਰ ਤੇ ਵਪਾਰ ਨੂੰ ਉਹ ਵਿਅਕਤੀਗਤ ਮੁਨਾਫ਼ੇ ਦੇ ਫਲਸਫੇ ਵਜੋਂ ਨਹੀਂ, ਸਗੋਂ ਸਮਾਜਕ ਤਬਦੀਲੀ ਦੇ ਸਾਧਨ ਵਜੋਂ ਵੇਖਦਾ।

ਉਦੋਂ ਤਾਂ ਹੱਦ ਹੀ ਹੋ ਗਈ ਸੀ ਜਦੋਂ ਉਸਨੇ ਹਰੀ ਕ੍ਰਾਂਤੀ ਬਾਰੇ ਚੈਪਟਰ ਪੜ੍ਹਾਉਣ ਤੋਂ ਬਾਅਦ ਗੱਲ ਮੁਕਾਈ ਸੀ। ਕਹਿੰਦਾ ਸੀ ਕਿ ਆਹ ਕ੍ਰਾਂਤੀ ਊਂਈ ਨਹੀਂ ਸੀ ਆ ਗਈ, ਉਹਨਾਂ ਤੋਂ ਪੁੱਛ ਕੇ ਹੀ ਆਈ ਸੀ। ਪੂਰੀ ਤਰ੍ਹਾਂ 'ਪ੍ਰਾਯੋਜਤ ਇਨਕਲਾਬ' ਸੀ ਇਹ। ਉਸਦਾ ਅਮਰੀਕਾ, ਇੰਗਲੈਂਡ ਵੱਲ ਕੀਤਾ ਇਸ਼ਾਰਾ ਮੈਂ ਸਮਝ ਰਿਹਾ ਸਾਂ। ਜਦੋਂ ਉਹਨਾਂ ਨੇ ਇਹ ਵੇਖਿਆ ਕਿ ਇਹ ਹਿੰਦੁਸਤਾਨੀ ਤਾਂ ਆਪ ਹੀ ਉਗਾਈ ਜਾਂਦੇ ਨੇ ਆਪ ਹੀ ਛਕੀ-ਪਹਿਨੀ ਜਾਂਦੇ ਨੇ, ਬਾਜ਼ਾਰ ਵੱਲ ਤਾਂ ਊਂਈ ਮੂੰਹ ਨਹੀਂ ਕਰਦੇ, ਤਦੇ ਉਹਨਾਂ ਨੇ ਇਹ ਨੀਤੀ ਘੜੀ ਸੀ। ਇਹਨਾਂ ਹਿੰਦੁਸਤਾਨੀਆਂ ਨੂੰ ਇਕ-ਦੋ ਫ਼ਸਲਾਂ ਤਕ ਸੀਮਿਤ ਕਰ ਦਿਓ। ਬਾਕੀ ਖ਼ਰੀਦਣ ਆਪੇ ਬਾਜ਼ਾਰ ਕੰਨੀਂ ਭੱਜੇ ਆਉਣਗੇ। ਜਿੰਦਾਂ ਹੀ ਬਾਜ਼ਾਰ 'ਚ ਆਉਣ, ਅੱਖਾਂ ਚੁੰਧਿਆ ਦਿਓ ਸਹੁਰਿਆਂ ਦੀਆਂ। ਬੱਸ ਫਿਰ ਰੌਸ਼ਨੀ ਦੀ ਚਮਕ-ਦਮਕ ਵਿਚ ਵੇਚ ਦਿਓ ਜੋ ਕੁਝ ਚਾਹੋ। ਇਸੇ ਰੌਸ਼ਨੀ ਨਾਲ ਚਕਾਚੌਂਧ ਕਰ ਕੇ ਉਹਨਾਂ ਕੀਟਨਾਸ਼ਕ ਵੇਚੇ, ਪਾਣੀ ਵੀ ਜ਼ਹਿਰੀ ਹੋ ਗਿਆ, ਹਵਾ ਵੀ, ਫ਼ਸਲਾਂ ਤੇ ਧਰਤੀ ਵੀ। ਇਸੇ ਰੌਸ਼ਨੀ ਦੇ ਓਹਲੇ ਲਾਲਚ ਦੀ ਫ਼ਿਤਰਤ ਵੇਚ ਦਿੱਤੀ। ਉਤਪਾਦਨ ਵਧਾਉਣ ਦੇ ਲਾਲਚ ਨੇ ਅਜਿਹੀਆਂ ਬੀਮਾਰੀਆਂ ਫੈਲਾਈਆਂ ਕਿ ਬੰਦੇ ਦਾ ਜਿਉਣਾ ਵੀ ਦੁੱਭਰ ਹੋ ਗਿਆ। ਉਹ ਤਾਂ ਆਪਣੀ ਗੱਲ ਮੁਕਾ ਕੇ ਤੁਰ ਗਿਆ ਸੀ ਪਰ ਮੇਰੀ ਤਾਂ ਹਿੱਕ ਵਿਚ ਫਸਿਆ ਹੈ ਮਸਲਾ।

ਇਥੇ ਆ ਕੇ ਵੀ ਜਦੋਂ ਅਫ਼ਰੀਕਾ ਬਾਰੇ ਪੜ੍ਹ ਰਿਹਾ ਸਾਂ ਤਾਂ ਜਿਵੇਂ ਹੀ ਆਰਥਿਕਤਾ ਦਾ ਜ਼ਿਕਰ ਆਇਆ ਮੈਨੂੰ ਆਹ ਰੌਸ਼ਨੀ ਤੇ ਅੱਖਾਂ ਦਾ ਚੁੰਧਿਆਉਣਾ ਯਾਦ ਆ ਗਿਆ। ਜਿੰਨਾ ਵੀ ਅਫ਼ਰੀਕੀ ਸਾਹਿਤ ਮੈਂ ਇਥੇ ਜੇਲ੍ਹ ਵਿਚ ਵੇਖਿਆ, ਉਹ ਇਸ ਨਵੇਂ ਬਾਜ਼ਾਰੂ ਸਿਸਟਮ ਦੇ ਉਵੇਂ ਹੀ ਵਿਰੁੱਧ ਸੀ ਜਿਵੇਂ ਭਾਰਤ ਵਿਚ ਕਾਮਰੇਡ ਲਿਖਿਆ ਕਰਦੇ ਨੇ। ਅਫ਼ਰੀਕਾ ਵੀ ਭਾਰਤ ਵਾਂਗ ਹੀ ਇੰਗਲੈਂਡ ਦਾ ਗ਼ੁਲਾਮ ਰਿਹਾ। ਆਜ਼ਾਦੀ ਤੋਂ ਮਗਰੋਂ ਇਥੇ ਵੀ ਮਿਸ਼ਰਿਤ ਆਰਥਿਕਤਾ ਹੀ ਚੱਲਦੀ ਰਹੀ। ਸਰਕਾਰ ਵੀ ਵਪਾਰ ਦਾ ਹਿੱਸਾ ਰਹੀ, ਨਿਜੀ ਵਪਾਰਕ ਅਦਾਰੇ ਵੀ ਕਾਰਜਸ਼ੀਲ ਰਹੇ। ਭਾਰਤ ਦੀ ਤਰ੍ਹਾਂ ਹੀ ਇਹ ਵੀ ਅਮੀਰ ਲੋਕਾਂ ਦਾ ਗ਼ਰੀਬ ਦੇਸ਼ ਰਿਹਾ। ਅਮੀਰਾਂ-ਗਰੀਬਾਂ ਵਿਚਕਾਰ ਉਮਰਾਂ ਜੇਡੀ ਖਾਈ। ਹੁਣ ਕੁਝ ਕੁ ਸਾਲਾਂ ਤੋਂ ਇਥੇ ਵੀ ਉਵੇਂ ਹੀ ਬਾਜ਼ਾਰ ਮੂੰਹ ਅੱਡ ਰਿਹਾ ਸੀ ਜਿਵੇਂ ਭਾਰਤ ਵਿਚ। ਖੁੱਲ੍ਹੇ ਬਾਜ਼ਾਰ ਦੇ ਨਾਂ 'ਤੇ ਸਾਰੀ ਦੁਨੀਆਂ ਮੂੰਹ-ਚੁੱਕੀ ਤੁਰੀ ਆਉਂਦੀ ਸੀ ਇਧਰ ਨੂੰ। ਅਜਿਹੀਆਂ ਕੁਝ ਗੱਲਾਂ ਮੈਨੂੰ ਅਫ਼ਰੀਕੀ ਕਿਤਾਬਾਂ 'ਚੋਂ ਪੜ੍ਹਨ ਨੂੰ ਮਿਲੀਆਂ ਸਨ ਤਾਂ ਕੁਝ ਰੌਬਰਟ

ਐਡਮਸ ਨੇ ਦੱਸੀਆਂ ਸਨ। ਰੌਬਰਟ ਵੀ ਮੇਰੀ ਕੁ ਹੀ ਉਮਰ ਦਾ ਕੈਦੀ ਸੀ। ਕਾਲੀ ਨਸਲ ਦਾ ਉੱਚਾ-ਲੰਮਾ ਜਵਾਨ। ਸਰਕਾਰ ਖ਼ਿਲਾਫ਼ ਬਗਾਵਤ ਦੇ ਕੇਸ ਵਿਚ ਫਸਿਆ ਹੋਇਆ ਸੀ ਉਹ। ਮੈਨੂੰ ਰੌਬਰਟ ਵਿਚੋਂ ਹਿੰਦੁਸਤਾਨੀ ਨਕਸਲੀਆਂ ਵਰਗਾ ਗੱਭਰੂ ਦਿਸਦਾ। ਉਹ ਅਫ਼ਰੀਕਾ ਵਿਚ ਆਉਂਦੇ ਇਸ ਨਵੇਂ 'ਇਨਕਲਾਬ' ਬਾਰੇ ਬੋਲਦਾ ਅੰਤਾਂ ਦਾ ਭਾਵੁਕ ਹੋ ਜਾਂਦਾ। ਅਖੇ ਆਪਣੇ ਧੰਦੇ ਛੱਡ ਕੇ ਆਹ ਪੁੱਠੇ ਕੰਮਾਂ 'ਚ ਫਸਣਾ ਪੂਰਾ ਹੱਲ ਨਹੀਂ ਹੋ ਸਕਦਾ, ਪੂਰਾ ਹੱਲ ਤਾਂ ਹਿੰਦੁਸਤਾਨ ਕੰਨੀਂ ਹੋ ਰਿਹੈ।

ਪੂਰਾ ਹੱਲ ਲੱਭਣਾ ਪਊ ਮਿੱਤਰੋ, ਪੂਰਾ ਹੱਲ। ਆਹ ਅੱਧੀਆਂ-ਅਧੂਰੀਆਂ ਨੀਤੀਆਂ, ਗੋਲ-ਮੋਲ ਗੱਲਾਂ, ਇਹਨਾਂ ਨਾਲ ਕੋਈ ਗੱਲ ਨ੍ਹੀਂ ਬਣ ਸਕਣੀ। ਮੇਰੇ ਕੰਨਾਂ ਵਿਚ ਪ੍ਰੋਫੈਸਰ ਬਖ਼ਤਾਵਰ ਵਾਲਾ ਸਪੀਕਰ ਫੇਰ ਬੋਲ ਪਿਐ। ਸੂਚਨਾ ਇਨਕਲਾਬ ਵਾਲੀ ਗੱਲ ਨੂੰ ਸਮੇਟਦਾ ਉਹ ਇਉਂ ਤੜਫਿਆ ਸੀ ਜਿਵੇਂ ਸਾਰੀ ਫ਼ਸਲ ਆੜ੍ਹਤ 'ਤੇ ਸੁੱਟ ਦੇਣ ਮਗਰੋਂ ਵੀ ਕਿਸਾਨ ਦੇ ਖ਼ਾਤੇ 'ਤੇ ਲੀਕ ਨਾ ਮਾਰਨ ਵਾਲੇ ਹੁਕਮ ਦੀ ਪਾਲਣਾ ਕਰਦਾ ਮੁਨੀਮ ਅੰਦਰੇ-ਅੰਦਰ ਜਜ਼ਬਾਤੀ ਹੋ ਜਾਂਦੈ ਕਦੇ-ਕਦੇ। ਜਿਹੜੇ ਬੰਦੇ, ਜਿਹੜੀ ਕੰਪਨੀ ਆਹ ਕੰਪਿਊਟਰ ਬਣਾ ਸਕਦੀ ਹੈ, ਉਹਨਾਂ ਤੋਂ ਆਹ ਸੌਫਟਵੇਅਰ ਜੇ ਨ੍ਹੀਂ ਬਣਨਗੇ ਭਲਾ? ਆਹ ਪ੍ਰੋਗਰਾਮ ਜੇ ਲਿਖਣੇ ਕਿੱਡੀ ਕੁ ਵੱਡੀ ਗੱਲ ਹੈ, ਜਿਹੜੀ ਉਹ ਆਪ ਨ੍ਹੀਂ ਕਰ ਸਕਦੇ ਤੇ ਹਿੰਦੁਸਤਾਨ ਭੇਜਦੇ ਨੇ! ਸਭ ਚੋਜਾਂ ਨੇ ਉਹਨਾਂ ਦੀਆਂ। ਗੁੱਝੀਆਂ ਚਾਲਾਂ ਚੱਲਦੇ ਨੇ, ਗੁੱਝੀਆਂ। ਪਹਿਲਾਂ ਹਰੇ ਇਨਕਲਾਬ ਦੇ ਨਾਂ 'ਤੇ ਕਿਸਾਨ ਨੂੰ ਦੋ ਫ਼ਸਲਾਂ 'ਚ ਫਸਾ 'ਤਾ। ਬਾਕੀ ਸਭ ਖ਼ਰੀਦਣ ਮੰਡੀ ਤੁਰੇ ਫਿਰੋ। ਹੁਣ ਆਹ ਸੂਚਨਾ ਇਨਕਲਾਬ ਵਾਲੀ ਖੇਡ ਛੇੜ ਲੀ। ਮੁੰਡੇ-ਕੁੜੀਆਂ ਕੰਪਿਊਟਰ ਜੇ 'ਚ ਹੀ ਵਾੜ 'ਤੇ। ਕੰਪਿਊਟਰ ਦੇ ਇੰਜੀਨੀਅਰ ਬਣੋ, ਕੰਪਿਊਟਰ 'ਤੇ ਸੌਫਟਵੇਅਰ ਬਣਾਉਣੇ ਸਿੱਖੋ, ਵੱਡੇ ਸ਼ਹਿਰਾਂ 'ਚ ਨੌਕਰੀਆਂ ਕਰੋ, ਉਹਨਾਂ ਦੀਆਂ ਕੰਪਨੀਆਂ ਲਈ ਪ੍ਰੋਗਰਾਮ ਲਿਖੋ, ਢੇਰਾਂ ਦੇ ਢੇਰ ਪੈਸੇ ਕਮਾਓ, ਮੰਡੀ ਦੀ ਖੁੱਲ੍ਹ ਵਿਚ ਗੁੰਮੇ-ਗਵਾਚੋ, ਪਿੰਡਾਂ 'ਚੋਂ ਕਿੱਲੇ ਵੇਚੋ, ਸ਼ਹਿਰਾਂ ਵਿਚ ਫ਼ੁੱਟ ਖਰੀਦੋ, ਆਪੇ ਉਪਭੋਗੀ ਬਣੋ, ਸਾਰੀ ਉਮਰ ਆਪਣੇ-ਆਪ ਨੂੰ ਹੀ ਭੋਗੀ ਜਾਓ। ਬੋਲਦੇ-ਬੋਲਦੇ ਪ੍ਰੋਫੈਸਰ ਦਾ ਗੱਚ ਭਰ ਆਇਆ ਸੀ ਤੇ ਮੇਰੀਆਂ ਅੱਖਾਂ। ਮੈਂ ਕਲਾਸ ਤੋਂ ਬਾਅਦ ਵੀ ਕਿੰਨਾ ਹੀ ਚਿਰ ਕੁਝ ਬੋਲ ਨਹੀਂ ਸਾਂ ਸਕਿਆ। ਅਗਲੀ ਕੋਈ ਕਲਾਸ ਵੀ ਨਹੀਂ ਸੀ ਲਾਈ। ਸਕੂਟਰ ਚੁੱਕ ਘਰ ਵੱਲ ਨੂੰ ਹੋ ਲਿਆ ਸਾਂ। ਰਾਹ ਵਿਚ ਸੂਏ ਕੰਢੇ ਸਕੂਟਰ ਰੋਕ ਕੇ ਕਿੰਨਾ ਹੀ ਚਿਰ ਰੋਂਦਾ ਰਿਹਾ ਸਾਂ। ਆਪਣੀ ਚੰਗੀ-ਮਾੜੀ ਹੋਣੀ ਨੂੰ ਹੱਸ ਕੇ ਟੱਕਰਨ ਵਾਲਾ ਮੈਂ ਮੁਲਕ ਦੀ ਹੋਣੀ 'ਤੇ ਫਿੱਸ ਪਿਆ ਸਾਂ।

ਭਾਰਤ ਵਿਚ ਜੋ ਦੋ ਵੱਡੇ ਆਰਥਿਕ 'ਇਨਕਲਾਬ' ਆਏ ਦੱਸਦੇ ਆ, ਉਹਨਾਂ ਵੀ ਦੇਸ਼ ਦਾ ਕੁਝ ਨਾ ਸੰਵਾਰਿਆ। ਜਿਵੇਂ ਪ੍ਰੋਫੈਸਰ ਆਖਦਾ ਸੀ, ਖੇਤੀ ਦਾ 'ਇਨਕਲਾਬ' ਵੀ ਇਕ ਵੱਡੀ ਚਾਲ ਦਾ ਹੀ ਹਿੱਸਾ ਸੀ, ਆਹ ਸੂਚਨਾ ਵਾਲੇ 'ਇਨਕਲਾਬ' 'ਚ ਵੀ ਓਹੀ ਚਾਲਾਂ-ਸਾਜ਼ਿਸ਼ਾਂ। ਪ੍ਰੋਫੈਸਰ ਕਿਹਾ ਕਰਦਾ ਸੀ ਬਈ ਅਫ਼ਰੀਕਾ ਕੰਨੀਂ ਆਊ ਇਨਕਲਾਬ, ਇਥੇ ਵੀ ਡੂੰਘੀ ਸੋਚ ਰੱਖਣ ਵਾਲੇ ਬੰਦੇ ਇਸ ਸਭ ਨੂੰ ਕੋਝੀ ਜਿਹੀ ਚਾਲ ਹੀ ਦੱਸਦੇ। ਜਿਵੇਂ ਆਹ ਰੌਬਰਟ ਆਖਦਾ ਕਿ ਆਪਣੇ ਕੰਮ-ਧੰਦਿਆਂ ਨੂੰ ਪਛਾਣਨਾ ਜ਼ਰੂਰੀ ਹੈ, ਬਾਕੀ ਆਹ ਨਵੀਨ ਆਰਥਿਕਤਾ ਵਾਲਾ ਤਾਂ ਨਿਰਾ ਭਰਮ ਹੀ ਹੈ ਬੱਸ। ਇਹ ਆਖੀ ਜਾਊ ਕਿ ਭਾਰਤ ਵਿਚ ਪੂਰਨ ਇਨਕਲਾਬ ਆਉਣ ਦੇ ਆਸਾਰ ਨੇ। ਮੈਂ ਦੋਹੇ ਪਾਸੇ ਵੇਖ ਲਏ। ਨਾ ਉਧਰ ਕੁਝ ਦਿਸਦਾ, ਨਾ ਇਧਰ। ਦੁਨੀਆਂ ਵਿਚ ਹੋਈ ਕੀ ਜਾਂਦਾ ਮੈਨੂੰ ਤਾਂ ਸਮਝ ਜ੍ਹੀ ਓ ਨ੍ਹੀਂ ਆਉਂਦੀ ਕੁਝ। ਜਿੰਨਾ ਵੱਧ ਘੁੰਮ ਕੇ ਵੇਖੋ, ਉਨਾ ਯਕੀਨ ਜ੍ਹਾ ਉੱਠਦਾ ਜਾਂਦਾ ਆਹ ਵਿਕਾਸ ਵਾਲੀਆਂ ਗੱਲਾਂ ਤੋਂ। ਕਦੇ-ਕਦੇ ਤਾਂ ਸਿਰ ਪਾਟਣ ਨੂੰ ਆ ਜਾਂਦਾ। ਫਿਰ ਆਹ ਭੀਰਾ ਕਹੂ ਅਖੇ ਬਾਈ ਮਾਲ-ਮੂਲ ਖਾ ਲਿਆ ਕਰ ਭੋਰਾ, ਐਨ ਨੌਂ-ਬਰ-ਨੌਂ ਰਹੇਂਗਾ, ਐਂ ਤਾਂ ਤੂੰ ਭਕਾਈ ਜ੍ਹੀ ਮਾਰਨੋਂ ਨ੍ਹੀਂ ਹਟਦਾ। ਮੈਂ ਸੋਚਦਾਂ ਜਿਹੜੇ ਮਾਲ ਖਾਂਦੇ ਆ, ਉਹਨਾਂ ਕਿਹੜੇ ਤੀਰ ਮਾਰ ਲਏ ਜੋ ਮੈਥੋਂ ਨਾ ਵੱਜੇ। ਮੈਨੂੰ ਘੱਟੋ-ਘੱਟ ਬਿਮਾਰੀ ਤਾਂ ਸਮਝ ਆ ਰਹੀ ਆ, ਉਹ ਤਾਂ ਇਥੋਂ ਤੱਕ ਵੀ ਨ੍ਹੀਂ ਪਹੁੰਚਦੇ। ਉਹ ਤਾਂ ਧਿਆਨ ਜ੍ਹਾ ਹੋਰ ਪਾਸੇ ਲੈ ਜਾਣ ਜੋਗਾ ਹੀ ਹੱਲ ਕਰਦੇ ਨੇ ਬੱਸ ਜਿਹਨੂੰ 'ਬੈਂਡ-



ਏਡ ਸੌਲਿਊਸ਼ਨ' ਕਹਿੰਦੇ ਹੁੰਦੇ ਨੇ।

'ਬੈਂਡ-ਏਡ ਸੌਲਿਊਸ਼ਨ' ਬਾਰੇ ਸੋਚ ਕੇ ਮੈਨੂੰ ਹਾਸਾ ਜਿਹਾ ਆ ਗਿਐ। ਪ੍ਰੋਫੈਸਰ ਬੜਾ ਵਰਤਦਾ ਸੀ ਇਹ ਸ਼ਬਦ-ਜੋੜ। ਅਖੇ ਬੰਦੇ ਦੀ ਲੱਤ ਟੁੱਟ ਜਾਏ ਤੇ ਬੰਦਾ ਓਸ 'ਤੇ ਬੈਂਡ-ਏਡ ਲਾਈ ਫਿਰੇ। ਓ ਭਲਿਓ-ਮਾਣਸੋ ਇਉਂ ਕਿਵੇਂ 'ਰਾਮ ਆ ਜੂ। ਇਹ ਤਾਂ ਬੱਸ ਮਨ ਜ੍ਹਾ ਵਰ੍ਹਾਉਣ ਆਲੀ ਓ ਗੱਲ ਆ। ਬਈ ਹਾਂ, ਕੋਈ ਮੱਲ੍ਹਮ ਲਾਈ ਆ ਸੱਟ 'ਤੇ। ਆਹ ਆਪਣੇ ਪੰਜਾਬੀ ਵੀ ਇਉਂ ਹੀ ਬੈਂਡ-ਏਡਾਂ ਲਾਈ ਫਿਰਦੇ ਨੇ ਟੁੱਟੇ ਅੰਗਾਂ 'ਤੇ। ਕੋਈ ਦਾਰੂ ਪੀ ਕੇ ਗ਼ਮ ਗ਼ਲਤ ਕਰਦਾ ਫਿਰਦਾ, ਕੋਈ ਮਾਲ ਛਕੀਂ ਜਾਂਦਾ, ਕੋਈ ਤੀਵੀਂਬਾਜ਼ੀ 'ਚ ਉਲਝਿਆ। ਤੇ ਇਹਨਾਂ ਨੂੰ ਜਾਪਦਾ ਖਵਨੀਂ ਇਉਂ ਈ ਖ਼ੁਸ਼ਹਾਲੀ ਮੁੜ ਆਊ ਪੰਜਾਬ 'ਚ। ਖ਼ੁਸ਼ਹਾਲੀ ਕੀ ਮੁੜਨੀ ਐਂ, ਸਗੋਂ ਪਹਿਲਾਂ ਜ਼ਮੀਨਾਂ ਗਹਿਣੇ ਕਰ ਹੋ ਜਾਂਦੀਐਂ, ਮਗਰੋਂ ਗਹਿਣੇ ਹੋਈਆਂ ਵਿਕੀਂ ਜਾਂਦੀਐਂ। ਤੇ ਬੱਸ, ਚੱਲ ਸੋ ਚੱਲ, ਰਸਾਤਲ ਵੱਲ।

ਪ੍ਰੋਫੈਸਰ ਦੀ ਜ਼ਮੀਨਾਂ ਗਹਿਣੇ ਹੋਣ ਵਾਲੀ ਗੱਲ ਸੋਚ ਕੇ ਮੇਰੀ ਧੜਕਣ ਜ੍ਹੀ ਤੇਜ਼ ਹੋ ਗਈ ਹੈ। ਆਪਣਾ ਆਪ ਵੀ ਗੁਨਾਹਗਾਰ ਜ੍ਹਾ ਲੱਗਣ ਲੱਗਾ ਹੈ ਮੈਨੂੰ। ਦੋ ਕਿੱਲੇ ਗਹਿਣੇ ਕਰਕੇ ਮੈਂ ਏਜੰਟ ਦੇ ਢਿੱਡ ਵਿਚ ਪਾਏ ਸੀ, ਢਾਈ ਕਿੱਲੇ ਭੀਰੇ ਹੁਰਾਂ ਦੇ ਧਰੇ ਗਏ। ਤਾਂ ਕਿਤੇ ਅਫ਼ਰੀਕਾ ਕੰਨੀਂ ਮੂੰਹ ਕਰ ਹੋਇਆ ਸੀ। ਮੂੰਹ ਕਰਕੇ ਵੀ ਕੀ ਖੱਟ ਲਿਆ? ਅਖੇ ਬਾਰੀਂ ਬਰਸੀਂ ਖੱਟਣ ਗਿਆ ਸੀ ਖੱਟ ਕੇ ਲਿਆਂਦਾ ਛਿੱਕੂ।

ਆਹ 'ਛਿੱਕੂ' ਸ਼ਬਦ ਪ੍ਰੋਫੈਸਰ ਕਲਾਸ 'ਚ ਵੀ ਕਈ ਵਾਰ ਵਰਤ ਲੈਂਦਾ ਸੀ। ਊਂ ਮੈਨੂੰ ਇਸ ਸ਼ਬਦ ਦੇ ਅਰਥ ਅੱਜ ਤਕ ਨ੍ਹੀਂ ਪਤਾ ਲੱਗੇ। ਹਾਂ, ਅੰਦਾਜ਼ਾ ਜ੍ਹਾ ਜ਼ਰੂਰ ਹੈ। ਸ਼ਾਇਦ ਇਹ ਪ੍ਰੋਫੈਸਰ ਬਖ਼ਤਾਵਰ ਹੁਰਾਂ ਦੇ ਜੱਦੀ 'ਲਾਕੇ ਕੰਨੀਂ ਦਾ ਸ਼ਬਦ ਹੋਊ। ਤਾਂ ਹੀ ਉਹ ਸਹਿਜ ਵਿਚ ਵਰਤ ਲੈਂਦਾ ਸੀ। ਆਪਣੇ ਇਲਾਕੇ ਦੀ ਬੋਲੀ, ਆਪਣੇ ਇਲਾਕੇ ਦੇ ਕੰਮ ਕਿੰਨੇ ਸਹਿਜ ਹੁੰਦੇ ਨੇ।

ਆਹ ਸਹਿਜ-ਅਸਹਿਜ ਵਾਲਾ ਭਾਸ਼ਣ ਵੀ ਪ੍ਰੋਫੈਸਰ ਦਾ ਹੀ ਹੈ, ਜਿਹੜਾ ਮੈਂ ਦੇਣ ਲੱਗ ਪਿਆਂ। ਉਂਝ ਕੱਲੇ ਓਸੇ ਦਾ ਵੀ ਨ੍ਹੀਂ। ਲਾਓਜ਼ੀ ਵੀ ਸਹਿਜਤਾ ਨੂੰ ਹੀ ਬੰਦੇ ਦਾ ਅਸਲ ਜੀਵਨ ਫ਼ਲਸਫ਼ਾ ਮੰਨਦਾ। ਸਟੈਨਫਰਡ ਵਾਲਾ ਇਨਸਾਈਕਲੋਪੀਡੀਆ ਵੀ ਇਹੋ ਇਸ਼ਾਰਾ ਕਰਦਾ।

ਮੈਂ ਆਹ ਸਾਰੇ ਇਸ਼ਾਰਿਆਂ ਦੀਆਂ ਗੱਲਾਂ ਕਰੀਂ ਜਾਨਾਂ, ਇਹਨਾਂ ਬਾਰੇ ਸੋਚੀ ਜਾਨਾਂ ਪਰ ਜਦ ਆਪਣੇ ਜਿਊਣ ਬਾਰੇ ਸੋਚਦਾਂ, ਉਦੋਂ...। ਅੱਜ ਤਾਂ ਮੈਨੂੰ ਆਪਣੇ ਇੰਨਾ ਕੁਝ ਪੜ੍ਹੇ ਹੋਣ 'ਤੇ ਵੀ ਲਾਹਣਤ ਜ੍ਹੀ ਆਉਣ ਲੱਗੀ ਐ। ਕੀ ਫ਼ਾਇਦਾ ਊਂ ਈ ਪੜ੍ਹੀ ਜਾਣ ਦਾ ਜਦੋਂ ਠੀਕ-ਗ਼ਲਤ ਦੀ ਪਛਾਣ ਕਰਕੇ ਸਹੀ ਗੱਲ ਨੂੰ ਜੀਵਨ 'ਚ ਹੀ ਨਾ ਲਿਆ ਸਕੇ ਬੰਦਾ। ਕਿੰਨੀ ਨੇੜਿਓਂ ਜਾਣਿਆ ਪ੍ਰੋਫੈਸਰ ਨੂੰ, ਰਾਜਨੀਤੀ ਨੂੰ ਕਿੰਨਾ ਨੇੜਿਓਂ ਵਾਚਣ ਦਾ ਮੌਕਾ ਮਿਲਿਆ, ਆਰਥਿਕਤਾ ਵੀ ਪੜ੍ਹੀ, ਫ਼ਲਸਫ਼ਾ ਵੀ ਕੋਈ ਨ੍ਹੀਂ ਛੱਡਿਆ। ਪਰ ਜੀਵਨ 'ਚ ਕੀ ਆਇਆ? ਕੁਝ ਵੀ ਨ੍ਹੀਂ। ਉਵੇਂ ਹੀ ਏਜੰਟਾਂ ਵੱਸ ਪੈ ਗਿਆ ਜਿਵੇਂ ਕੋਈ ਅਣਜਾਣ ਬੰਦਾ ਪੈ ਜਾਂਦੈ। ਗੱਲ ਤਾਂ ਫੇਰ ਬਣਦੀ ਜੇ ਪ੍ਰੋਫੈਸਰ ਦੀ ਸਮਝ ਨੂੰ ਪੂਰੀ ਕਰ ਪਾਉਂਦਾ। ਦੱਸ ਸਕਦਾ ਉਹਨੂੰ ਬਈ 'ਕੱਲੇ ਭਾਰਤ 'ਚ ਈ ਨ੍ਹੀਂ, ਪੂਰੀ ਦੁਨੀਆਂ 'ਚ ਪੱਤੇ ਵਿਛੇ ਨੇ। ਪੂੰਜੀ ਤਾਂ ਹਰ ਪਾਸੇ ਖੁੱਲ੍ਹੀਆਂ ਖੇਡਾਂ ਖੇਡਣ ਨੂੰ ਫਿਰਦੀ ਐ, ਖੇਡੀ ਜਾਂਦੀ ਵੀ ਐ, ਫਿਰ ਕੀ ਭਾਰਤ ਤੇ ਕੀ ਅਫ਼ਰੀਕਾ! ਅਮਰੀਕਾ, ਕਨੇਡਾ ਨੂੰ ਛੱਡ ਕੇ ਅਫ਼ਰੀਕਾ ਕੰਨੀਂ ਮੂੰਹ ਕਰਨ ਨਾਲ ਵੀ ਮਸਲਾ ਹੱਲ ਨਹੀਂ ਹੋਣਾ। ਕਿਸਾਨ ਦੇ ਪੁੱਤ ਲਈ ਤਾਂ ਖ਼ੇਤੀ ਓ ਕਰਨੀ ਸਹਿਜ ਐ। ਕੁਝ ਵਾਕਈ ਕਰਨਾ ਚਾਹੇ ਉਹ ਤਾਂ ਖੇਤੀ ਦੀਆਂ ਹੋਰ ਵਧੀਆ ਤਕਨੀਕਾਂ ਨੂੰ ਸਮਝੇ। ਜ਼ਹਿਰਾਂ ਤੋਂ ਮੁਕਤ ਫ਼ਸਲ ਉਗਾਵੇ। ਇਨਕਲਾਬ ਤਾਂ ਆਪਣੀ ਮਿੱਟੀ, ਆਪਣੇ ਖੇਤਾਂ 'ਚੋਂ ਹੀ ਪੁੰਗਰਨੈਂ। ਦੱਸ ਸਕਦਾ ਮੈਂ ਪ੍ਰੋਫੈਸਰ ਬਖ਼ਤਾਵਰ ਨੂੰ ਕਾਸ਼! ਪਰ ਕਿੱਥੇ, ਮੈਂ ਤਾਂ ਉਲਝ ਗਿਆ।

ਬੰਦੇ ਦਾ ਉਲਝ ਜਾਣਾ ਕੋਈ ਮਾਅਨੇ ਨ੍ਹੀਂ ਰੱਖਦਾ। ਬੰਦਾ ਤਾਂ ਜਦੋਂ ਤਕ ਜਿਊਂਦਾ, ਸੰਭਾਵਨਾ ਬੰਦੇ ਦੇ ਨਾਲ-ਨਾਲ ਸਾਹ ਲੈਂਦੀ ਐ। ਪ੍ਰੋਫੈਸਰ ਦੇ ਬੋਲਾਂ ਨੇ ਫੇਰ ਮੈਨੂੰ ਬਾਹੋਂ ਫੜ ਖੜ੍ਹਾ

ਕੀਤੇ। ਮੈਂ ਹੁਣ ਤਕ ਪੜ੍ਹਿਆ-ਗੁੜ੍ਹਿਆ ਸਭ ਕੁਝ ਇਕਾਗਰ ਕਰ ਕੇ ਆਪਣੇ ਬਾਰੇ ਤੇ ਆਪਣੇ ਪੰਜਾਬ ਬਾਰੇ ਸੋਚਦਾਂ। ਮੈਨੂੰ ਲਹਿਲਹਾਉਂਦੇ ਖੇਤ ਵੀ ਦਿਸਦੇ ਨੇ, ਮੰਡੀ 'ਚ ਫ਼ਸਲ ਸੁੱਟਣ ਜਾਂਦਾ ਬਾਪੂ ਵੀ ਤੇ ਰੇਲ ਦੀਆਂ ਲੀਹਾਂ 'ਤੇ ਧਰਨੇ ਦਿੰਦੇ ਕਿਸਾਨ ਵੀ। ਮੈਨੂੰ ਕੈਨੇਡਾ ਪੜ੍ਹਨ ਗਏ ਮਲਕੀਤ ਦੀਆਂ ਗੱਲਾਂ ਵੀ ਚੇਤੇ ਆਉਂਦੀਆਂ। ਇਕੇਰਾਂ ਉਸ ਦਾ ਕੈਨੇਡਾ ਤੋਂ ਫ਼ੋਨ ਆਇਆ ਸੀ। ਉਹ ਦੱਸਦਾ ਸੀ ਕਿ ਉਸਨੇ ਉੱਤਰੀ ਅਮਰੀਕਾ ਕੰਨੀਂ ਦੇ ਫੂਡ-ਪ੍ਰੋਸੈਸਿੰਗ ਉਦਯੋਗਾਂ ਦਾ ਅਧਿਐਨ ਕੀਤਾ। ਜਿੰਨੀ ਫ਼ਸਲ ਉਹ ਉਦਯੋਗ ਪਹਿਲਾਂ ਭਾਰਤ ਕੰਨੀਓਂ ਖ਼ਰੀਦਦੇ ਸੀ, ਹੁਣ ਯੂਰੋਪ ਤੇ ਅਮਰੀਕਾ ਦੇ ਛੋਟੇ-ਛੋਟੇ ਮੁਲਕਾਂ ਤੋਂ ਖ਼ਰੀਦਣ ਲੱਗੇ ਨੇ। ਮਿਲਦੀ ਭਾਵੇਂ ਮਹਿੰਗੀ ਹੀ ਹੈ ਪਰ ਕਹਿੰਦੇ ਨੇ ਕਿ ਉਹ ਭਾਰਤ ਵਾਂਗੂੰ ਦੂਸ਼ਿਤ ਨ੍ਹੀਂ। ਭਾਰਤ ਬਾਰੇ ਤਾਂ ਕਹਿੰਦੇ ਨੇ ਕਿ ਕੀਟਾਣੂਆਂ ਵਾਲੀ ਫ਼ਸਲ ਤੋਂ ਵੀ ਵੱਧ ਜ਼ਹਿਰੀਲੀ ਕੀਟਨਾਸ਼ਕਾਂ ਵਾਲੀ ਫ਼ਸਲ ਐ। ਭਾਰਤ ਦੀ ਖੇਤੀ ਨੂੰ ਤਾਂ ਕੀਟਨਾਸ਼ਕ ਵੇਚਣ ਲਈ ਮੰਡੀ ਵਾਂਗ ਹੀ ਵੇਖਦੇ ਨੇ ਬੱਸ। ਮਲਕੀਤ ਦੇ ਫ਼ੋਨ ਨੇ ਮੈਨੂੰ ਅੰਦਰ ਤਕ ਝੰਜੋੜ ਦਿੱਤਾ ਸੀ। ਹੁਣ ਵੀ ਉਸ ਦੀਆਂ ਗੱਲਾਂ ਚੇਤੇ ਆਈਆਂ ਨੇ ਤਾਂ ਮਨ ਊਂਈਂ ਫਿੱਸਦਾ ਜਾਂਦੈ।

ਰਾਤ ਦਾ ਇਹੀ ਸਭ ਚੱਲੀ ਜਾਂਦੈ ਮੇਰੇ ਅੰਦਰ। ਮਲਕੀਤ ਦੇ ਅਧਿਐਨ ਬਾਰੇ ਸੋਚ ਕੇ ਕਾਲਜਾ ਪਾਟਣ ਨੂੰ ਆਉਂਦੈ। ਪ੍ਰੋਫੈਸਰ ਦੀਆਂ ਗੱਲਾਂ ਚੇਤੇ ਕਰ ਕੇ ਮੈਨੂੰ ਜ਼ਿੰਮੇਵਾਰੀ ਦਾ ਅਹਿਸਾਸ ਹੁੰਦੈ। ਰੌਬਰਟ ਦੇ ਸ਼ਬਦ ਕੰਨਾਂ 'ਚ ਗੂੰਜਦੇ ਨੇ। ਅਫ਼ਰੀਕਾ ਦੇ ਉਦਯੋਗ ਵਿਚ ਕੰਮ ਕਰਨ ਨੂੰ ਹੁਣ ਵੱਢੀ ਰੂਹ ਨ੍ਹੀਂ ਕਰਦੀ। ਧਿਆਨ ਜ਼੍ਹਾ ਜਾਣ ਨਾਲ ਖੇਤੀ, ਉਦਯੋਗ, ਸੂਚਨਾ ਤਕਨੀਕ, ਸਾਰੇ ਹੀ ਇਨਕਲਾਬਾਂ ਦਾ ਸੱਚ ਉਜਾਗਰ ਹੋ ਗਿਐ। ਇਥੇ ਆਪਣੇ-ਆਪ ਨਾਲ ਬਿਤਾਏ ਦੋ ਮਹੀਨਿਆਂ ਨੇ ਇੱਛਾਵਾਂ ਦੇ ਸ਼ੀਸ਼ੇ 'ਤੇ ਵਿਚਾਰਾਂ ਦਾ ਪਾਣੀ ਮਾਰ ਦਿੱਤੇ। ਸ਼ੀਸ਼ਾ ਹੁਣ ਉੱਜਲਾ-ਉੱਜਲਾ ਜਾਪਦੈ। ਜੇਲ੍ਹ 'ਚ ਬੈਠੇ ਦੇ ਵੀ ਮੇਰੇ ਅੰਦਰ ਆਪਣੀ ਮਿੱਟੀ ਦੀਆਂ ਢੇਰੀਆਂ ਉੱਨੂੰ-ਉੱਨੂੰ ਕਰਦੀਆਂ ਨੇ ਤੇ ਭੀਰਾ ਸੋਚਦੈ ਕਿ ਮੈਂ ਢੇਰੀ ਢਾਹੀ ਬੈਠੈਂ। ਮੈਂ ਤਾਂ ਪੂਰੀ ਗੱਲ ਨੂੰ ਸਮਝ ਵੀ ਰਿਹਾਂ ਤੇ ਫੈਸਲਾ ਵੀ ਕਰ ਰਿਹਾਂ। ਮੇਰੇ ਖੇਤਾਂ 'ਚੋਂ ਸਹਿਜੇ ਹੀ ਇਨਕਲਾਬ ਫੁੱਟੂ ਜਦ ਨੀਂਦ 'ਚੋਂ ਜਾਗ ਕੇ ਖੇਤੀ ਸ਼ੁਰੂ ਕੀਤੀ। ਹੁਣ ਜੇਲ੍ਹ 'ਚੋਂ ਛੁੱਟ ਕੇ ਜੋਹੈਨਸਬਰਗ ਜਾਣ ਨੂੰ ਨ੍ਹੀਂ, ਡੀਪੋਰਟ ਹੋ ਕੇ ਪਿੰਡ ਜਾਣ ਨੂੰ ਰੂਹ ਕਰਦੀ ਐ। ਪਿੰਡ ਜਾ ਕੇ ਖੇਤੀ ਵੀ ਇਹੋ ਜ੍ਹੀ ਕਰੂੰ ਕਿ ਦੁਨੀਆਂ ਦੇਖੂ। ਸਾਫ਼ ਮਾਲ ਉਗਾਉਣਾ ਤਾਂ ਕੁਦਰਤੀ ਗੱਲ ਹੀ ਹੈ। ਉਗਾ ਸਕਿਆ ਤਾਂ ਖਾਣ ਨੂੰ ਤਾਂ ਸਾਰੀ ਦੁਨੀਆਂ ਤਿਆਰ ਆ। ਪਰ ਡੀਪੋਰਟ ਹੋਣ ਵਿਚ ਕਿੰਨੀਆਂ ਮੁਸ਼ਕਿਲਾਂ ਆਉਣਗੀਆਂ, ਹਾਲੇ ਇਹ ਵੀ ਨ੍ਹੀਂ ਪਤਾ। ਫੇਰ ਵੀ ਹੁਣ ਅਸਲ ਰਾਹ ਤਾਂ ਇਹੋ ਹੈ। ਕਿਹੜਾ ਬੰਦਾ ਕਿਵੇਂ ਕੰਮ ਆਊ, ਇਹ ਵੀ ਚਿਤਵਿਆ ਜਾਊ।

ਭੀਰੇ ਦੇ ਬੋਲ ਸੁਣ ਮੈਂ ਉੱਠ ਕੇ ਬੈਠਾ ਹੋ ਗਿਆਂ। ਡੌਰੂਆਂ ਵਾਂਗ ਇਧਰ-ਉਧਰ ਤੁਰੇ ਫਿਰਦੇ ਭੀਰੇ ਨੂੰ ਵੇਖ ਰਿਹਾਂ। ਸੋਚਦਾਂ, ਇਹਨੇ ਕਿੰਨੀ ਵੇਰ ਮੈਨੂੰ ਫਸੇ ਹੋਏ ਨੂੰ ਪਾਰ ਲਾਇਐ ਤੇ ਮੈਂ ਇਹਨੂੰ ਕਿੱਥੇ ਫਸਾ ਧਰਿਐ। ਪਰ ਹੁਣ ਇਹਨੂੰ ਵੀ ਇਥੋਂ ਕੱਢਣ ਦਾ ਵੇਲੈ ਤੇ ਆਪ ਨੂੰ ਵੀ ਪਿੱਛੇ ਮਿੱਟੀ 'ਡੀਕਦੀ ਐ। ਮੈਨੂੰ ਢੇਰੀ ਢਾਹੀ ਬੈਠਾ ਦੱਸ ਬਾਹਰ ਨੂੰ ਜਾਂਦੇ ਭੀਰੇ ਨੂੰ ਮੈਂ 'ਵਾਜ ਕੈੜੀ ਜੀ ਕਰਕੇ ਵੰਗਾਰਿਐ, 'ਭੀਰਿਆ...... ਕੈਟ ਬਣੇਂਗਾ ਓਏ?' ਭੀਰਾ ਖੜ੍ਹਾ-ਖਲੋਤਾ ਅੱਡੀ ਉੱਤੇ ਘੁੰਮ ਗਿਐ। ਮੇਰੇ ਕੰਨੀਂ ਇਉਂ ਝਾਕਿਐ ਜਿਵੇਂ ਮੈਂ ਉਸਦਾ ਗੁਨਾਹਗਾਰ ਹੋਵਾਂ। ਫਿਰ ਲੰਮਾ ਜ੍ਹਾ ਸਾਹ ਭਰਿਐ ਜਿਵੇਂ ਕੋਈ ਵਾਰ ਕਰਨ ਨੂੰ ਤਿਆਰ ਹੋ ਰਿਹਾ ਹੋਵੇ। ਸੱਜੇ ਹੱਥ ਦੀਆਂ ਪਹਿਲੀਆਂ ਦੋਵੇਂ ਉਂਗਲਾਂ ਨੂੰ ਥੁੱਕ ਲਾ ਕੇ ਖੱਬੇ ਹੱਥ 'ਤੇ ਮਲੀਆਂ ਨੇ। ਫਿਰ ਸੱਜਾ ਹੱਥ ਉੱਪਰ ਤੇ ਖੱਬਾ ਹੇਠਾਂ ਨੂੰ ਲਿਜਾ ਕੇ ਸਿਰ ਮੂਹਰੇ ਨੂੰ ਝੁਕਾਉਂਦਿਆਂ ਬਾਜੀ ਪਾਈ ਐ ਤੇ ਮੇਰੇ ਬਿਲਕੁਲ ਕੋਲ ਆ ਗਿਐ। ਮੇਰੀਆਂ ਅੱਖਾਂ 'ਚ ਡੂੰਘਾ ਝਾਕਦਾ ਬੋਲਿਐ, 'ਬਣਜੂੰ...... ਬਣਜੂੰ'।□□

[ਪਿੰਡ ਤੇ ਡਾਕ ਰਾਮਪੁਰ, ਜ਼ਿਲ੍ਹਾ ਲੁਧਿਆਣਾ-141418, ਮੋਬਾਈਲ +919915299866]



# ਦੋ ਬਲਦਾਂ ਦੀ ਜੋੜੀ

## ਪਿਆਰਾ ਸਿੰਘ ਭੋਗਲ

ਪੀ. ਡਬਲਯੂ. ਡੀ. ਦੇ ਇੰਜੀਨੀਅਰ ਰਾਮ ਸਿੰਘ ਦੀ ਕੋਠੀ ਦੀ ਚੱਠ ਸੀ, ਤੇ ਦਿਲਬਾਗ ਨੂੰ ਸਮੇਤ ਪਰਿਵਾਰ ਆਉਣ ਦਾ ਸੱਦਾ ਦਿੱਤਾ ਗਿਆ ਸੀ। ਦਿਲਬਾਗ ਸਿੰਘ ਵੱਡੇ ਪੁੱਤਰ ਗੁਰਬਖਸ਼ ਸਿੰਘ ਨੂੰ ਨਾਲ ਲੈ ਕੇ ਚੱਠ ਵਿਚ ਸ਼ਾਮਲ ਹੋਇਆ। ਸਮਾਂ ਕਾਰਡ ਵਿਚ ਸ਼ਾਮ ਅੱਠ ਵਜੇ ਦਿੱਤਾ ਗਿਆ ਸੀ। ਅਜੇ ਅੱਠ ਨਹੀਂ ਵੱਜੇ ਸਨ। ਪਰ ਪੰਡਾਲ ਵਾਹਵਾ ਭਰਿਆ ਹੋਇਆ ਸੀ। ਸ: ਰਾਮ ਸਿੰਘ ਬਾਹਰ ਗੇਟ ਉੱਤੇ ਪਤਨੀ ਸਮੇਤ ਸਵਾਗਤ ਲਈ ਖੜ੍ਹੇ ਸਨ। ਦਿਲਬਾਗ ਸਿੰਘ ਨਾਲ ਬੜੇ ਤਪਾਕ ਨਾਲ ਹੱਥ ਮਿਲਾਇਆ। ਆਪਣੇ ਛੋਟੇ ਲੜਕੇ ਸ਼ਾਮ ਸਿੰਘ ਨੂੰ ਕਿਹਾ, "ਇਹਨਾਂ ਨੂੰ ਅੰਦਰ ਲੈ ਜਾ। ਇਹਨਾਂ ਦੀ ਸੀਟ ਉੱਤੇ ਪਹੁੰਚਾ।"

ਦਿਲਬਾਗ ਸਿੰਘ ਨੇ ਪੰਡਾਲ ਦੀਆਂ ਤਿੰਨ ਬਾਹੀਆਂ ਉੱਤੇ ਲੱਗੀਆਂ ਕੁਰਸੀਆਂ ਉੱਤੇ ਝਾਤੀ ਮਾਰੀ। ਉਸਨੇ ਦੇਖਿਆ ਖੱਬੀ ਬਾਹੀ ਉੱਤੇ ਉਸ ਵਰਗਾ ਦਫਤਰ ਦਾ ਪ੍ਰਬੰਧਕੀ ਸਟਾਫ਼ ਬੈਠਾ ਸੀ। ਦਿਲਬਾਗ ਸਿੰਘ ਉਸ ਪਾਸੇ ਵੱਲ ਵਧਿਆ। ਦੋ ਖਾਲੀ ਕੁਰਸੀਆਂ ਉਸ ਨੇ ਬੈਠਣ ਲਈ ਚੁਣ ਲਈਆਂ। ਪਰ ਇਸੇ ਵੇਲੇ ਫਿਰ ਤੁਰਕੇ ਪ੍ਰਬੰਧ ਦੇਖ ਰਿਹਾ ਕਿਰਪਾਲ ਸਿੰਘ ਕਾਹਲੀ ਨਾਲ ਦਿਲਬਾਗ ਸਿੰਘ ਪਾਸ ਆਇਆ।

"ਸਰਦਾਰ ਜੀ! ਤੁਸੀਂ ਉਸ ਪਾਸੇ ਬੈਠੋ।" ਕਿਰਪਾਲ ਸਿੰਘ ਓਵਰਸੀਅਰ ਸੀ, ਤੇ ਰਾਮ ਸਿੰਘ ਦੇ ਭਰੋਸੇ ਦਾ ਬੰਦਾ ਸੀ।

ਦਿਲਬਾਗ ਸਿੰਘ ਉਸ ਪਾਸੇ ਨੂੰ ਤੁਰਨ ਲੱਗਾ ਤਾਂ ਖੱਬੇ ਪਾਸੇ ਬੈਠੇ ਉਸ ਦੇ ਦਫਤਰੀ ਸਹਿਯੋਗੀ ਹੱਸ ਪਏ। ਉਹਨਾਂ ਦਾ ਹਾਸਾ ਦਿਲਬਾਗ ਸਿੰਘ ਨੂੰ ਅਟਪਟਾ ਲੱਗਾ। ਉਹ ਕਿਉਂ ਹੱਸੇ? ਪਰ ਸਾਹਮਣੀ ਬਾਹੀ ਨਾਲ ਤੁਰਿਆ, ਜਿਸ ਪਾਸੇ ਨੂੰ ਕਿਰਪਾਲ ਸਿੰਘ ਨੇ ਉਸ ਨੂੰ ਤੋਰਿਆ ਸੀ, ਤਾਂ ਬੈਠੇ ਲੋਕਾਂ ਨੂੰ ਦੇਖ ਕੇ ਠਿਠਕ ਗਿਆ। ਉਥੇ ਤਾਂ ਸੀਨੀਅਰ ਇੰਜੀਨੀਅਰ ਬੈਠੇ ਸਨ। ਮੇਰਾ ਉਹਨਾਂ ਵਿਚ ਬੈਠਣਾ ਠੀਕ ਲੱਗੇਗਾ?

ਪਰ ਹੁਣ ਉਹ ਉਸ ਪਾਸੇ ਨੂੰ ਤੁਰ ਚੁੱਕਾ ਸੀ। ਉਸ ਦੀ ਘਬਰਾਹਟ ਨੂੰ ਉਸਦੇ ਸਾਹਿਬ ਸ: ਸੁੰਦਰ ਸਿੰਘ ਨੇ ਘੱਟ ਕਰ ਦਿੱਤਾ। ਉਹ ਸੀਨੀਅਰ ਅਫਸਰਾਂ ਦੀਆਂ ਕੁਰਸੀਆਂ ਦੀ ਪਹਿਲੀ ਕਤਾਰ ਵਿਚ ਪਹਿਲੇ ਨੰਬਰ ਉੱਤੇ ਬੈਠੇ ਸਨ। ਸੁੰਦਰ ਸਿੰਘ ਨੇ ਨਾਲ ਦੀ ਖਾਲੀ ਕੁਰਸੀ ਵੱਲ ਇਸ਼ਾਰਾ ਕਰਕੇ ਬੈਠਣ ਲਈ ਆਖਿਆ। ਗੁਰਬਖਸ਼ ਸਿੰਘ ਨੇ ਝੁਕ ਕੇ ਉਹਨਾਂ ਦੇ ਪੈਰੀਂ ਹੱਥ ਲਾਇਆ। ਸੁੰਦਰ ਸਿੰਘ ਨੇ ਉਸ ਨੂੰ ਥਾਪੀ ਦਿੱਤੀ।

ਸਾਢੇ ਅੱਠ ਵਜੇ ਸਭ ਕੁਰਸੀਆਂ ਭਰ ਚੁੱਕੀਆਂ ਸਨ। ਠੰਢੇ ਸੋਢੇ ਦੇ ਗਲਾਸ ਅਤੇ ਵਿਸਕੀ ਦੇ ਗਲਾਸ ਚੁੱਕੀ ਬਹਿਰੇ ਆ ਹਾਜ਼ਰ ਹੋਏ। ਸ: ਸੁੰਦਰ ਸਿੰਘ ਤੇ ਦਿਲਬਾਗ ਸਿੰਘ ਦੀ ਬਾਹੀ ਵੱਲ ਸਿਰਫ ਠੰਢੇ ਆਏ। ਬਾਕੀ ਦੋਹਾਂ ਬਾਹੀਆਂ ਵੱਲ ਠੰਢੇ ਵੀ ਗਏ ਤੇ ਵਿਸਕੀ ਵੀ। ਖੱਬੀ ਬਾਹੀ ਵੱਲ ਬੈਠੇ ਬਹੁਤੇ ਲੋਕਾਂ ਨੇ ਵਿਸਕੀ ਦੇ ਗਲਾਸ ਚੱਕ ਲਏ। ਹੁਣ ਦਿਲਬਾਗ ਸਿੰਘ ਨੂੰ ਸਮਝ ਲੱਗੀ, ਉਸ ਦੇ ਦਫਤਰੀ ਸਹਿਯੋਗੀ ਉਸ ਉੱਤੇ ਕਿਉਂ ਹੱਸੇ ਸਨ? ਉਹ ਨਾ ਪੀਣ ਵਾਲਿਆਂ ਵਿਚ ਸ਼ਾਮਲ ਸੀ।

ਸਾਢੇ ਅੱਠ ਤੋਂ ਸਾਢੇ ਨੌਂ ਤਕ ਖਾਣਾ ਪੀਣਾ ਚੱਲਿਆ। ਖਾਣ ਵਾਲੀਆਂ ਵਸਤਾਂ ਵਿਚ ਪਨੀਰ ਦੇ ਪਕੌੜੇ ਤੇ ਸਮੋਸਿਆਂ ਤੋਂ ਲੈ ਕੇ ਭੁੰਨੀ ਮੱਛੀ ਤੇ ਚਿਕਨ ਟਿੱਕੇ ਤਕ ਵਰਤਾਏ ਗਏ। ਸਾਢੇ ਨੌਂ ਵਜੇ ਇਹ ਸਭ ਗਲਾਸ ਤੇ ਪਲੇਟਾਂ ਗ਼ਾਇਬ ਹੋ ਗਈਆਂ। ਪੰਡਾਲ ਦੀ ਇਕ ਨੁੱਕਰ ਵਿਚ ਮੇਜ਼ ਕੁਰਸੀਆਂ ਰੱਖ ਕੇ ਪੰਡਾਲ ਬਣਾਇਆ ਗਿਆ।

ਥੋੜ੍ਹੀ ਦੇਰ ਬਾਅਦ ਸ੍ਰੀ ਰਾਮ ਮੂਰਤੀ ਰਾਜ-ਮੰਤਰੀ ਪੀ. ਡਲਬਯੂ. ਡੀ. ਆਪਣੇ ਸਾਥੀਆਂ ਸਮੇਤ ਪਰਗਟ ਹੋਏ। ਉਹਨਾਂ ਦੇ ਗਲੇ ਵਿਚ ਫੁੱਲਾਂ ਦੇ ਹਾਰ ਪਾਏ ਗਏ। ਇਹ ਹਾਰ ਵੀ

ਬੈਠੇ ਲੋਕਾਂ ਵਿਚੋਂ ਕੁਝ ਇਕ ਵਿਚ ਉਹਨਾਂ ਦੇ ਪਹੁੰਚਣ ਤੋਂ ਪਹਿਲਾਂ ਵੰਡੇ ਗਏ ਸਨ।

ਹੁਣ ਭੇਤ ਖੁੱਲ੍ਹਾ, ਇਹ ਇਕੱਠ ਕੋਠੀ ਦੀ ਚੱਠ ਵੀ ਸੀ, ਰਾਮ ਸਿੰਘ ਵਾਲੀ ਯੂਨੀਅਨ ਦਾ ਸਮਾਗਮ ਵੀ। ਇਹ ਯੂਨੀਅਨ ਬਹੁਤ ਸਾਲ ਪਹਿਲਾਂ ਬਣੀ ਸੀ। ਕੁਝ ਸਮਾਂ ਸਰਗਰਮ ਰਹੀ। ਫੇਰ ਖਾਮੋਸ਼ ਹੋ ਗਈ। ਫੇਰ ਕੁਝ ਸਾਲਾਂ ਬਾਅਦ ਇਕ ਹੋਰ ਯੂਨੀਅਨ ਬਣੀ। ਹੌਲੀ ਹੌਲੀ ਉਹ ਵੀ ਖਾਮੋਸ਼ ਹੋ ਗਈ।

ਜਦੋਂ ਸ੍ਰੀ ਰਾਮ ਮੂਰਤੀ ਮੰਚ ਉੱਤੇ ਬਿਰਾਜਮਾਨ ਹੋ ਗਏ ਤਾਂ ਉਹਨਾਂ ਦੇ ਨਾਲ ਦੀਆਂ ਕੁਰਸੀਆਂ ਉੱਤੇ ਰਾਮ ਸਿੰਘ ਤੇ ਉਹਨਾਂ ਦੇ ਸਹਿਯੋਗੀ ਅਧਿਕਾਰੀ ਤੇ ਕਰਮਚਾਰੀ ਬੈਠੇ। ਰਾਮ ਸਿੰਘ ਨੇ ਮੰਗ ਪੱਤਰ ਪੜ੍ਹ ਕੇ ਸੁਣਾਇਆ। ਅਫਸਰਾਂ ਤੇ ਕਰਮਚਾਰੀਆਂ ਦੇ ਗਰੇਡ ਸੁਧਾਰਨ, ਸਜ਼ਾ ਦੇਣ ਵਾਲੀਆਂ ਬਦਲੀਆਂ ਬੰਦ ਕਰਨ ਅਤੇ ਨਿਯਮ ਅਨੁਸਾਰ ਬਦਲੀਆਂ ਕਰਨ ਦੀਆਂ ਮੰਗਾਂ ਰੱਖੀਆਂ ਗਈਆਂ। ਰਾਮ ਮੂਰਤੀ ਨੇ ਕਿਹਾ, ਮੇਰੀ ਤੁਹਾਡੀਆਂ ਮੰਗਾਂ ਨਾਲ ਹਮਦਰਦੀ ਹੈ। ਚੰਡੀਗੜ੍ਹ ਆਉ। ਮੈਂ ਆਪਣੇ ਮਹਿਕਮੇ ਦੇ ਕੈਬਨਿਟ ਮੰਤਰੀ ਚੌਧਰੀ ਸਾਹਿਬ ਨਾਲ ਤੁਹਾਡੀ ਗੱਲਬਾਤ ਕਰਵਾ ਦਿਆਂਗਾ। ਲੋੜ ਪਈ ਤਾਂ ਆਪਾਂ ਮੁੱਖ ਮੰਤਰੀ ਸਾਹਿਬ ਨੂੰ ਵੀ ਮਿਲ ਲਵਾਂਗੇ।

ਜਦੋਂ ਚੌਧਰੀ ਸਾਹਿਬ ਪੀ. ਡਬਲਯੂ. ਡੀ. ਮਹਿਕਮੇ ਦੇ ਮੰਤਰੀ ਬਣੇ ਸਨ, ਤਾਂ ਉਹਨਾਂ ਨੇ ਐਲਾਨ ਕੀਤਾ ਸੀ, ਮੇਰਾ ਮਹਿਕਮਾ ਸਭ ਤੋਂ ਅਹਿਮ ਹੈ, ਕਿਉਂਕਿ ਦੇਸ਼ ਨੂੰ ਉਸਾਰੀ ਦੀ ਲੋੜ ਹੈ, ਤੇ ਇਹ ਮਹਿਕਮਾ ਉਸਾਰੀ ਦੇ ਕੰਮ ਕਰਦਾ ਹੈ। ਪਰ ਕੁਝ ਕਾਲੀਆਂ ਭੇਡਾਂ ਇਸ ਮਹਿਕਮੇ ਵਿਚ ਸ਼ਾਮਲ ਹੋਣ ਕਰਕੇ ਇਹ ਮਹਿਕਮਾ ਬਹੁਤ ਬਦਨਾਮ ਹੋ ਗਿਆ ਹੈ। ਲੋਕ ਇਸ ਨੂੰ "ਪਾਪੜ ਵੜੀਆਂ ਦਾਲ" ਮਹਿਕਮਾ ਕਹਿੰਦੇ ਹਨ। ਮਹਿਕਮੇ ਦਾ ਚਾਰਜ ਲੈਣ ਤੋਂ ਬਾਅਦ ਅਧਿਕਾਰੀਆਂ ਅਤੇ ਕਰਮਚਾਰੀਆਂ ਦੇ ਵੱਡੀ ਪੱਧਰ ਉੱਤੇ ਤਬਾਦਲੇ ਹੋਏ। ਉਹਨਾਂ ਤਬਾਦਲਿਆਂ ਵਿਚ ਰਾਮ ਸਿੰਘ ਅੰਮ੍ਰਿਤਸਰੋਂ ਬਦਲ ਕੇ ਇਸ ਸ਼ਹਿਰ ਆਇਆ ਸੀ। ਇਸ ਦਫਤਰ ਵਿਚ ਕਿਉਂਕਿ ਉਹ ਪਹਿਲੀ ਵਾਰ ਨਿਯੁਕਤ ਹੋਇਆ ਸੀ, ਇਸ ਕਰਕੇ ਦੂਜੇ ਅਧਿਕਾਰੀ, ਕਰਮਚਾਰੀ ਤੇ ਠੇਕੇਦਾਰ ਉਸ ਨੂੰ ਘੋਖਵੀਂ ਨਜ਼ਰ ਨਾਲ ਦੇਖਦੇ। ਰਾਮ ਸਿੰਘ ਦਾ ਇਹਨਾਂ ਦਿਨਾਂ ਵਿਚ ਬਿੰਬ ਬੜੇ ਜ਼ਿੰਮੇਵਾਰ ਅਫਸਰ ਦਾ ਬਣਿਆ, ਜੋ ਕੰਮ ਲੈਣਾ ਤੇ ਕੰਮ ਕਰਨਾ ਜਾਣਦਾ ਸੀ।

ਇਕ ਸਾਲ ਦੇ ਅੰਦਰ ਅੰਦਰ ਉਸ ਨੇ ਯੂਨੀਅਨ ਬਣਾ ਲਈ। ਉਹ ਯੂਨੀਅਨ ਦਾ ਪ੍ਰਧਾਨ ਚੁਣਿਆ ਗਿਆ।

ਇਕ ਦਿਨ ਮਹਿਕਮੇ ਵਿਚ ਸਨਸਨੀ ਫੈਲ ਗਈ। ਕੈਬਨਿਟ ਮੰਤਰੀ ਚੌਧਰੀ ਸਾਹਿਬ ਦੀ ਵਿਧਾਨ ਸਭਾ ਚੋਣ, ਹਾਰੇ ਉਮੀਦਵਾਰ ਦੀ ਪਟੀਸ਼ਨ ਮੰਨੇ ਜਾਣ ਦੇ ਕਾਰਨ, ਰੱਦ ਹੋ ਗਈ। ਜ਼ਿਮਨੀ ਚੋਣ ਹੋਈ, ਤਾਂ ਪਾਰਟੀ ਨੇ ਚੌਧਰੀ ਸਾਹਿਬ ਨੂੰ ਦੋਬਾਰਾ ਉਮੀਦਵਾਰ ਬਣਾ ਲਿਆ। ਰਾਮ ਸਿੰਘ ਆਪਣੇ ਪੰਜਾਬ ਭਰ ਦੇ ਸਾਥੀਆਂ ਨੂੰ ਨਾਲ ਲੈ ਕੇ ਚੌਧਰੀ ਸਾਹਿਬ ਨੂੰ ਹਲਕੇ ਵਿਚ ਜਾ ਕੇ ਮਿਲਿਆ।

ਚੌਧਰੀ ਸਾਹਿਬ ਨੇ ਵਫਦ ਨੂੰ ਦੱਸਿਆ, "ਮੈਂ ਤਾਂ ਪੁਰਾਣਾ ਆਜ਼ਾਦੀ-ਘੁਲਾਟੀਆ ਹਾਂ। ਆਪਣੇ ਹੱਥੀਂ ਕੱਤਿਆ ਖੱਦਰ ਪਹਿਨਦਾ ਹਾਂ। ਆਜ਼ਾਦੀ ਦੀ ਲੜਾਈ ਵਿਚ ਸੱਤ ਸਾਲ ਕੈਦ ਕੱਟੀ ਸੀ। ਪਰ ਵਿਰੋਧੀ ਉਮੀਦਵਾਰ ਨੇ ਮੇਰੇ ਉੱਤੇ ਭ੍ਰਿਸ਼ਟਾਚਾਰੀ ਤੌਰ ਤਰੀਕੇ ਵਰਤਣ ਦਾ ਦੋਸ਼ ਲਾਇਆ।" "ਸਰ! ਅਸੀਂ ਤੁਹਾਨੂੰ ਈਮਾਨਦਾਰ ਨੇਤਾ ਸਮਝਕੇ ਤੁਹਾਡੇ ਚੋਣ-ਖਰਚਿਆਂ ਵਿਚ ਆਪਣਾ ਹਿੱਸਾ ਪਾਉਣ ਆਏ ਹਾਂ।" ਵਫਦ ਨੇ ਚੌਧਰੀ ਸਾਹਿਬ ਨੂੰ ਪੰਜਾਹ ਹਜ਼ਾਰ ਰੁਪਏ ਦੀ ਰਕਮ ਭੇਂਟ ਕੀਤੀ। ਚੌਧਰੀ ਸਾਹਿਬ ਚੋਣ ਜਿੱਤ ਗਏ।

ਦੀਵਾਲੀ ਆ ਗਈ। ਰਿਵਾਜ ਦੇ ਮੁਤਾਬਕ ਅਫਸਰਾਂ ਦੇ ਘਰ ਤੋਹਫੇ ਆਏ। ਰਾਮ ਸਿੰਘ ਦੇ ਘਰ ਵੀ ਆਏ। ਮਠਿਆਈ ਦੇ ਡੱਬੇ, ਡਰਾਈ ਫਰੂਟ ਅਤੇ ਫਲ ਫਰੂਟ। ਹਜ਼ੂਰਾ ਸਿੰਘ ਇਹਨਾਂ ਸੁਗਾਤਾਂ ਦੇ ਨਾਲ ਨਾਲ ਵਿਸ੍ਹਕੀ ਦੀ ਪੇਟੀ ਵੀ ਲਿਆਇਆ। "ਸਰ! ਪੀਟਰ ਸਕਾਟ ਐ।" ਹਜ਼ੂਰਾ ਸਿੰਘ ਧੀਮੀ ਸੁਰ ਵਿਚ ਬੋਲਿਆ। ਪੀਟਰ ਸਕਾਟ ਬੋਲਣ ਲੱਗਿਆਂ ਹਜ਼ੂਰਾ ਸਿੰਘ ਨੇ ਪੇਟੀ ਦਾ ਢੱਕਣ ਜ਼ਰਾ ਕੁ ਚੁੱਕਿਆ ਸੀ। ਰਾਮ ਸਿੰਘ ਨੇ ਢੱਕਣ ਹੇਠਾਂ ਪਿਆ ਲਿਫ਼ਾਫ਼ਾ ਦੇਖ ਲਿਆ।



"ਰੁਕ ਜ਼ਰਾ ਹਜ਼ੂਰਾ ਸਿੰਘ, ਪੇਟੀ ਠੀਕ ਐ। ਪਰ ਇਹ ਲਫ਼ਾਫ਼ਾ ਨਹੀਂ।"

"ਸਰ! ਬਹੁਤੀ ਰਕਮ ਨਹੀਂ। ਸਿਰਫ ਵੀਹ ਹਜ਼ਾਰ ਐ।"

"ਨਹੀਂ। ਇਹ ਨਹੀਂ। ਬਾਕੀ ਤੇਰੀ ਸੁਗਾਤ ਲਈ ਸ਼ੁਕਰੀਆ।"

ਲਫ਼ਾਫ਼ਾ ਮੋੜਨ ਵਾਲੀ ਗੱਲ ਦਫਤਰ ਵਿਚ ਕਈ ਦਿਨ ਗੇੜੇ ਕੱਢਦੀ ਰਹੀ।

ਦੋ ਸਾਲ ਹੀ ਲੰਘੇ ਸਨ, ਰਾਮ ਸਿੰਘ ਦੀ ਤਨਖਾਹ ਵਿਚ ਰੁਕੀ ਹੋਈ ਤਰੱਕੀ ਬਹਾਲ ਹੋ ਗਈ।

ਵਿਧਾਨ ਸਭਾ ਦੇ ਬਜਟ ਇਜਲਾਸ ਵੇਲੇ ਪੀ. ਡਬਲਯੂ ਮਹਿਕਮਾ ਫੇਰ ਨੁਕਤਾਚੀਨੀ ਦਾ ਨਿਸ਼ਾਨਾ ਬਣਿਆ। ਐਤਕੀ ਨੁਕਤਾਚੀਨੀ ਬਹੁਤ ਕਰੜੀ ਸੀ। ਕਾਰਨ ਇਹ ਸੀ ਕਿ ਪੰਜ ਸਾਲਾ ਯੋਜਨਾ ਅਧੀਨ ਰਾਜ ਵਿਚ ਕਈ ਵੱਡੀਆਂ ਸੜਕਾਂ ਤੇ ਕਈ ਵੱਡੇ ਪੁਲ ਬਣਨੇ ਤੈਅ ਹੋਏ ਸਨ। ਲੋਕ ਖੁਸ਼ ਸਨ। ਸੁਤੰਤਰਤਾ-ਪ੍ਰਾਪਤੀ ਤੋਂ ਬਾਅਦ ਪਹਿਲੀ ਵਾਰ ਆਵਾਜਾਈ ਤੇਜ਼ ਗਤੀ ਨਾਲ ਚੱਲ ਸਕਣ ਦੀ ਉਮੀਦ ਪੈਦਾ ਹੋਈ ਸੀ। ਲੰਬਾ ਸਮਾਂ ਬੀਤਣ ਤੋਂ ਬਾਅਦ ਨਾ ਕੋਈ ਸ਼ਾਹਰਾਹ ਸੰਪੂਰਨ ਹੋਈ, ਨਾ ਇਹਨਾਂ ਸ਼ਾਹਰਾਹਾਂ ਉੱਤੇ ਬਣਨੇ ਸ਼ੁਰੂ ਹੋਏ ਪੁਲ ਚਾਲੂ ਹੋਏ ਸਨ। ਵੇਲੇ ਸਿਰ ਕੰਮ ਨਾ ਪੂਰੇ ਹੋਣ ਕਰਕੇ ਸਭ ਯੋਜਨਾਵਾਂ 'ਚ ਅਨੁਮਾਨਤ ਖਰਚ ਵਧ ਗਏ ਸਨ।

ਚੌਧਰੀ ਸਾਹਿਬ ਨੇ ਮੈਂਬਰਾਂ ਦਾ ਗੁੱਸਾ ਸ਼ਾਂਤ ਕਰਨ ਲਈ ਨਿਪੁੰਨਤਾ ਦੀ ਸ਼ੁਹਰਤ ਵਾਲੇ ਇੰਜੀਨੀਅਰਾਂ ਨੂੰ ਵੱਖ ਵੱਖ ਖੇਤਰਾਂ ਵਿਚ ਹੋ ਰਹੇ ਕੰਮਾਂ ਦਾ ਇੰਚਾਰਜ ਬਣਾਇਆ। ਨਾਲ ਹੀ ਐਲਾਨ ਕੀਤਾ ਜਿਹੜੇ ਅਧਿਕਾਰੀ ਵੇਲੇ ਸਿਰ ਅਤੇ ਯੋਗਤਾ ਨਾਲ ਕੰਮ ਨਿਬੇੜਨਗੇ, ਉਹਨਾਂ ਨੂੰ ਸਰਕਾਰ ਵਿਸ਼ੇਸ਼ ਤਰੱਕੀਆਂ ਦੇਵੇਗੀ।

ਇਸ ਮੁਹਿੰਮ ਵਿਚ ਅਵਤਾਰ ਸਿੰਘ ਤੇ ਰਾਮ ਸਿੰਘ ਤੇ ਵਾਹਵਾ ਨਾਮ ਕਮਾਇਆ। ਅਵਤਾਰ ਸਿੰਘ ਦੇ ਜ਼ਿੰਮੇ ਸੜਕਾਂ ਸਨ ਤੇ ਰਾਮ ਸਿੰਘ ਦੇ ਜ਼ਿੰਮੇ ਪੁਲ। ਕੰਮ ਕਿਉਂਕਿ ਠੇਕੇਦਾਰਾਂ ਨੇ ਕਰਨੇ ਕਰਵਾਉਣੇ ਸਨ, ਇਸ ਕਰਕੇ ਠੇਕੇਦਾਰਾਂ ਨਾਲ ਮੇਲ-ਮੁਲਾਕਾਤ ਵਧਾਈ। ਕਦੇ ਦਫਤਰ ਵਿਚ ਗੱਲਬਾਤ ਹੁੰਦੀ। ਕਦੇ ਘਰ ਵਿਚ। ਬਹੁਤ ਵਾਰ ਕੰਮ ਵਾਲੀ ਥਾਂ। ਠੇਕੇਦਾਰ ਆਪਣੀਆਂ ਮੁਸ਼ਕਲਾਂ ਦੱਸਦੇ। ਕਣਕ ਦੀ ਵਾਢੀ ਦੇ ਦਿਨਾਂ ਵਿਚ ਲੇਬਰ ਨਾ ਮਿਲਣ ਦੀ ਸ਼ਿਕਾਇਤ ਠੇਕੇਦਾਰ ਅਕਸਰ ਕਰਦੇ। ਲੇਬਰ ਆਪਣੇ ਪਿੰਡਾਂ ਨੂੰ ਦੌੜ ਜਾਂਦੀ ਹੈ ਤਾਂ ਕਿ ਕਣਕ ਦੀ ਵਢਾਈ ਤੇ ਛੜਾਈ ਵਿਚ ਕਿਰਸਾਨਾਂ ਨਾਲ ਕਮਾ ਕੇ ਘਰਾਂ ਵਿਚ ਰੱਖ ਆਉਣ।

ਹੁਸ਼ਿਆਰਪੁਰ ਤੋਂ ਵਾਇਆ ਸ੍ਰੀ ਹਰਿਗੋਬਿੰਦਪੁਰ-ਬਟਾਲਾ-ਗੁਰਦਾਸਪੁਰ ਸ਼ਾਹਰਾਹ ਦਾ ਅਤੇ ਦਰਿਆ ਬਿਆਸ ਉੱਤੇ ਨਿਰਮਾਣ-ਅਧੀਨ ਪੁਲ ਦਾ ਕੰਮ ਬਹੁਤ ਲਟਕ ਗਿਆ ਸੀ। ਚੌਧਰੀ ਸਾਹਿਬ ਦਾ ਆਪਣਾ ਹਲਕਾ ਸੀ। ਉਹ ਨਾਰਾਜ਼ ਸਨ।

ਦੋਵੇਂ ਨਿਗਰਾਨ-ਇੰਜੀਨੀਅਰ ਅਵਤਾਰ ਸਿੰਘ ਤੇ ਰਾਮ ਸਿੰਘ ਸਿਰ ਜੋੜ ਕੇ ਬੈਠੇ।

ਜਦੋਂ ਨਵੀਂ ਨਵੀਂ ਇੰਜਨੀਅਰਿੰਗ ਕਰਕੇ ਅਵਤਾਰ ਸਿੰਘ ਇਸ ਮਹਿਕਮੇ ਵਿਚ ਭਰਤੀ ਹੋਇਆ ਸੀ, ਤਾਂ ਸ੍ਰੀ ਹਰਿਗੋਬਿੰਦਪੁਰ ਦੇ ਨਵੇਂ ਅਪਗਰੇਡ ਹੋਏ ਸਕੂਲ ਦੀ ਇਮਾਰਤ ਦਾ ਲਟਕਿਆ ਕੰਮ ਨਿਬੇੜਨ ਦੀ ਜ਼ੁੰਮੇਵਾਰੀ ਅਵਤਾਰ ਸਿੰਘ ਨੂੰ ਮਿਲੀ ਸੀ।

ਉਦੋਂ ਵੀ ਮਜ਼ਦੂਰ ਨਾ ਮਿਲਣ ਦੀ ਸ਼ਿਕਾਇਤ ਹੋਈ ਸੀ।

ਅਵਤਾਰ ਸਿੰਘ ਸੰਤ ਨਿਧਾਨ ਸਿੰਘ ਦੇ ਡੇਰੇ ਗਿਆ ਸੀ। "ਸੰਤ ਜੀ! ਵਿੱਦਿਆ ਵਿਚਾਰੀ, ਤਾਂ ਪਰਉਪਕਾਰੀ। ਸਰਕਾਰੀ ਸਕੂਲ ਦੀ ਇਮਾਰਤ ਰੁਕੀ ਪਈ ਹੈ। ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੋਏਗਾ। ਤੁਹਾਡੇ ਆਪਣੇ ਸਿੱਖਾਂ-ਸੇਵਕਾਂ ਦੇ ਬੱਚੇ ਇਸ ਸਕੂਲ ਵਿਚ ਪੜ੍ਹਦੇ ਹਨ। ਪਰਉਪਕਾਰ ਦਾ ਕੰਮ ਹੈ। ਕੋਈ ਸਹਾਇਤਾ ਕਰੋ।"

"ਦੱਸੋ! ਅਸੀਂ ਕੀ ਸਹਾਇਤਾ ਕਰ ਸਕਦੇ ਆਂ?"

"ਸੰਗਤ ਕੁਝ ਕਾਰ-ਸੇਵਾ ਕਰ ਦੇਵੋ।"

ਸੰਤਾਂ ਨੇ ਸੰਗਤ ਨੂੰ ਕਾਰ-ਸੇਵਾ ਕਰਨ ਦਾ ਹੁਕਮ ਦਿੱਤਾ। ਸੰਗਤ ਕਈ ਦਿਨ, ਰੇਤ, ਸੀਮਿੰਟ, ਬਜਰੀ ਤੇ ਸਰੀਆ ਆਪਣੀਆਂ ਟਰਾਲੀਆਂ ਵਿਚ ਢੋਂਹਦੀ ਰਹੀ। ਵੇਲੇ ਸਿਰ ਕੰਧਾਂ

ਉਸਰ ਗਈਆਂ। ਲੈਂਟਰ ਪੈ ਗਏ।

ਹੁਣ ਤਾਂ ਸੰਤ ਚੜ੍ਹਾਈ ਕਰ ਚੁੱਕੇ ਸਨ। ਡੇਰਾ ਬਦਨਾਮ ਹੋ ਚੁੱਕਾ ਸੀ। ਉਂਝ ਵੀ ਇਹ ਕੰਮ ਵੱਡਾ ਹੈ।

ਤਾਂ ਵੀ ਅਵਤਾਰ ਸਿੰਘ ਨੇ ਇਸ ਇਲਾਕੇ ਵਿਚ ਬਣ ਚੁੱਕੀ ਪੁਰਾਣੀ ਵਾਕਫੀਅਤ ਦੇ ਸਿਰ 'ਤੇ ਇਲਾਕੇ ਦੇ ਪੰਚਾਂ, ਸਰਪੰਚਾਂ ਤੇ ਮੁਹਤਬਰਾਂ ਦੀ ਇਕੱਤਰਤਾ ਬੁਲਾਈ।

"ਭਰਾਓ! ਤੁਹਾਡੇ ਇਲਾਕੇ ਵਿਚ ਪਹਿਲੀ ਵਾਰ ਵੱਡੀ ਤੇ ਚੌੜੀ ਸੜਕ ਬਣਨੀ ਐ। ਪਰ ਲੇਬਰ ਨਹੀਂ ਮਿਲ ਰਹੀ। ਯੂ. ਪੀ. ਦੀ ਲੇਬਰ ਅੱਜ ਕਲ ਕਣਕ ਦੀ ਵਢਾਈ ਲਈ ਤੇ ਵਿਆਹ ਸ਼ਾਦੀਆਂ ਕਰਨ ਲਈ ਪਿੰਡਾਂ ਨੂੰ ਮੁੜ ਜਾਂਦੀ ਐ। ਹੈ ਤਾਂ ਆਪਣੇ ਵੀ ਵਾਹੀ ਦਾ ਮੌਸਮ। ਪਰ ਜੇ ਇਸਨੂੰ ਇਲਾਕੇ ਦਾ ਸਾਂਝਾ ਕੰਮ ਮੰਨ ਕੇ ਕੁਝ ਦਿਨ ਕੱਢ ਲਈਏ, ਤਾਂ ਮਹੀਨਿਆਂ ਦਾ ਕੰਮ ਦਿਨਾਂ ਵਿਚ ਨਿੱਬੜ ਸਕਦਾ ਹੈ।"

ਅਪੀਲ ਦਾ ਅਸਰ ਹੋਇਆ। ਜ਼ਿਆਦਾ ਕੰਮ ਨੀਵੀਆਂ ਥਾਵਾਂ ਉੱਤੇ ਮਿੱਟੀ ਪਾਉਣ ਦਾ ਸੀ, ਜਾਂ ਟਰਾਲੀਆਂ ਉੱਤੇ ਬਜਰੀ ਤੇ ਲੁੱਕ ਦੇ ਡਰੰਮ ਢੋਣ ਦਾ। ਕੁਝ ਹੀ ਦਿਨਾਂ ਦੇ ਸਾਂਝੇ ਉੱਦਮ ਨੇ ਲੇਬਰ ਦੀ ਘਾਟ ਪੂਰੀ ਕਰ ਦਿੱਤੀ। ਸੜਕ ਐਨ ਵੇਲੇ ਸਿਰ ਤਾਂ ਨਹੀਂ, ਤਾਂ ਵੀ ਬਣ ਗਈ।

ਦਰਿਆ ਉੱਤੇ ਬਣ ਰਹੇ ਪੁਲ ਦਾ ਕੰਮ ਤਕਨੀਕੀ ਕਿਸਮ ਦਾ ਸੀ। ਇਹ ਕਾਰ-ਸੇਵਾ ਨਾਲ ਨਹੀਂ ਸੀ ਹੋਣਾ। ਇਹ ਕੰਮ ਮਹਿਕਮੇ ਦੇ ਆਪਣੇ ਕਾਰੀਗਰ ਤੇ ਮਜ਼ਦੂਰ ਹੀ ਕਰ ਸਕਦੇ ਸਨ। ਤਾਂ ਵੀ ਰਾਮ ਸਿੰਘ ਨੇ ਜਦੋਂ ਦੇਖਿਆ, ਅਵਤਾਰ ਸਿੰਘ ਨੇ ਕਾਰ-ਸੇਵਾ ਕਰਵਾਈ ਹੈ, ਉਸਨੂੰ ਫੁਰਨਾ ਫੁਰਿਆ।

ਜਿਹਨਾਂ ਨਾਲ ਦੇ ਇਲਾਕਿਆਂ ਵਿਚ ਇਹਨਾਂ ਦਿਨਾਂ ਵਿਚ ਕੰਮ ਨਹੀਂ ਸੀ ਹੋ ਰਿਹਾ, ਉਹਨਾਂ ਵਿਚਲੇ ਮਹਿਕਮੇ ਦੇ ਕਾਰੀਗਰ ਤੇ ਮਜ਼ਦੂਰ ਦਰਿਆ ਬਿਆਸ ਦੇ ਪੁਲ ਉੱਤੇ ਮੰਗਵਾ ਲਏ। ਪਰ ਉਹ ਆਪਣੇ ਘਰਾਂ ਤੋਂ ਦੂਰ ਆ ਕੇ ਰਹਿਣਗੇ ਕਿੱਥੇ? ਰੋਟੀ ਪਾਣੀ ਕਿੱਥੋਂ ਖਾਣਗੇ?

ਰਾਮ ਸਿੰਘ ਨੇ ਉਹਨਾਂ ਲਈ ਪੁਲ ਦੇ ਨੇੜੇ ਰਿਹਾਇਸ਼ੀ ਤੰਬੂ ਲਗਵਾਏ। ਕਾਰੀਗਰ ਇਹਨਾਂ ਵਿਚ ਰਹਿਣ ਵੀ, ਖਾਣਾ ਵੀ ਬਣਾਉਣ।

ਜੁਗਤ ਚੱਲ ਗਈ।

ਚੌਧਰੀ ਸਾਹਿਬ ਨੇ ਸੜਕ ਤੇ ਪੁਲ ਦਾ ਉਦਘਾਟਨ ਕੀਤਾ। ਦੋਨਾਂ ਇੰਜੀਨੀਅਰਾਂ ਨੂੰ ਸ਼ਾਬਾਸ਼ ਦਿੱਤੀ। ਵਿਸ਼ੇਸ਼ ਤਰੱਕੀ ਦਿੱਤੇ ਜਾਣ ਦੀ ਸਿਫਾਰਿਸ਼ ਕੀਤੀ।

ਵਿਧਾਨ ਸਭਾ ਦੀ ਚੋਣ ਆ ਗਈ। ਚੌਧਰੀ ਸਾਹਿਬ ਐਤਕੀਂ ਵੀ ਚੋਣ ਲੜ ਰਹੇ ਸਨ। ਅਵਤਾਰ ਸਿੰਘ ਤੇ ਰਾਮ ਸਿੰਘ, ਐਤਕੀਂ ਲੁਕ-ਛਿਪਕੇ ਨਹੀਂ ਦਲੇਰੀ ਨਾਲ ਚੌਧਰੀ ਸਾਹਿਬ ਨੂੰ ਚੋਣ-ਫੰਡ ਦੇਣ ਗਏ। ਚੌਧਰੀ ਸਾਹਿਬ ਜਿੱਤ ਗਏ, ਤੇ ਇਸੇ ਮਹਿਕਮੇ ਦੇ ਫੇਰ ਵਜ਼ੀਰ ਬਣੇ।

ਦਫਤਰ ਵਿਚ ਈਰਖਾਲੂ ਲੋਕ, ਦੋਨਾਂ ਦੀ ਪਿੱਠ ਪਿੱਛੇ ਦੋਨਾਂ ਨੂੰ "ਦੋ ਬਲਦਾਂ ਦੀ ਜੋੜੀ" ਆਖਦੇ। ਚੌਧਰੀ ਸਾਹਿਬ ਦਾ ਚੋਣ-ਨਿਸ਼ਾਨ "ਦੋ ਬਲਦਾਂ ਦੀ ਜੋੜੀ" ਸੀ।

ਦੋਨਾਂ ਨੇ ਅੱਗੜ-ਪਿੱਛੜ ਇਕੋ ਮਹੀਨੇ ਵਿਚ ਧੀਆਂ ਦੇ ਵਿਆਹ ਕੀਤੇ। ਅੱਜ ਕੱਲ ਤੋਂ ਉਲਟ ਉਦੋਂ ਵਿਆਹਾਂ ਉੱਤੇ ਨਾ ਬਹੁਤਾ ਇਕੱਠ ਕੀਤਾ ਜਾਂਦਾ ਸੀ, ਨਾ ਬਹੁਤ ਵਿਖਾਲਾ। ਦੋਨਾਂ ਨੇ ਆਪਣੇ ਆਪਣੇ ਰਿਹਾਇਸ਼ੀ ਮੁਹੱਲਿਆਂ ਦੇ ਨੇੜੇ ਪੰਡਾਲ ਬਣਾ ਕੇ ਧੀਆਂ ਵਿਆਹ ਲਈਆਂ।

ਪਰ ਚਰਚਾ ਫੇਰ ਵੀ ਹੋਈ। ਚਰਚਾ ਇਹ ਸੀ, ਦੋਨਾਂ ਨੇ ਦਾਜ ਵਿਚ ਧੀਆਂ ਨੂੰ ਸੋਨੇ ਦੇ ਬਿਸਕੁਟ ਦਿੱਤੇ ਹਨ। ਦਿਲਬਾਗ ਸਿੰਘ ਨੇ ਜ਼ਿੰਦਗੀ ਵਿਚ ਪਹਿਲੀ ਵਾਰ ਸੁਣਿਆ ਸੀ ਕਿ ਸੋਨੇ ਦੇ ਬਿਸਕੁਟ ਵੀ ਬਣਦੇ ਤੇ ਵਿਕਦੇ ਹਨ।

ਦਿਲਬਾਗ ਸਿੰਘ ਦੇ ਮੇਜ਼ ਦੇ ਨੇੜੇ ਖੜ੍ਹਾ ਬਿਸਕੁਟਾਂ ਦੀ ਚਰਚਾ ਸੁਣ ਰਿਹਾ ਬਖਸ਼ੀ ਰਾਮ ਚਪੜਾਸੀ ਬੋਲਿਆ, "ਬਿਸਕੁਟ ਦਿੱਤੇ ਐ, ਤਾਂ ਕਿਹੜੇ ਨੋਟ ਖਰਚੇ ਐ?"

"ਕਿਉਂ ਪੋਸਟਮੈਨ ਸਾਹਿਬ! ਸੋਨੇ ਦੇ ਬਿਸਕੁਟ ਮੁਫ਼ਤ ਕਿੱਥੋਂ ਮਿਲਦੇ ਐ?" ਦਿਲਬਾਗ



ਸਿੰਘ ਦੇ ਦਫਤਰੀ ਸਹਿਕਰਮੀ ਨੇ ਬਖਸ਼ੀ ਰਾਮ ਨੂੰ ਪੁੱਛਿਆ। ਬਖਸ਼ੀ ਰਾਮ ਦਫਤਰ ਵਿਚ ਮਾੜੀਆਂ-ਚੰਗੀਆਂ ਖਬਰਾਂ ਖਿਲਾਰਣ ਦਾ ਸ਼ੁਕੀਨ ਸੀ, ਇਸ ਕਰਕੇ ਦਫਤਰ ਵਿਚ ਉਸ ਦੀ ਅੱਲ "ਪੋਸਟਮੈਨ" ਸੀ।

"ਜੀਉਂਦੇ ਰਹਿਣ ਹਜ਼ੂਰਾ ਸਿੰਘ ਜਿਹੇ ਠੇਕੇਦਾਰ ਸੋਨੇ ਦੇ ਬਿਸਕੁਟ ਖਰੀਦ ਕੇ ਪਚਾਉਣ ਲਈ।"

"ਤੇਰੇ ਪਾਸ ਕੋਈ ਸਬੂਤ ਹੈ?"

"ਹਜ਼ੂਰਾ ਸਿੰਘ ਦੀ ਕੋਈ ਧੀ ਨਹੀਂ। ਰੰਨ ਉਹਦੀ ਰਾਧਾ ਸਵਾਮੀ ਐ। ਗਹਿਣਾ ਕੋਈ ਪਾਉਂਦੀ ਨਹੀਂ। ਫੇਰ ਹਜ਼ੂਰਾ ਸਿੰਘ ਸਰਾਫਾਂ ਦੀਆਂ ਦੁਕਾਨਾਂ ਉੱਤੇ ਪਿਛਲੇ ਦਿਨੀਂ ਬਿਸਕੁਟਾਂ ਦਾ ਭਾਅ ਕਿਉਂ ਪੁੱਛਦਾ ਫਿਰਦਾ ਸੀ?"

"ਜੇ ਉਹ ਉਥੇ ਸੀ, ਤਾਂ ਤੂੰ ਵੀ ਉਥੇ ਹੋਏਂਗਾ?"

"ਹਾਂ! ਮੈਂ ਵੀ ਉਥੇ ਸੀ। ਮੈਂ ਮੁੱਕਰਦਾ ਨਹੀਂ। ਮੈਂ ਵੀ ਗ਼ਰੀਬੀ-ਦਾਅਵੇ ਧੀ ਦਾ ਵਿਆਹ ਕਰਨੈ ਮੱਘਰ ਨੂੰ। ਅਸੀਂ ਸੋਨਾ ਤਾਂ ਨਹੀਂ ਦੇ ਸਕਦੇ ਧੀਆਂ ਨੂੰ। ਚਾਂਦੀ ਦਾ ਕੋਈ ਗਹਿਣਾ ਤਾਂ ਦਿਆਂਗੇ ਹੀ। ਮੈਂ ਚਾਂਦੀ ਦਾ ਭਾਅ ਪੁੱਛਣ ਗਿਆ ਸੀ।"

ਮੁੱਖ ਮੰਤਰੀ ਮਰ ਗਿਆ। ਨਵੇਂ ਮੁੱਖ ਮੰਤਰੀ ਕਈ ਬਣੇ ਅੱਗੇ ਪਿੱਛੇ। ਪਰ ਸਭ ਕਮਜ਼ੋਰ। ਪਹਿਲੇ ਧੜੱਲੇਦਾਰ ਮੁੱਖ ਮੰਤਰੀ ਦੀ ਘਾਟ ਪੂਰੀ ਨਹੀਂ ਹੋ ਰਹੀ ਸੀ। ਜੇ ਮੁੱਖ ਮੰਤਰੀ ਕਮਜ਼ੋਰ ਐ, ਤਾਂ ਮੰਤਰੀ ਵੀ ਵਕਤ-ਕਟੀ ਕਰਦੇ ਹਨ। ਪੰਜ ਸਾਲਾ ਯੋਜਨਾਵਾਂ ਪਹਿਲਾਂ ਵਾਂਗ ਹੀ ਬਣ ਰਹੀਆਂ ਸਨ। ਅਲੱਗ ਅਲੱਗ ਖੇਤਰਾਂ ਵਿਚ ਹੋਣ ਵਾਲੇ ਕੰਮਾਂ ਲਈ ਫੰਡ ਅਲਾਟ ਹੋ ਰਹੇ ਸਨ। ਇਹਨਾਂ ਫੰਡਾਂ ਨਾਲ ਹੋਣ ਵਾਲੇ ਕੰਮ ਸਮੇਂ ਸਿਰ ਅਤੇ ਠੀਕ ਮਿਆਦ ਨਾਲ ਸਿਰੇ ਚੜ੍ਹਾਉਣ ਲਈ ਰਾਜਨੀਤਕ ਦਬਦਬਾ ਤੇ ਪ੍ਰਸ਼ਾਸਕ ਰਫਤਾਰ ਅਲੋਪ ਸੀ। ਇਹਨਾਂ ਦਿਨਾਂ ਵਿਚ ਰਾਮ ਸਿੰਘ ਤੇ ਅਵਤਾਰ ਸਿੰਘ ਦੀਆਂ ਕਨਾਲ ਕਨਾਲ ਦੇ ਪਲਾਟਾਂ ਵਿਚ ਨਵੀਂ ਆਬਾਦੀ ਵਿਚ ਕੋਠੀਆਂ ਤੇਜ਼ੀ ਨਾਲ ਬਣੀਆਂ। ਦਫਤਰ ਵਿਚੋਂ ਨੁਕਤਾਚੀਨ ਦੱਸਦੇ, ਸਰਕਾਰੀ ਕੰਮ ਉੱਤੇ ਪਹੁੰਚਣ ਵਾਲੇ ਸੀਮਿੰਟ ਤੇ ਸਰੀਏ ਦੇ ਟਰੱਕ ਅੱਧੋ-ਅੱਧ ਦੇ ਹਿਸਾਬ ਨਾਲ ਨਵੀਂ ਆਬਾਦੀ ਵਿਚ ਬਣ ਰਹੀਆਂ ਕੋਠੀਆਂ ਉੱਤੇ ਪਹੁੰਚ ਰਹੇ ਹਨ। ਦੋਨਾਂ ਦੇ ਦੋਖੀ ਕਹਿੰਦੇ- ਅੰਨ੍ਹੀ ਪੀਹ ਰਹੀ ਐ, ਤੇ ਕੁੱਤਾ ਚੱਟ ਰਿਹਾ ਐ।

ਪਰ 1965 ਦੇ ਯੁੱਧ ਨੇ ਨੇਕ ਤੇ ਬਦ ਸਭ ਝੰਜੋੜ ਛੱਡੇ। ਯੁੱਧ ਜਿੱਤਿਆ ਗਿਆ ਸੀ ਪਰ ਕਮਜ਼ੋਰੀਆਂ ਪ੍ਰਗਟ ਹੋ ਗਈਆਂ ਸਨ। ਮੁੱਖ ਕਮਜ਼ੋਰੀ ਫੌਜ ਰਾਹੀਂ ਪੂਰੀ ਹੋਈ ਸੀ। ਪਰ ਫੌਜ ਨੂੰ ਸਰਹੱਦ ਵੱਲ ਲਿਜਾਣ ਵਾਲੀਆਂ ਸੜਕਾਂ ਪਹਿਲਾਂ ਨਾਲੋਂ ਵੱਧ ਚੌੜੀਆਂ, ਵੱਧ ਪੱਕੀਆਂ ਅਤੇ ਵੱਧ ਲੰਬੀਆਂ ਚਾਹੀਦੀਆਂ ਸਨ, ਜੋ ਰਾਜ ਦੇ ਪੀ. ਡਬਲਯੂ. ਡੀ. ਨੇ ਬਣਾਉਣੀਆਂ ਸਨ। ਨਵੀਆਂ ਨਵੀਆਂ ਪੁਲੀਆਂ ਬਣਨੀਆਂ ਸਨ। ਕੇਂਦਰ ਤੋਂ ਫੰਡ ਧੜਾ-ਧੜ ਆ ਰਹੇ ਸਨ। ਨਵੀਂ ਪ੍ਰਧਾਨ ਮੰਤਰੀ ਸੀ ਵੀ ਧੜੱਲੇਦਾਰ। ਰਾਜ ਸਰਕਾਰ ਨੂੰ ਕੰਮ ਤੇਜ਼ੀ ਨਾਲ ਕਰਨ ਲਈ ਵੰਗਾਰਾਂ ਪੈ ਰਹੀਆਂ ਸਨ। ਸੰਨ 1970-71 ਵਿਚ ਸਰਹੱਦ ਉੱਤੇ ਫੇਰ ਖਤਰਾ ਬਣ ਰਿਹਾ ਸੀ। ਰਾਜ-ਪ੍ਰਸ਼ਾਸਣ ਨੂੰ ਚੁਸਤ ਹੋਣਾ ਪਿਆ। ਰਾਮ ਸਿੰਘ ਤੇ ਅਵਤਾਰ ਸਿੰਘ ਖੁਸ਼ ਸਨ, ਹੁਣ ਸਾਡੀ ਕਦਰ ਪੈਣੀ ਹੈ। ਅੱਗੇ-ਪਿੱਛੇ ਦੋਵੇਂ ਸਰਹੱਦੀ ਖੇਤਰ ਵਿਚ ਭੇਜ ਦਿੱਤੇ ਗਏ।

ਦੋਨਾਂ ਨੇ ਤੇਜ਼ੀ ਨਾਲ ਬਹੁਤਾ ਕੰਮ ਨਿਬੇੜਨ ਦੀ ਰਵਾਇਤ ਕਾਇਮ ਰੱਖੀ। ਸਰਹੱਦੀ ਪਿੰਡਾਂ ਵਿਚ ਗ਼ਰੀਬੀ ਤੇ ਪਛੜੇਵਾਂ ਹੋਣ ਕਰਕੇ ਲੇਬਰ ਦੀ ਕੋਈ ਘਾਟ ਨਹੀਂ ਸੀ। ਪਰ ਇਸ ਇਲਾਕੇ ਵਿਚ ਹੋ ਰਹੇ ਕੰਮਾਂ ਦੀ ਮਾੜੀ ਪੱਧਰ ਦੀ ਮੂੰਹੋਂ-ਮੂੰਹ ਭੰਡੀ ਵੀ ਖੂਬ ਹੁੰਦੀ, ਜੋ ਇਹਨਾਂ ਸ਼ਹਿਰੀ ਸਫੈਦ-ਪੋਸ਼ਾਂ ਲਈ ਨਵਾਂ ਵਰਤਾਰਾ ਸੀ। ਪਿੰਡਾਂ ਦੇ ਨਿੱਕੇ ਨਿੱਕੇ ਲੀਡਰ ਹੀ ਮਾਣ ਨਹੀਂ ਸਨ। ਯੁੱਧ ਤੋਂ ਪਹਿਲਾਂ ਇਹ ਵਿਹਲੇ ਤੁਰੇ ਫਿਰਦੇ। ਨਿੱਕੀ-ਮੋਟੀ ਸਮੱਗਲਿੰਗ ਵਿਚ ਹਿੱਸਾ ਮੁੱਛਦੇ, ਜਿਸ ਨਾਲ ਪਰਿਵਾਰਾਂ ਦਾ ਤੋਰੀ-ਫੁਲਕਾ ਚਲਦਾ ਰਹਿੰਦਾ। ਪਰ ਹੁਣ ਗੁਆਂਢੀ ਦੁਸ਼ਮਣ-ਦੇਸ਼ ਨਾਲ ਭਾਰਤ ਦੇ ਸਿੰਗ ਫਸਣ ਨਾਲ ਇਹਨਾਂ ਟੁੱਟ-ਪੂੰਜੀਏ ਨੇਤਾਵਾਂ ਨੂੰ ਗੱਲੀਂ-ਬਾਤੀਂ ਦੇਸ਼ ਭਗਤੀ ਦਿਖਾਉਣ ਦਾ ਸੁਨਹਿਰੀ ਮੌਕਾ ਮਿਲ ਰਿਹਾ ਸੀ।

ਇਕ ਗੱਲ ਹੋਰ ਵੀ ਹੋ ਗਈ। 1965 ਤੋਂ 1971 ਵਿਚਕਾਰ ਸਰਹੱਦ ਦੀ ਰਾਖੀ ਬੀ. ਐੱਸ. ਐੱਫ. ਪਾਸ ਹੀ ਰਹੀ, ਪਰ ਥਲ ਸੈਨਾ ਦਾ ਅਭਿਆਸੀ ਆਉਣ-ਜਾਣ ਸਰਹੱਦੀ ਖੇਤਰ ਵਿਚ ਬਹੁਤ ਵਧ ਗਿਆ। ਅਭਿਆਸ ਤੇ ਹੰਗਾਮੀ ਹਾਲਾਤ ਦੇ ਟਾਕਰੇ ਲਈ ਸੈਨਾ ਦੀਆਂ ਆਰਜ਼ੀ ਛਾਉਣੀਆਂ ਸਰਹੱਦ ਦੇ ਨੇੜੇ ਆ ਗਈਆਂ। ਇਉਂ ਸਿਵਲ ਅਧਿਕਾਰੀਆਂ ਦੀਆਂ ਉਸਾਰੀਆਂ ਸੜਕਾਂ, ਇਮਾਰਤਾਂ ਤੇ ਪੁਲ਼ੀਆਂ ਸੈਨਾ ਦੀ ਬਾਜ਼-ਅੱਖ ਹੇਠ ਫੌਰਨ ਆ ਜਾਂਦੀਆਂ ਤੇ ਮਿਆਰ ਤੋਂ ਨੀਵਾਂ ਕੀਤਾ ਕੰਮ ਨਾਲੋ ਨਾਲ ਪਰਖਿਆ ਜਾਂਦਾ।

ਇਕ ਦਿਨ ਭਾਣਾ ਵੀ ਵਰਤ ਗਿਆ।

ਰਾਮ ਸਿੰਘ ਦੀ ਨਿਗਰਾਨੀ ਵਿਚ ਬਣੀ ਪੁਲ਼ੀ ਬਣਨ ਤੋਂ ਛੇ ਕੁ ਮਹੀਨੇ ਬਾਅਦ ਬਕਤਰ ਬੰਦ ਫੌਜੀ ਗੱਡੀਆਂ ਦੇ ਕਾਫਲੇ ਦੇ ਭਾਰ ਹੇਠ ਨਾ ਕੇਵਲ ਬੈਠ ਗਈ, ਇਕ ਗੱਡੀ ਪੁਲ਼ੀ ਤੋਂ ਹੇਠ ਡਿੱਗਣ ਨਾਲ ਕਈ ਫੌਜੀ ਸਿਪਾਹੀ ਬੁਰੀ ਤਰ੍ਹਾਂ ਜ਼ਖਮੀ ਹੋ ਗਏ। ਨੇੜੇ ਦਾ ਸਾਰਾ ਪਿੰਡ ਇਕੱਠਾ ਹੋ ਗਿਆ। ਜ਼ਖਮੀਆਂ ਦੀ ਸੰਭਾਲ ਲਈ ਫੌਜੀਆਂ ਨੇ ਤਾਂ ਅੱਗੇ ਆਉਣਾ ਹੀ ਸੀ, ਕਈ ਪੇਂਡੂ ਸ੍ਵੈਮ-ਸੇਵਕ ਵੀ ਹੱਥ ਵਟਾਉਣ ਲੱਗੇ।

ਬਦ ਕਿਸਮਤੀ ਨੂੰ ਅਨਭੋਲ ਹੀ ਕਿਸੇ ਹੋ ਰਹੇ ਕੰਮ ਦੀ ਨਿਗਰਾਨੀ ਦੇ ਸਿਲਸਿਲੇ ਵਿਚ ਆਪਣੀ ਕਾਰ ਵਿਚ ਓਵਰਸੀਅਰ ਤੇ ਠੇਕੇਦਾਰ ਨਾਲ ਲੰਘ ਰਿਹਾ ਰਾਮ ਸਿੰਘ ਪੇਂਡੂਆਂ ਦੀ ਨਜ਼ਰ ਚੜ੍ਹ ਗਿਆ। ਹੋ ਹੱਲਾ ਕਰਦਿਆਂ ਲੋਕਾਂ ਨੇ ਪਹਿਲਾਂ ਕਾਰ ਰੋਕੀ ਤੇ ਫੇਰ ਮੱਲੋ ਮੱਲੀ ਤਿੰਨੇ ਕਾਰ ਵਿਚੋਂ ਕੱਢ ਕੇ ਰੱਸਿਆਂ ਨਾਲ ਦਰਖਤ ਨਾਲ ਬੰਨ੍ਹ ਦਿੱਤੇ।

ਐਨ ਇਸ ਵੇਲੇ ਫੌਜੀਆਂ ਦੀ ਬਕਤਰ-ਬੰਦ ਗੱਡੀਆਂ ਦੇ ਕਾਫਲੇ ਦਾ ਅਧਿਕਾਰੀ ਸ਼ਮਸ਼ੇਰ ਸਿੰਘ, ਹਾਦਸਾ ਹੋਣ ਦੀ ਖਬਰ ਸੁਣਕੇ, ਵਾਰਦਾਤ ਵਾਲੀ ਥਾਂ ਪਹੁੰਚ ਗਿਆ।

ਇਹਨਾਂ ਕਾਬੂ ਆਏ ਸਿਵਲੀਅਨ ਲੋਕਾਂ ਨੂੰ ਦੇਖ ਕੇ ਸ਼ਮਸ਼ੇਰ ਸਿੰਘ ਦੇ ਮਨ ਵਿਚ ਤਿੱਖੀ ਚੀਸ ਉਭਰੀ। ਉਹ ਇਹ ਸੋਚੇ ਬਿਨਾਂ ਦਾ ਰਹਿ ਸਕਿਆ ਕਿ ਅਸੀਂ ਫੌਜੀ ਲੋਕ, ਘਰ-ਘਾਟ ਅਤੇ ਪਰਿਵਾਰ ਪਿੱਛੇ ਛੱਡ ਕੇ, ਇਹਨਾਂ ਦੂਰ-ਦੁਰਾਡੇ ਦੀਆਂ ਸਰਹੱਦਾਂ ਦੀ ਧੂੜ ਫੱਕਦੇ ਫਿਰਦੇ ਆਂ। ਤੇ ਇਹ ਸਿਵਲੀਅਨ ਲੋਕ, ਪੈਸੇ ਦੇ ਨਿਕਾਰੇ ਲੋਭ ਬਦਲੇ, ਏਨੀਆਂ ਘਟੀਆ, ਪੁਲ਼ੀਆਂ ਬਣਾ ਰਹੇ ਹਨ ਕਿ ਉਹ ਇਕ ਬਕਤਰ-ਬੰਦ ਗੱਡੀ ਦਾ ਭਾਰ ਨਹੀਂ ਝੱਲ ਸਕੀ।

ਕਾਬੂ ਆਏ ਰਾਮ ਸਿੰਘ ਨੂੰ ਸੰਬੋਧਨ ਕਰ ਕੇ ਸ਼ਮਸ਼ੇਰ ਸਿੰਘ ਬੋਲਿਆ, "ਮੈਂ ਆਪਣੇ ਇਸੇ ਫੌਜੀ ਯੂਨਿਟ ਨਾਲ 1965 ਵਿਚ ਇਸੇ ਸਰਹੱਦ ਦੀ ਰਾਖੀ ਲਈ ਲੜਨ ਆਇਆ ਸੀ। ਉਦੋਂ ਇੱਥੇ ਪੱਕੀ ਸੜਕ ਨਹੀਂ ਸੀ। ਕੱਖਾ ਰਸਤਾ ਸੀ। ਇਹਨਾਂ ਪੇਂਡੂ ਲੋਕਾਂ ਨੇ ਸਾਨੂੰ ਲੰਘਦਿਆਂ ਨੂੰ ਰੋਕ ਕੇ ਮੱਲੋ-ਮੱਲੀ ਪਾਣੀ ਧਾਣੀ ਪਿਲਾਇਆ ਸੀ। ਕਈ ਲੋਕ ਧੁਰ ਮੋਰਚਿਆਂ ਤਕ, ਵਰ੍ਹਦੀਆਂ ਗੋਲੀਆਂ ਵਿਚ, ਸਾਡੀ ਖਾਤਰਦਾਰੀ ਅਤੇ ਮਦਦ ਲਈ ਪਹੁੰਚੇ ਸਨ। ਮੇਰੇ ਇਸ ਯੂਨਿਟ ਦੇ ਤੀਹ ਸਾਥੀ ਉਸ ਯੁੱਧ ਵਿਚ ਸ਼ਹੀਦ ਹੋ ਗਏ ਸਨ। ਮੇਰੀ ਇਕ ਲੱਤ ਵਿਚ ਵੀ ਗੋਲੀ ਲੱਗੀ ਸੀ। ਕਿਸਮਤ ਚੰਗੀ ਸੀ, ਲੱਤ ਨਿਕਾਰਾ ਨਹੀਂ ਹੋਈ ਸੀ। ਹੁਣ ਫੇਰ ਸਰਹੱਦ ਦੀ ਰਾਖੀ ਲਈ ਜਾਨ ਖਤਰੇ ਵਿਚ ਪਾ ਕੇ ਮਾਰੋ ਮਾਰ ਕਰਦੇ, ਫਿਰਦੇ ਆਂ।"

ਜ਼ਖ਼ਮੀ ਫੌਜੀਆਂ ਨੂੰ ਇਕ ਗੱਡੀ ਵਿਚ ਤੋਰ ਕੇ ਸ਼ਮਸ਼ੇਰ ਸਿੰਘ ਆਪ ਵੀ ਅੱਗੇ ਜਾਣ ਲਈ ਤਿਆਰ ਹੋਇਆ।

"ਛੱਡ ਦਿਓ ਇਹਨਾਂ ਨੂੰ। ਪੜ੍ਹੇ ਲਿਖੇ ਸ਼ਹਿਰੀਏ ਐ ਵਿਚਾਰੇ।" ਉਸ ਨੇ ਪੇਂਡੂ ਲੋਕਾਂ ਨੂੰ ਕਿਹਾ।

"ਨਹੀਂ ਜਨਾਬ, ਵਿਚਾਰੇ ਨਹੀਂ ਇਹ। ਇਹਨਾਂ ਬੇਈਮਾਨਾਂ ਨੂੰ ਇੱਥੇ ਈ ਗੋਲੀ ਮਾਰਨੀ ਚਾਹੀਦੀ ਐ। ਇਹਨਾਂ ਨੇ ਲੁੱਟ ਮਚਾਈ ਹੋਈ ਐ।" ਇਕ ਮਨਚਲਾ ਪੇਂਡੂ ਨੌਜਵਾਨ ਬੋਲਿਆ।□□

[628, ਗਰੀਨ ਮਾਡਲ ਟਾਊਨ, ਜਲੰਧਰ-144001]



# ਜਪਾਨ ਵਿਚ ਪੰਜਾਬੀ ਸਾਹਿਤ ਦਾ ਝੰਡਾ ਬਰਦਾਰ: ਪਰਮਿੰਦਰ ਸੋਢੀ

ਸਤਨਾਮ ਸਿੰਘ ਢਾਹ

*ਕਈ ਵਾਰ ਹਾਸੇ ਵਿਚ ਲੋਕ ਇਹ ਕਹਿ ਦਿੰਦੇ ਹਨ ਕਿ ਪੰਜਾਬੀ ਤੇ ਆਲੂ ਤਹਾਨੂੰ ਦੁਨੀਆਂ ਦੇ ਹਰ ਕੋਨੇ ਵਿਚ ਮਿਲ ਜਾਣਗੇ। ਪਰ ਮੇਰੇ ਖਿਆਲ ਨਾਲ ਆਲੂ ਦੁਨੀਆਂ ਵਿਚ ਭਾਵੇਂ ਕਿਸੇ ਥਾਂ ਹੋਣ ਜਾਂ ਨਾ ਹੋਣ ਪਰ ਪੰਜਾਬੀ ਤੁਹਾਨੂੰ ਜ਼ਰੂਰ ਦੁਨੀਆਂ ਦੇ ਹਰ ਕੋਨੇ ਵਿਚ ਮਿਲ ਜਾਣਗੇ। ਪਿਛਲੇ ਕੁਝ ਸਮੇਂ ਤੋਂ ਸਾਡੇ ਲੋਕਾਂ ਦਾ ਝੁਕਾਓ ਪੱਛਮੀ ਮੁਲਕਾਂ ਵੱਲ ਜ਼ਿਆਦਾ ਹੈ। ਕਿਉਂਕਿ ਏਸ਼ੀਆ ਦੇ ਦੂਸਰੇ ਦੇਸ਼ਾਂ ਤੋਂ ਵੀ ਲੋਕ ਕੁਝ ਆਰਥਿਕ ਕਾਰਨਾਂ ਕਰਕੇ ਪੱਛਮੀ ਮੁਲਕਾਂ ਨੂੰ ਹੀ ਤਰਜੀਹ ਦਿੰਦੇ ਹਨ। ਪਰ ਪੰਜਾਬੀ ਜਿੱਥੇ ਮਰਜ਼ੀ ਚਲੇ ਜਾਣ ਉੱਥੇ ਹੀ ਆਪਣੇ ਮਿਹਨਤੀ ਤੇ ਸਿਰੜੀ ਸੁਭਾਅ ਕਰਕੇ ਸਿਰਫ਼ ਟਾਇਮ ਪਾਸ ਹੀ ਨਹੀਂ ਕਰਦੇ ਸਗੋਂ ਸਫ਼ਲ ਮਨੁੱਖਾਂ ਦੇ ਤੌਰ 'ਤੇ ਸੈਟ ਹੋ ਕੇ ਦੂਜਿਆਂ ਲੋਕਾਂ ਨੂੰ ਵੀ ਹੈਰਾਨ ਕਰ ਦਿੰਦੇ ਹਨ। ਇਸ ਗੱਲ ਦੀ ਪੁਸ਼ਟੀ ਜਪਾਨ ਤੋਂ ਆਏ ਨੌਜਵਾਨ ਲੇਖਕ, ਬਿਜ਼ਨਿਸਮੈਨ ਪਰਮਿੰਦਰ ਸੋਢੀ ਨਾਲ ਗੱਲਬਾਤ ਕਰਨ ਨਾਲ ਹੋ ਜਾਂਦੀ ਹੈ। ਪਰਮਿੰਦਰ ਸੋਢੀ ਪਿਛਲੇ ਦੋ ਦਹਾਕਿਆਂ ਤੋਂ ਪੰਜਾਬੀ ਸਾਹਿਤ-ਜਗਤ ਵਿਚ ਜਾਣਿਆ ਪਛਾਣਿਆ ਨਾਂ ਹੈ। ਉਸਨੇ ਪਿਛਲੇ ਵੀਹ ਵਰ੍ਹਿਆਂ ਤੋਂ ਜਪਾਨ ਦੇ ਸ਼ਹਿਰ ਓਸਾਕਾ ਵਿਚ ਇਕ ਸਫ਼ਲ ਬਿਜ਼ਨਿਸਮੈਨ ਦੇ ਤੌਰ 'ਤੇ ਰਹਿੰਦਿਆਂ, ਪੰਜਾਬੀ ਸਾਹਿਤ ਦੇ ਪਿੜ ਵਿਚ ਵੀ ਬੜਾ ਨਿੱਗਰ ਤੇ ਮੁੱਲਵਾਨ ਯੋਗਦਾਨ ਪਾਇਆ ਹੈ। ਕਵਿਤਾ ਤੋਂ ਬਿਨਾਂ ਉਸਨੇ ਸਾਹਿਤ ਦੀਆਂ ਹੋਰ ਵਿਧਾਵਾਂ 'ਤੇ ਵੀ ਕਲਮ ਅਜ਼ਮਾਈ ਕੀਤੀ ਹੈ। ਫੇਰ ਸਾਰਾ ਅਨੁਵਾਦ ਜਪਾਨੀ ਤੋਂ ਪੰਜਾਬੀ ਵਿਚ ਕੀਤਾ ਹੈ। ਹੁਣ ਤਕ ਉਸਨੇ ਲਗਪਗ ਇਕ ਦਰਜਨ ਕਿਤਾਬਾਂ ਪੰਜਾਬੀ ਸਾਹਿਤ ਦੀ ਝੋਲ਼ੀ ਪਾਈਆਂ ਹਨ।*

*ਗੱਲਬਾਤ ਕਰਦਿਆਂ ਪਰਮਿੰਦਰ ਨੇ ਦੱਸਿਆ ਕਿ ਜਦ ਪੰਜਾਬ ਦਾ ਮਾਹੌਲ ਬੜਾ ਨਿਰਾਸ਼ਾ ਭਰਿਆ ਸੀ, ਉਹ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਪੀਐੱਚ. ਡੀ. ਦੀ ਡਿਗਰੀ ਲਈ ਆਪਣੇ ਖੋਜ-ਕਾਰਜ ਨੂੰ ਵਿਚੇ ਛੱਡ ਕੇ ਜਪਾਨ ਚਲਾ ਗਿਆ, ਜਿਹੜਾ ਕਿ ਉਸ ਲਈ ਬਿਲਕੁਲ ਓਪਰਾ ਮੁਲਕ ਸੀ। ਪਹਿਲਾਂ ਤਾਂ ਪਿਛਲ-ਝਾਕ ਵਿਚ ਹੀ ਸੀ ਕਿ ਹਾਲਾਤ ਸੁਧਰਨ 'ਤੇ ਵਾਪਸ ਚਲਿਆ ਜਾਵੇਗਾ ਤੇ ਆਪਣਾ ਅਰੰਭਿਆ ਖੋਜ-ਕਾਰਜ ਪੂਰਾ ਕਰ ਲਏਗਾ। ਪਰ ਕੁਦਰਤ ਨੂੰ ਕੁਝ ਹੋਰ ਮਨਜ਼ੂਰ ਸੀ। ਛੇਤੀ ਹੀ ਉਸਦਾ ਮਨ ਉੱਥੇ ਪੱਕਾ ਰਹਿਣ ਲਈ ਮੰਨ ਗਿਆ। ਉੱਥੇ ਰਹਿ ਕੇ ਪਹਿਲਾਂ ਤਾਂ ਹਰ ਪਰਦੇਸੀ ਵਾਂਗ ਉਹ ਵੀ ਜੱਦੋਜਹਿਦ ਦੇ ਦੌਰ ਵਿਚੋਂ ਗੁਜ਼ਰਿਆ। ਜਿਉਂ ਜਿਉਂ ਉਸਦੇ ਪੈਰ ਲੱਗਦੇ ਗਏ ਤਿਉਂ ਤਿਉਂ ਪੰਜਾਬੀ ਸਾਹਿਤ ਵਿਚ ਵੀ ਕੁਝ ਕਰਨ ਦਾ ਉਸਦਾ ਮਨ ਬਣਦਾ ਗਿਆ। ਪਰਮਿੰਦਰ ਦੀ ਖ਼ਾਸ ਗੱਲ ਇਹ ਹੈ ਕਿ ਉਹ ਆਪਣੇ ਆਪ ਨੂੰ ਪਰਵਾਸੀ ਨਹੀਂ ਸਮਝਦਾ। ਉਹ ਪਿਛਲੇ ਅਠਾਈ ਸਾਲਾਂ ਤੋਂ ਜਪਾਨ ਵਿਚ ਰਹਿ ਰਿਹਾ ਹੈ ਅਤੇ ਜਪਾਨ ਨੂੰ ਆਪਣਾ ਘਰ ਮੰਨ ਕੇ ਚਲਦਾ ਹੈ। ਜਦੋਂ ਕਿ ਬਹੁਤ ਸਾਰੇ ਪਰਵਾਸੀ ਆਪਣੇ ਪਿਛਲੇ ਦੇਸ਼ ਨਾਲ ਮਾਨਸਿਕ ਰਿਸ਼ਤੇ ਦੀਆਂ ਤੰਦਾਂ ਨੂੰ ਤੋੜ ਨਹੀਂ ਸਕੇ। ਇਸੇ ਕਰਕੇ ਪਰਮਿੰਦਰ ਸੋਢੀ ਦੀ ਕਵਿਤਾ ਵੀ ਦੂਸਰੇ ਪਰਵਾਸੀ ਕਵੀਆਂ ਨਾਲੋਂ ਨਿਵੇਕਲੀ ਹੈ। ਕੁਝ ਸਮਾਂ ਪਹਿਲਾਂ ਪਰਮਿੰਦਰ ਸੋਢੀ ਕੈਨੇਡਾ ਦੇ ਸ਼ਹਿਰ ਕੈਲਗਰੀ ਵਿਚ ਰਹਿੰਦੀ ਆਪਣੀ ਨਿੱਕੀ ਭੈਣ ਨੂੰ ਮਿਲਣ ਆਇਆ ਤਾਂ ਮੈਨੂੰ ਉਸ ਨਾਲ ਖੁੱਲ੍ਹੀਆਂ ਗੱਲਾਂਬਾਤਾਂ ਕਰਨ ਦਾ ਮੌਕਾ ਮਿਲਿਆ। ਪੇਸ਼ ਹਨ ਉਸ ਗੱਲਬਾਤ ਦੇ ਕੁਝ ਅੰਸ਼।*

**? ਪਰਮਿੰਦਰ ਜੀ, ਪਹਿਲਾਂ ਆਪਣੇ ਜਨਮ ਤੇ ਪਰਿਵਾਰਕ ਪਿਛੋਕੜ ਬਾਰੇ ਕੁਝ ਦੱਸੋ?**

: ਸਾਡਾ ਜੱਦੀ ਪਿੰਡ ਚੰਡੀਗੜ੍ਹ ਦੇ ਨੇੜੇ ਦਿਆਲ ਪੁਰ ਸੋਢੀਆਂ ਹੈ। ਮੇਰਾ ਜਨਮ ਫਿਰੋਜ਼ਪੁਰ ਸ਼ਹਿਰ ਵਿਚ ਪਿਤਾ ਸ੍ਰ. ਰਾਜਿੰਦਰ ਸਿੰਘ ਅਤੇ ਮਾਤਾ ਸੰਤੋਸ਼ ਕੁਮਾਰੀ ਦੇ ਘਰ ਹੋਇਆ। ਮੁੱਢਲੀ ਵਿੱਦਿਆ ਤੋਂ ਬਆਦ ਮੇਰੀ ਪੜ੍ਹਾਈ ਅਨੰਦਪੁਰ ਸਾਹਿਬ ਖਾਲਸਾ ਕਾਲਿਜ ਤੋਂ ਹੋਈ। ਪੱਤਰਕਾਰੀ ਦੀ ਡਿਗਰੀ ਮੈਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਹਾਸਲ ਕੀਤੀ। ਪੰਜਾਬੀ ਐੱਮ. ਏ. ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਕੀਤੀ। ਪੀਐੱਚ. ਡੀ. ਮੈਂ ਬਾਬਾ ਫ਼ਰੀਦ ਜੀ ਦੀ ਬਾਣੀ ਵਿੱਚ ਮੌਤ ਅਤੇ ਦੁੱਖ ਦੇ ਸੰਕਲਪ 'ਤੇ ਕਰ ਰਿਹਾ ਸੀ ਜਦੋਂ ਪੰਜਾਬ ਦੇ ਹਾਲਾਤ ਬਹੁਤ ਖ਼ਰਾਬ ਹੋ ਗਏ। ਤਦਂ ਮੈਂ ਸੋਚਿਆ ਕਿ ਕੁਝ ਸਮੇਂ ਲਈ ਬਾਹਰ ਚਲਾ ਜਾਵਾਂ

ਤੇ ਹਾਲਾਤ ਠੀਕ ਹੋਣ ਤੇ ਵਾਪਸ ਆ ਜਾਵਾਂਗਾ। ਇਹ ਸੋਚ ਕੇ ਮੈਂ ਜਪਾਨ ਚਲਾ ਗਿਆ। ਪਰ ਜਪਾਨ ਜਾ ਕੇ ਪਹਿਲਾਂ ਤਾਂ ਪਿਛਲ-ਝਾਕ ਸੀ ਪਰ ਫੇਰ ਮੇਰਾ ਉੱਥੇ ਹੀ ਰਹਿਣ ਦਾ ਮਨ ਬਣ ਗਿਆ। ਉਸ ਸਮੇਂ ਤੋਂ ਲੈ ਕੇ ਮੈਂ ਹੁਣ ਤਕ ਜਪਾਨ ਵਿਚ ਹੀ ਰਹਿ ਰਿਹਾ ਹਾਂ।

? ਤੁਹਾਨੂੰ ਸਾਹਿਤਕ ਚੇਟਕ ਕਿਸ ਤਰ੍ਹਾਂ ਲੱਗੀ?

: ਸਾਹਿਤਕ ਚੇਟਕ ਤਾਂ ਮੈਨੂੰ ਆਪਣੇ ਘਰ ਵਿਚੋਂ ਹੀ ਲੱਗੀ। ਗੱਲ ਇਸ ਤਰ੍ਹਾਂ ਹੈ ਕਿ ਮੇਰੇ ਮਾਤਾ ਪਿਤਾ ਦੋਵੇਂ ਐਜੂਕੇਸ਼ਨ ਡਿਪਾਰਟਮੈਂਟ ਵਿਚ ਸਨ। ਪਿਤਾ ਜੀ ਸਕੂਲ ਵਿਚ ਹੈੱਡਮਾਸਟਰ ਸਨ ਅਤੇ ਮਾਤਾ ਜੀ ਵੀ ਅਧਿਆਪਕ ਸਨ। ਪਿਤਾ ਜੀ ਅੰਗਰੇਜ਼ੀ, ਪੰਜਾਬੀ, ਉਰਦੂ ਅਤੇ ਹਿੰਦੀ ਦਾ ਸਾਹਿਤ ਪੜ੍ਹਨ ਦੀ ਰੁਚੀ ਰੱਖਦੇ ਸਨ। ਸਾਡੇ ਘਰ ਵਿਚ ਹੀ ਤਕਰੀਬਨ ਪੰਜ ਕੁ ਹਜ਼ਾਰ ਕਿਤਾਬਾਂ ਦੀ ਲਾਇਬਰੇਰੀ ਸੀ, ਜਿੱਥੋਂ ਮੈਨੂੰ ਹਰ ਤਰ੍ਹਾਂ ਦਾ ਸਾਹਿਤ ਪੜ੍ਹਨ ਨੂੰ ਮਿਲਿਆ। ਜਿਸ ਨਾਲ ਕੁਦਰਤੀ ਸੀ ਕਿ ਮੈਨੂੰ ਸਾਹਿਤ ਪੜ੍ਹਨ ਦੀ ਚੇਟਕ ਲੱਗਦੀ। ਲਿਖਣ ਵੱਲ ਤਾਂ ਮੈਂ ਪੱਤਰਕਾਰੀ ਕਰਨ ਤੋਂ ਬਾਅਦ ਹੀ ਲੱਗਾ ਹਾਂ। ਪਹਿਲਾਂ ਪਹਿਲ ਮੈਂ ਕਵਿਤਾ ਲਿਖੀ, ਫੇਰ ਸਾਹਿਤ ਦੀਆਂ ਹੋਰ ਵਿਧਾਵਾਂ ਵਿਚ ਵੀ ਕੁਝ ਲਿਖਣ ਦਾ ਯਤਨ ਕੀਤਾ।

? ਪਿੱਛਲ-ਝਾਕ ਛੱਡ ਕੇ ਜਪਾਨ ਵਿਚ ਪੱਕੇ ਰਹਿਣ ਦਾ ਸਬੱਬ ਕਿਵੇਂ ਬਣਿਆ?

: ਗੱਲ ਇਸ ਤਰ੍ਹਾਂ ਹੋਈ ਕਿ ਜਦੋਂ ਮੈਂ 1984-85 ਦੇ ਸਮੇਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਪੀਐੱਚ. ਡੀ. ਕਰ ਰਿਹਾ ਸੀ ਤਾਂ ਉੱਥੇ ਜਪਾਨ ਤੋਂ ਕੁਝ ਵਿਦਿਆਰਥੀ ਪੰਜਾਬੀ, ਹਿੰਦੀ ਦੀ ਸਟੱਡੀ ਕਰਨ ਲਈ ਆਏ ਹੋਏ ਸਨ। ਉਨ੍ਹਾਂ ਨਾਲ ਸਾਡਾ ਅਕਸਰ ਮੇਲ ਮਿਲਾਪ ਹੁੰਦਾ ਰਹਿੰਦਾ ਸੀ। ਉਨ੍ਹਾਂ ਨਾਲ ਮਿਲਣ 'ਤੇ ਮੈਨੂੰ ਜਪਾਨੀ ਸਭਿਆਚਾਰ ਨੇ ਕਾਫ਼ੀ ਪ੍ਰਭਾਵਤ ਕੀਤਾ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਕਿ ਉਦੋਂ ਪੰਜਾਬ ਦੇ ਹਾਲਾਤ ਬਹੁਤੇ ਅੱਛੇ ਨਹੀਂ ਸਨ। 1986 ਵਿਚ ਮੈਂ ਕੁਝ ਸਮੇਂ ਲਈ ਜਪਾਨ ਜਾਣ ਦਾ ਮਨ ਬਣਾ ਲਿਆ। ਉਦੋਂ ਮੇਰੇ ਦਿਲ ਵਿਚ ਇਕ ਤਾਂ ਇਹ ਵਿਚਾਰ ਸੀ ਕਿ ਜਪਾਨੀ ਲੋਕ ਬੁੱਧ ਧਰਮ ਨੂੰ ਮੰਨਦੇ ਹਨ ਅਤੇ ਇਹ ਧਰਮ ਭਾਰਤ ਵਿਚੋਂ ਜਪਾਨ ਗਿਆ ਹੈ। ਇਸ ਕਰਕੇ ਜਪਾਨ ਵਿਚਲੇ ਬੁੱਧ ਧਰਮ ਨੂੰ ਵਿਹਾਰਕ ਰੂਪ ਵਿਚ ਜਾਨਣ ਦੀ ਇੱਛਾ ਸੀ। ਦੂਸਰਾ ਜਿਸ ਨੂੰ ਅਸੀਂ ਪੰਜਾਬ ਦਾ ਛੇਵਾਂ ਦਰਿਆ ਮੰਨਦੇ ਹਾਂ, ਪ੍ਰੋ. ਪੂਰਨ ਸਿੰਘ ਕਾਫ਼ੀ ਸਮਾਂ ਜਪਾਨ ਵਿਚ ਰਿਹਾ ਸੀ। ਉਸ ਨੇ ਜਪਾਨ ਬਾਰੇ ਬਹੁਤ ਕੁਝ ਲਿਖਿਆ ਸੀ। ਮੈਂ ਪੂਰਨ ਸਿੰਘ ਦੀਆਂ ਲਿਖਤਾਂ ਨੂੰ ਪੜ੍ਹਿਆ ਸੀ। ਉਹਨਾਂ ਕਰਕੇ ਵੀ ਮੇਰੇ ਮਨ ਵਿਚ ਜਪਾਨ ਲਈ ਕੁਝ ਜ਼ਿਆਦਾ ਦਿਲਚਸਪੀ ਸੀ। ਇਸ ਕਰਕੇ ਵੀ ਜਪਾਨ ਜਾਣ ਦਾ ਮਨ ਬਣ ਗਿਆ। ਜਪਾਨ ਵਿਚ ਮੈਨੂੰ ਇਕ ਕੰਪਨੀ ਵੱਲੋਂ ਨੌਕਰੀ ਮਿਲ ਗਈ। ਉੱਥੇ ਰਹਿੰਦਿਆਂ ਹੀ ਮੇਰੀ ਇਕ ਜਪਾਨੀ ਕੁੜੀ ਨਾਲ ਦੋਸਤੀ ਹੋ ਗਈ, ਜੋ ਜੀਵਨ-ਸਾਥ ਦੇ ਰੂਪ ਵਿਚ ਬਦਲ ਗਈ। ਇਸ ਤਰ੍ਹਾਂ 1986 ਤੋਂ ਜਪਾਨ ਵਿਚ ਰਹਿ ਰਿਹਾਂ ਹਾਂ।

? ਜਪਾਨ ਵਿਚ ਰਹਿੰਦਿਆਂ ਰੋਟੀ ਰੋਜ਼ੀ ਲਈ ਕੰਮ-ਕਾਰ ਵਿਚ ਕਾਫ਼ੀ ਰੁੱਝੇ ਰਹਿੰਦੇ ਹੋਵੋਗੇ? ਸਾਹਿਤਕ ਸਿਰਜਣਾ ਲਈ ਸਮਾਂ ਕਿਵੇਂ ਕੱਢਦੇ ਹੋ? ਜਪਾਨੀ ਪਤਨੀ ਵੱਲੋਂ ਤੁਹਾਡੀਆਂ ਸਾਹਿਤਕ ਰੁਚੀਆਂ ਲਈ ਕਿੰਨਾ ਕੁ ਸਹਿਯੋਗ ਮਿਲਦਾ ਹੈ?

: ਮੈਂ ਜਪਾਨ ਦੇ ਸ਼ਹਿਰ ਓਸਾਕਾ ਵਿਚ ਰਹਿ ਰਿਹਾ ਹਾਂ। ਉੱਥੇ ਭਾਰਤੀ ਖਾਣਿਆਂ ਦੇ ਚਾਰ ਰੈਸਟੋਰੈਂਟ ਚਲਾ ਰਿਹਾ ਹਾਂ ਅਤੇ ਇਕ ਭਾਰਤੀ ਕਪੜੇ ਦੀ ਸ਼ੌਪ ਵੀ ਚਲਾ ਰਿਹਾ ਹਾਂ। ਰੁਝੇਵੇਂ ਤਾਂ ਬਹੁਤ ਹਨ ਪਰ ਫੇਰ ਵੀ ਸਾਹਿਤਕ ਰਚਨਾਂ ਮੇਰੀ ਰੂਹ ਦੀ ਖ਼ੁਰਾਕ ਹੈ। ਮੈਂ ਇਸ ਲਈ ਸਮਾਂ ਕੱਢ ਹੀ ਲੈਂਦਾ ਹਾਂ। ਇਸ ਤਰ੍ਹਾਂ ਕਰਨਾ, ਤੁਹਾਨੂੰ ਪਤਾ ਹੈ, ਪਰਿਵਾਰਕ ਸਹਿਯੋਗ ਤੋਂ ਬਿਨਾਂ ਬਹੁਤ ਮੁਸ਼ਕਲ ਹੈ। ਮੇਰੀ ਪਤਨੀ ਮੇਰੇ ਸਾਹਿਤਕ ਸ਼ੌਕ ਦੀ ਬਹੁਤ ਕਦਰ ਕਰਦੀ ਹੈ ਅਤੇ ਇਸ ਕਰਕੇ ਉਸ ਵੱਲੋਂ ਮੈਨੂੰ ਪੂਰਾ ਸਹਿਯੋਗ ਮਿਲਦਾ ਹੈ। ਘਰ ਦਾ ਮਾਹੌਲ ਅਤੇ ਕੰਮ-ਕਾਰ ਮੇਰੇ ਮੇਰੀਆਂ ਸਾਹਿਤਕ ਗਤੀਵਿਧੀਆਂ ਲਈ ਅੜਿੱਕਾ ਨਹੀਂ ਬਣਦੇ। ਲਿਖਣ ਲਈ ਮੈਨੂੰ ਕੋਈ ਸਪੈਸ਼ਲ ਸਮੇਂ ਜਾਂ ਥਾਂ ਦੀ ਲੋੜ ਨਹੀਂ ਪੈਂਦੀ। ਮੈਂ ਆਪਣੇ ਵਿਚਾਰਾਂ ਨੂੰ ਕਿਸੇ ਖ਼ਾਸ ਸਮੇਂ ਜਾਂ



ਵੱਖਰੇ ਬੈਠ ਕੇ ਲਿਖਣ ਦੀ ਬਜਾਏ ਜਿਹੋ ਜਿਹਾ ਵੀ ਥਾਂ ਜਾਂ ਸਮਾਂ ਹੋਵੇ, ਕਾਗਜ਼ 'ਤੇ ਉਤਾਰ ਲੈਂਦਾ ਹਾਂ। ਬਾਅਦ ਵਿਚ ਸਮਾਂ ਮਿਲਣ 'ਤੇ ਸੋਧ ਸੁਧਾਈ ਕਰ ਲੈਂਦਾ ਹਾਂ।

? ਤੁਸੀਂ ਸਾਹਿਤ ਦੀ ਕਿਹੜੀ ਵਿਧਾ ਵਿਚ ਜ਼ਿਆਦਾ ਲਿਖਿਆ? ਸ਼ੁਰੂਆਤ ਤਾਂ ਸੰਭਵ ਹੈ ਕਵਿਤਾ ਤੋਂ ਹੀ ਹੋਈ ਹੋਵੇਗੀ। ਇਹ ਵੀ ਦੱਸੋ ਤੁਸੀਂ ਹੁਣ ਤਕ ਕੀ ਕੁਝ ਲਿਖਿਆ ਹੈ?

: ਪਹਿਲਾਂ ਪਹਿਲ ਮੈਂ ਕਵਿਤਾ ਹੀ ਲਿਖਣੀ ਸ਼ੁਰੂ ਕੀਤੀ ਅਤੇ ਕਵਿਤਾ ਦੀ ਮੇਰੀ ਪਹਿਲੀ ਕਿਤਾਬ 1990 ਵਿਚ ਛਪੀ। ਭਾਵੇਂ ਮੈਂ ਸਾਹਿਤ ਦੀਆਂ ਹੋਰ ਵਿਧਾਵਾਂ ਵਿਚ ਵੀ ਲਿਖਿਆ ਹੈ ਪਰ ਬਹੁਤਾ ਕੰਮ ਅਨੁਵਾਦ ਦਾ ਕੀਤਾ ਹੈ। 'ਆਧੁਨਿਕ ਜਪਾਨੀ ਕਹਾਣੀਆਂ', 'ਸਚਾਈਆਂ ਦੇ ਆਰ ਪਾਰ' ਅਨੁਵਾਦਤ ਪੁਸਤਕਾਂ ਹਨ। ਚੀਨ ਵਿਚ ਇਕ ਫਿਲਾਸਫ਼ਰ ਹੋਇਆ ਹੈ ਜਿਸਦੀ ਫ਼ਿਲਾਸਫ਼ੀ ਤਾਓਵਾਦ ਮੇਰੀ ਜਾਚੇ ਗੁਰਬਾਣੀ ਦੇ ਬਹੁਤ ਨੇੜੇ ਹੈ। 'ਤਾਓਵਾਦ' ਨੂੰ ਮੈਂ ਪੰਜਾਬੀ ਵਿਚ ਅਨੁਵਾਦ ਕੀਤਾ। ਪ੍ਰਤੀਨਿਧ ਅੱਜੋਕੀ ਜਪਾਨੀ ਕਵਿਤਾ ਨੂੰ ਪੰਜਾਬੀ ਵਿਚ ਅਨੁਵਾਦ ਕਰਕੇ ਮਾਸਿਕ 'ਅੱਖਰ' ਦਾ ਵਿਸ਼ੇਸ਼ ਅੰਕ ਛਾਪਿਆ। ਜਿਸ ਤਰ੍ਹਾਂ ਆਪਣੇ ਪੰਜਾਬੀ ਵਿਚ ਦੋਹੇ ਲਿਖੇ ਜਾਂਦੇ ਹਨ ਜਿੰਨ੍ਹਾਂ ਦੀਆਂ ਦੋ ਪੰਕਤੀਆਂ ਵਿਚ ਹੀ ਗੱਲ ਪੂਰੀ ਹੋ ਜਾਂਦੀ ਹੈ, ਇਸੇ ਤਰ੍ਹ ਜਪਾਨੀ ਵਿਚ ਇਕ ਕਾਵਿ ਰੂਪ ਹੈ 'ਹਾਇਕੂ', ਜਿਸ ਦੀਆਂ ਤਿੰਨ ਪੰਕਤੀਆਂ ਵਿਚ ਗੱਲ ਸਮੇਟੀ ਜਾਂਦੀ ਹੈ। 'ਜਪਾਨੀ ਹਾਇਕੂ ਸ਼ਾਇਰੀ' ਦਾ ਵੀ ਮੈਂ ਪੰਜਾਬੀ ਵਿਚ ਅਨੁਵਾਦ ਕੀਤਾ। 'ਤੇਰੇ ਜਾਣ ਤੋਂ ਬਾਅਦ', 'ਇਕ ਚਿੜੀ ਤੇ ਮਹਾਂਸਾਗਰ', ਅਤੇ 'ਪੱਤੇ ਦੀ ਮਹਾਂਯਾਤਰਾ' ਕਾਵਿ ਸੰਗ੍ਰਹਿ ਪ੍ਰਕਾਸ਼ਤ ਕਰਵਾਏ ਹਨ। 'ਰੱਬ ਦੇ ਡਾਕੀਏ' ਨਾਂ ਦੀ ਵਾਰਤਕ ਦੀ ਇਕ ਕਿਤਾਬ ਵੀ ਛਪਵਾਈ ਹੈ। 'ਪੱਤੇ ਕੀ ਮਹਾਂਯਾਤਰਾ' ਹਿੰਦੀ ਅਨੁਵਾਦ ਕੀਤਾ। ਗੀਤਾ ਦਾ ਸਰਲ ਪੰਜਾਬੀ ਵਿਚ ਅਨੁਵਾਦ ਕੀਤਾ। 'ਬੁੱਧ ਦੀ ਬਾਣੀ' ਦਾ ਵੀ ਪੰਜਾਬੀ ਵਿਚ ਅਨੁਵਾਦ ਕੀਤਾ, ਜਿਸ ਨੂੰ ਬਹੁਤ ਭਰਵਾਂ ਹੁੰਗਾਰਾ ਮਿਲਿਆ। ਮਾਹਤਮਾ ਬੁੱਧ ਨੂੰ ਤਾਂ ਸਾਰੇ ਹੀ ਜਾਣਦੇ ਹਨ ਪਰ ਉਸ ਦੀ ਬਾਣੀ ਜਾਂ ਉਪਦੇਸ਼ਾਂ ਬਾਰੇ ਲੋਕ ਬਹੁਤ ਘੱਟ ਜਾਣਦੇ ਹਨ। ਇਸ ਕਰਕੇ ਜਿਸ ਨੇ ਵੀ ਇਹ ਕਿਤਾਬ ਪੜ੍ਹੀ ਬਹੁਤ ਪਸੰਦ ਕੀਤੀ।

? ਜਪਾਨੀ ਕਾਵਿ ਰੂਪ 'ਹਾਇਕੂ' ਨੂੰ ਤਾਂ ਤੁਸੀਂ ਪੰਜਾਬੀ ਵਿਚ ਪ੍ਰਵੇਸ਼ ਦੁਆਇਆ ਹੈ। ਇਸ ਬਾਰੇ ਕੁਝ ਹੋਰ ਦੱਸੋ?

: ਹਾਇਕੂ ਤਿੰਨ ਸਤਰਾਂ ਵਾਲੀ ਸੰਖੇਪ ਜਿਹੀ ਰਚਨਾ ਹੁੰਦੀ ਹੈ। ਇਸ ਵਿਚ ਕੁਦਰਤ ਦਾ ਜ਼ਿਕਰ ਹੁੰਦਾ ਹੈ। ਪਰ ਇਹ 'ਹੁਣ ਅਤੇ ਇੱਥੇ' ਵਾਪਰ ਰਹੇ ਛਿਣ ਦੀ ਕਵਿਤਾ ਹੈ। ਪੰਜਾਬੀ ਵਿਚ ਇਸ ਨੂੰ ਭਰਪੂਰ ਰੂਪ ਵਿਚ ਪੇਸ਼ ਕਰਨ ਦਾ ਯਤਨ ਮੈਂ ਕੀਤਾ ਸੀ। ਹੁਣ ਬਹੁਤ ਸਾਰੇ ਪੰਜਾਬੀ ਕਵੀ ਇਸ ਨੂੰ ਲਿਖਣ ਦੀ ਕੋਸ਼ਿਸ਼ ਕਰ ਰਹੇ ਹਨ। ਹਾਇਕੂ ਦਾ ਮੂਲ ਸੁਭਾਅ ਅਤੇ ਬਣਤਰ ਨੂੰ ਸਮਝ ਕੇ ਲਿਖਣ ਨਾਲ ਹੀ ਇਸ ਦਾ ਪੰਜਾਬੀ ਰੂਪ ਵਿਕਸਤ ਹੋ ਸਕਦਾ ਹੈ। ਸੰਖੇਪ ਕਵਿਤਾ ਲਿਖਣਾ ਹੋਰ ਗੱਲ ਹੈ, ਪਰ ਇਸ ਨੂੰ ਹਾਇਕੂ ਕਹਿ ਦੇਣਾ ਹੋਰ ਗੱਲ ਹੈ। ਪੰਜਾਬੀ ਵਿਚ ਸੰਖੇਪ ਰੂਪ ਵਿਚ ਲਿਖੇ ਜਾਣ ਲਈ ਹੋਰ ਵੀ ਕਈ ਰੂਪ ਹਨ, ਜਿਨ੍ਹਾਂ ਵਿੱਚ ਲੋਕ-ਬੋਲੀਆਂ, ਟੱਪ ਅਤੇ ਸ਼ਲੋਕ ਆਦਿ ਸ਼ਾਮਲ ਹਨ। ਜੇ ਕਿਸੇ ਨੇ ਮੂਲ ਪੰਜਾਬੀ ਕਵਿ-ਰੂਪਾਂ ਨੂੰ ਛੱਡ ਕੇ ਹਾਇਕੂ ਹੀ ਲਿਖਣਾ ਹੈ ਤਾਂ ਉਸ ਨੂੰ ਜਪਾਨੀ ਕਵਿਤਾ ਅਤੇ ਬੋਧੀ-ਜ਼ੇਨ-ਪਰੰਪਰਾ ਨੂੰ ਜ਼ਰੂਰ ਪੜ੍ਹਨਾ, ਸਮਝਣਾ ਚਾਹੀਦਾ ਹੈ।

? ਤੁਸੀਂ ਆਪਣੀ ਕਵਿਤਾ ਦੇ ਕੇਂਦਰੀ ਸਰੋਕਾਰ ਬਾਰੇ ਕੀ ਕਹਿਣਾ ਚਾਹੋਗੇ?

: ਸ੍ਰਿਸ਼ਟੀ ਦਾ ਅਕਾਰ ਅਥਾਹ ਹੈ, ਬੇਅੰਤ ਹੈ। ਕਾਲ ਵੀ ਅਥਾਹ ਅਤੇ ਬੇਅੰਤ ਹੈ। ਪਰ ਮੈਂ ਬੜਾ ਸੀਮਤ ਹਾਂ। ਮਨੁੱਖ ਦੀ ਹੋਂਦ ਕਿਸੇ ਰੇਤ-ਕਣ ਤੋਂ ਵੱਧ ਨਹੀਂ। ਮੇਰੀ ਹੋਂਦ ਇਸ ਵਿਸ਼ਾਲ ਸ੍ਰਿਸ਼ਟੀ ਜਾਂ ਸਮੁੱਚ ਅੰਦਰ ਕਿੱਥੇ ਕੁ ਹੈ ਅਤੇ ਇਨ੍ਹਾਂ ਦਾ ਆਪਸ ਵਿਚ ਕੀ ਸੰਬੰਧ ਹੈ? ਮੈਂ ਕੌਣ ਹਾਂ ਤੇ ਇੱਥੇ ਕਿਉਂ ਹਾਂ? ਕੀ ਅਸੀਂ ਆਪਣੇ ਸੀਮਤ ਜੀਵਨ ਕਾਲ ਨੂੰ ਕੋਈ ਅਰਥ ਪ੍ਰਦਾਨ ਕਰ ਸਕਦੇ ਹਾਂ? ਸਾਡਾ ਆਪਣੇ ਆਪ ਨਾਲ, ਸਮਾਜ ਨਾਲ ਅਤੇ ਦੂਜੇ ਮਨੁੱਖਾਂ ਨਾਲ ਕੀ ਰਿਸ਼ਤਾ ਹੈ? ਇਹ ਸਭ ਬੇਚੈਨ ਕਰਨ ਵਾਲੇ ਸਵਾਲ ਹੀ ਮੇਰੀ ਕਵਿ-ਰਚਨਾ ਦੇ ਕੇਂਦਰੀ ਸਰੋਕਾਰ ਹਨ।

? ਚੀਨੀ ਅਤੇ ਜਪਾਨੀ ਫ਼ਿਲਾਸਫ਼ੀ ਦੇ ਅਨੁਵਾਦ 'ਤੇ ਕੰਮ ਕਰਦਿਆਂ ਤੁਸੀਂ ਇਹਨਾਂ ਦੇ ਭਾਰਤੀ

ਫ਼ਲਸਫ਼ੇ ਨਾਲੋਂ ਕੋਈ ਬੁਨਿਆਦੀ ਅੰਤਰ ਵੀ ਦੇਖੇ ਹੋਣਗੇ?

: ਭਾਰਤੀ ਦਰਸ਼ਨ ਬਹੁ-ਦਿਸ਼ਾਵੀ ਹੈ। ਇਸ ਦੇ ਕਈ ਰੰਗ ਹਨ। ਜਿਵੇਂ ਜ਼ਿਕ ਹੋ ਚੁੱਕਿਆ ਹੈ,ਮੈਂ ਗੀਤਾ ਅਤੇ ਧਮਪੱਦ ਗ੍ਰੰਥਾਂ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਹੈ। ਚੀਨੀ ਤਾਓਵਾਦ ਫ਼ਲਸਫ਼ੇ ਨੂੰ ਵੀ ਪੰਜਾਬੀ ਵਿਚ ਅਨੁਵਾਦ ਕੀਤਾ ਹੈ। ਜਪਾਨੀ ਜ਼ੇਨ ਫ਼ਲਸਫ਼ੇ ਨੂੰ ਵੀ ਆਪਣੀ ਵਾਰਤਕ ਅਤੇ ਕਵਿਤਾ ਵਿਚ ਸ਼ਾਮਲ ਕੀਤਾ ਹੈ। ਤਿੰਨਾਂ ਵਿਚ ਬੁਨਿਆਦੀ ਅੰਤਰ ਇਹੀ ਹੈ ਕਿ ਭਾਰਤੀ ਦਰਸ਼ਨ ਸਮੁੱਚੀ ਸ੍ਰਿਸ਼ਟੀ ਨਾਲ ਜੁੜੇ ਸਰੋਕਾਰਾਂ ਦਾ ਆਸਤਕ ਨਾਸਤਕ ਦੋਹਾਂ ਦ੍ਰਿਸ਼ਟੀਕੋਣਾਂ ਤੋਂ ਚਿੰਤਨ / ਮੰਥਨ ਕਰਦਾ ਹੈ। ਚੀਨੀ ਦਰਸ਼ਨ ਮਨੁੱਖ, ਸਮਾਜ ਅਤੇ ਸ੍ਰਿਸ਼ਟੀ ਨੂੰ ਇਕੋ ਮਹਾਂਸਾਗਰ ਦੀਆਂ ਵੱਖ ਵੱਖ ਪੱਧਰ ਉੱਤੇ ਲਹਿਰਾਂ ਦੱਸਦਾ ਹੈ ਅਤੇ ਇਨ੍ਹਾਂ ਨੂੰ ਇਕਸੁਰ ਕਰਨ ਦਾ ਸੂਤਰ ਤਾਓ ਦੱਸਦਾ ਹੈ। ਤਾਓ ਸਰਬ-ਵਿਆਪੀ ਗਤੀ ਜਾਂ ਨਿਯਮ ਨੂੰ ਕਿਹਾ ਜਾਂਦਾ ਹੈ। ਜਪਾਨੀ ਦਰਸ਼ਨ ਮੂਲਰੂਪ ਵਿਚ ਭਾਰਤੀ ਬੋਧੀ ਦਰਸ਼ਨ ਅਤੇ ਚੀਨੀ ਤਾਓਵਾਦੀ ਦਰਸ਼ਨ ਦੇ ਇਤਿਹਾਸਕ-ਸਭਿਆਚਾਰਕ ਮਿਸ਼ਰਨ ਵਿਚੋਂ ਪੈਦਾ ਹੋਇਆ ਹੈ। ਜਿਥੇ ਹੁਣ ਅਤੇ ਇੱਥੇ ਵਾਲਾ ਪਲ ਹੀ ਸਦੀਵਤਾ ਦਾ ਪ੍ਰਤਿਨਿਧ ਹੁੰਦਾ ਹੈ। ਇਸ ਪਲ ਨੂੰ ਮਹਿਸੂਸ ਕਰਨ ਨਾਲ ਸਦੀਵਤਾ ਮਹਿਸੂਸ ਕੀਤੀ ਜਾ ਸਕਦੀ ਹੈ। ਜਪਾਨੀ ਦਰਸ਼ਨ ਬੋਧੀ ਜ਼ੇਨ ਅਨੁਸਾਰ ਬੇਲੋੜੇ ਗਿਆਨ ਤੇ ਦਿਮਾਗੀ ਗੁਣਤਰਬਾਜ਼ੀ ਨਾਲੋਂ ਸਰਲ ਤੇ ਸਹਿਜ ਜੀਵਨ-ਜਾਚ ਰਾਹੀਂ ਸੱਚ ਜਾਂ ਸਰਬ ਸੱਚ ਨੂੰ ਸੌਖਿਆਂ ਹੀ ਜਾਣਿਆ ਜਾ ਸਕਦਾ ਹੈ।

**? ਤੁਸੀਂ ਚੀਨੀ, ਜਪਾਨੀ ਦਰਸ਼ਨ ਦਾ ਅਧਿਐਨ ਤਾਂ ਚੋਖਾ ਕੀਤਾ ਹੈ। ਕੀ ਇਸ ਫ਼ਿਲਾਸਫ਼ੀ ਨੇ ਜਪਾਨ ਵਿਚ ਰਹਿੰਦਿਆਂ ਤੁਹਾਡੀ ਰੋਜ਼ਾਨਾ ਜ਼ਿੰਦਗੀ ਉੱਤੇ ਵੀ ਕੋਈ ਪ੍ਰਭਾਵ ਪਾਇਆ ਹੈ?**

: ਜਪਾਨ ਵਿਚ ਰਹਿਣ ਕਰਕੇ ਜਪਾਨੀ ਸਭਿਆਚਾਰ ਅਤੇ ਜਪਾਨੀ ਭਾਵ-ਬੋਧ ਮੇਰੀ ਜ਼ਿੰਦਗੀ ਵਿਚ ਅਚੇਤ ਹੀ ਸ਼ਾਮਲ ਹੁੰਦੇ ਗਏ। ਪਰ ਬੁੱਧ ਦਰਸ਼ਨ ਦੀ ਜਪਾਨੀ-ਧਾਰਾ 'ਜ਼ੇਨ' ਨੂੰ ਮੈਂ ਆਪਣੀ ਸੁਚੇਤ ਚੋਣ ਮੰਨਦਾ ਹਾਂ ਅਤੇ ਸੱਚ ਦੇ ਬਹੁਤ ਨੇੜੇ ਵੀ ਸਮਝਦਾ ਹਾਂ। ਜ਼ੇਨ ਦਰਸ਼ਨ ਸਾਹਮਣੇ ਵਾਪਰ ਰਹੇ ਜੀਵਨ ਨੂੰ ਸੱਚ ਮੰਨਦਾ ਹੈ। ਹੁਣ ਵਾਲੇ ਪਲ ਵਿਚ, ਸਾਡੇ ਕੋਲ ਐਨ ਇੱਥੇ ਹੀ, ਜੋ ਵੀ ਹੈ, ਉਹ ਹੀ ਸੱਚ ਹੈ। ਭੂਤਕਾਲ ਜਾਂ ਭਵਿੱਖ ਕਾਲ ਸਾਡੇ ਹੱਥ ਵੱਸ ਨਹੀਂ। ਇਹ ਸਾਡੀਆਂ ਸੋਚਾਂ ਤੇ ਚਿੰਤਾਵਾਂ ਦਾ ਵਿਸ਼ਾ ਤਾਂ ਹੋ ਸਕਦੇ ਹਨ ਪਰ ਇਹ ਸੱਚ ਨਹੀਂ। ਦੂਸਰਾ ਸਹਿਜ ਹੋ ਕੇ ਜਿਉਣਾ ਅਤੇ ਤੀਸਰਾ ਹੋਰਾਂ ਪ੍ਰਤੀ ਰਹਿਮ-ਦਿਲੀ ਵਾਲਾ ਵਤੀਰਾ ਰੱਖਣਾ- ਇਹ ਜਪਾਨੀ ਦਰਸ਼ਨ ਦੇ ਵਿਸ਼ੇਸ਼ ਗੁਣ ਹਨ। ਮੈਂ ਕੋਸ਼ਿਸ ਕਰਦਾ ਹਾਂ ਕਿ ਇਨ੍ਹਾਂ ਨੂੰ ਸੁਚੇਤ ਪੱਧਰ 'ਤੇ ਆਪਣੀ ਰੋਜ਼ਾਨਾ ਦੀ ਜ਼ਿੰਦਗੀ ਵਿਚ ਸ਼ਾਮਲ ਕਰ ਸਕਾਂ।

**? ਇਹ ਤਾਂ ਹੋਈ ਚੀਨੀ ਅਤੇ ਜਪਾਨੀ ਦਰਸ਼ਨ ਦੀ ਤੁਹਾਡੀ ਰੋਜ਼ਾਨਾ ਜ਼ਿੰਦਗੀ 'ਤੇ ਪ੍ਰਭਾਵ ਦੀ ਗੱਲ। ਕੀ ਪੰਜਾਬੀ ਅਤੇ ਜਪਾਨੀ ਸਭਿਆਚਾਰਕ ਰੰਗਾਂ ਦੇ ਪ੍ਰਭਾਵ ਨੇ ਪਰਮਿੰਦਰ ਸੋਢੀ ਦੀ ਸਿਰਜਣਾਤਮਕਤਾ ਨੂੰ ਵੀ ਪ੍ਰਭਾਵਤ ਕੀਤਾ ਹੈ?**

: ਸਤਨਾਮ ਜੀ, ਦੋਹਾਂ ਸਭਿਅਚਾਰਾਂ ਵਿਚ ਵਿਚਰਨ ਕਰਕੇ ਦੋਹਾਂ ਸਭਿਆਚਾਰਾਂ ਦਾ ਅਸਰ ਮੇਰੇ 'ਤੇ ਪੈਣਾ ਕੁਦਰਤੀ ਹੀ ਹੈ। ਮੈਂ ਆਪਣੀ ਉਮਰ ਦਾ ਅੱਧਾ ਹਿੱਸਾ ਪੰਜਾਬ ਵਿਚ ਬਿਤਾਇਆ ਅਤੇ ਅੱਧਾ ਜਪਾਨ ਵਿਚ। ਮੈਂ ਆਪ ਵੀ ਕਈ ਵਾਰ ਇਸ ਪਹਿਲੂ ਬਾਰੇ ਸੋਚਦਾ ਰਿਹਾ ਹਾਂ ਅਤੇ ਆਪਣੇ ਆਪ ਦਾ ਮੁੱਲਾਂਕਣ ਵੀ ਕਰਦਾ ਰਿਹਾ ਹਾਂ। ਮੈਂ ਹਾਲੇ ਵੀ ਸੋਚਣ ਵੇਲੇ ਪੰਜਾਬੀ ਬੋਲੀ ਵਿਚ ਹੀ ਸੋਚਦਾ ਹਾਂ। ਮੇਰਾ ਨਜ਼ਰੀਆ ਹਾਲੇ ਵੀ ਮੂਲਰੂਪ ਵਿਚ ਉਹੀ ਹੈ ਜੋ ਮੈਂ ਪੰਜਾਬ ਵਿਚ ਰਹਿ ਕੇ ਗ੍ਰਹਿਣ ਕੀਤਾ ਸੀ। ਪਰ ਸਮਾਜ ਵਿਚ ਵਿਚਰਦਿਆਂ ਮੇਰਾ ਵਿਹਾਰ ਕਈ ਵਾਰ ਜਪਾਨੀਆਂ ਵਰਗਾ ਹੋ ਜਾਂਦਾ ਹੈ। ਪੰਜਾਬੀ ਅਤੇ ਜਪਾਨੀ ਸਭਿਆਚਾਰਾਂ ਤੋਂ ਇਲਾਵਾ ਇਕ ਹੋਰ ਵੱਡਾ ਤਤ ਜੋ ਮੇਰੀ ਜੀਵਨ-ਜਾਚ ਘੜਨ ਵਿਚ ਕਾਰਜਸ਼ੀਲ ਹੈ, ਉਹ ਕਿਤਾਬਾਂ ਨੂੰ ਪੜ੍ਹਨ ਵਾਲਾ ਤੱਤ ਹੈ। ਕਿਤਾਬਾਂ ਰਾਹੀਂ ਅਤੇ ਸਾਹਿਤ ਰਾਹੀਂ ਅਸੀਂ ਕਈ ਵਾਰ ਤੱਤਕਾਲੀ ਸਭਿਆਚਾਰਾਂ ਦੇ ਪ੍ਰਭਾਵ ਤੋਂ ਮੁਕਤ ਵੀ ਹੋ ਸਕਦੇ ਹਾਂ। ਮੇਰਾ ਅਚੇਤ ਮਨ ਅਤੇ ਮੇਰੀਆਂ ਆਦਤਾਂ ਭੂਤਕਾਲੀ ਸੰਵੇਦਨਾ ਨਾਲ ਓਤਪੋਤ ਹਨ ਪਰ ਮੇਰੀ ਚੋਣ ਵਰਤਮਾਨ ਹੈ। ਇਸਨੂੰ ਤੁਸੀਂ ਜਪਾਨੀ ਸਭਿਆਚਾਰ ਜਾਂ ਦਰਸ਼ਨ ਦਾ ਪ੍ਰਭਾਵ ਕਹਿ ਸਕਦੇ ਹੋ। ਅੱਜ ਦਾ



ਦਿਨ ਹੈ। ਇਹ ਪਲ ਹੈ। ਇਹ ਥਾਂ ਹੈ ਜਿੱਥੇ ਮੈਂ ਹੁਣ ਬੈਠਾ ਹਾਂ। ਇਸ ਨੂੰ ਦੇਖ ਲੈਣਾ, ਮਹਿਸੂਸ ਕਰ ਲੈਣਾ, ਇਸ ਦਾ ਜਸ਼ਨ ਮਨਾ ਲੈਣਾ, ਮੇਰੀ ਚੇਤਨ ਪੱਧਰ 'ਤੇ ਕੀਤੀ ਗਈ ਚੋਣ ਹੈ। ਇਹ ਸਭ ਕੁਝ ਮੇਰੀ ਕਵਿਤਾ ਵਿਚ ਵੀ ਸ਼ਾਮਲ ਹੋ ਜਾਂਦਾ ਹੈ।

**? ਸਾਡੇ ਆਮ ਪੰਜਾਬੀ ਲੋਕਾਂ ਵਿਚ ਜਪਾਨੀ ਸਭਿਆਚਾਰ ਬਾਰੇ ਜਾਣਕਾਰੀ ਬਹੁਤ ਘੱਟ ਹੈ। ਪਰ ਬਾਹਰਲੀ ਦੁਨੀਆ ਵਿਚ ਜਪਾਨੀ ਲੋਕਾਂ ਬਾਰੇ ਪ੍ਰਭਾਵ ਹੈ ਕਿ ਇਹ ਬਹੁਤ ਹੀ ਮਿਹਨਤੀ ਅਤੇ ਅਨੁਸ਼ਾਸਨ ਪੰਸਦ ਲੋਕ ਹਨ। ਤੁਹਾਡਾ ਇਸ ਬਾਰੇ ਕੀ ਕਹਿਣਾ ਹੈ?**

: ਦੇਖੋ, ਗੱਲ ਇਹ ਹੈ ਕਿ ਮੁੱਢਲੇ ਤੌਰ 'ਤੇ ਮੈਂ ਮਨੁੱਖ ਨੂੰ ਕਿਸੇ ਦੇਸ਼, ਕੌਮ, ਨਸਲ ਜਾਂ ਜਾਤੀ ਜਾਂ ਸਭਿਆਚਾਰ ਦੇ ਪੈਮਾਨੇ ਨਾਲ ਦੇਖਣ-ਪਰਖਣ ਦੇ ਖ਼ਿਲਾਫ਼ ਹਾਂ। ਮਨੁੱਖ ਪਹਿਲਾਂ ਮਨੁੱਖ ਹੈ ਅਤੇ ਅਸੀਂ ਸਾਰੇ ਹੀ ਇਕੋ ਜਿਹੇ ਹਾਂ। ਦੇਸ਼, ਕਾਲ ਜਾਂ ਹਾਲਾਤ ਅਨੁਸਾਰ ਅਸੀਂ ਵੱਖਰੇ ਲੱਗਦੇ ਹਾਂ। ਵੱਖਰੀ ਤਰ੍ਹਾਂ ਦਾ ਵਿਵਹਾਰ ਵੀ ਕਰਦੇ ਹਾਂ ਪਰ ਮੂਲ ਰੂਪ ਵਿਚ ਸਾਡੀਆਂ ਬਿਰਤੀਆਂ ਅਤੇ ਸੁਭਾਅ ਇਕੋ ਜਿਹੇ ਹਨ। ਇਸੇ ਪ੍ਰਸੰਗ ਵਿਚ ਹੀ ਜਪਾਨੀ ਮਨੁੱਖ ਨੂੰ ਦੇਖਣਾ ਸਮਝਣਾ ਮੈਨੂੰ ਬਿਹਤਰ ਲੱਗਦਾ ਹੈ। ਜਿੱਥੋਂ ਤਕ ਸਭਿਆਚਾਰ ਦੀ ਗੱਲ ਹੈ, ਹਰ ਸਭਿਆਚਾਰ ਕੁਝ ਵਿਸ਼ੇਸ਼ ਗੁਣਾਂ ਦਾ ਧਾਰਨੀ ਹੁੰਦਾ ਹੈ। ਜਪਾਨੀ ਸਭਿਆਚਾਰ ਨਿੱਜ ਨਾਲੋਂ ਸਮੂਹ ਨੂੰ ਵਧੇਰੇ ਮਹੱਤਤਾ ਦਿੰਦਾ ਹੈ। ਦੂਜਾ ਜਪਾਨੀ ਲੋਕ ਵਾਕਿਆ ਹੀ ਮਿਹਨਤੀ ਬਹੁਤ ਹਨ। ਤੀਜਾ ਉਨ੍ਹਾਂ ਦੀ ਸੁਹਜ-ਚੇਤਨਾ ਉਨ੍ਹਾਂ ਦੇ ਅਮਲੀ ਜੀਵਨ ਵਿਚ ਵੱਡੇ ਪੱਧਰ 'ਤੇ ਕ੍ਰਿਆਸ਼ੀਲ ਨਜ਼ਰ ਆਉਂਦੀ ਹੈ। ਮਿਸਾਲ ਦੇ ਤੌਰ 'ਤੇ ਜਪਾਨੀ ਲੋਕ ਹਰ ਵੇਲੇ ਆਪਣੇ ਖਾਣਿਆਂ, ਕੱਪੜਿਆਂ, ਇਮਾਰਤਾਂ ਤੇ ਬਜ਼ਾਰਾਂ ਦੀ ਦਿੱਖ ਪ੍ਰਤੀ ਸਾਵਧਾਨ ਰਹਿੰਦੇ ਹਨ। ਸਾਡੇ ਲਈ ਖਾਣਾ ਸੁਆਦ ਹੋਣਾ ਜ਼ਰੂਰੀ ਹੈ। ਪਰ ਜਪਾਨੀ ਲਈ ਖਾਣਾ ਸੁਆਦ ਹੋਣ ਦੇ ਨਾਲ ਦੇਖਣ ਨੂੰ ਵੀ ਵਧੀਆ ਹੋਣਾ ਬਹੁਤ ਜ਼ਰੂਰੀ ਹੈ। ਚੌਥਾ ਤੁਹਾਡੇ ਕਹਿਣ ਮੁਤਾਬਿਕ ਜਪਾਨੀ ਜਮਾਂਦਰੂ ਤੌਰ 'ਤੇ ਅਨੁਸ਼ਾਸਨ ਪੰਸਦ ਹਨ। ਕਈ ਵਾਰ ਮੈਨੂੰ ਤਾਂ ਇਉਂ ਲੱਗਦੈ ਜਿਵੇਂ ਸਾਰੇ ਹੀ ਜਪਾਨੀ ਫ਼ੌਜੀ ਹੋਣ। ਜਪਾਨੀ ਵਿਅਕਤੀ ਕਿੰਨਾ ਵੀ ਦੁਖੀ ਹੋਵੇ ਪਰ ਆਲੇ ਦੁਆਲੇ ਦਾ ਸਹਿਜ ਅਤੇ ਅਨੁਸ਼ਾਸ਼ਨ ਕਦੇ ਭੰਗ ਨਹੀਂ ਕਰਦਾ। ਦੂਸਰੇ ਵਿਸ਼ਵ ਯੁੱਧ ਤੋਂ ਬਾਅਦ ਕਈ ਵੱਡੇ ਭੁਚਾਲ ਜਾਂ ਪਿੱਛੇ ਜਿਹੇ ਸੁਨਾਮੀਆਂ ਤੋਂ ਬਾਅਦ ਜਪਾਨੀਆਂ ਦਾ ਪ੍ਰਤੀਕਰਮ ਬੜਾ ਸਬਰ ਅਤੇ ਸਹਿਣਸ਼ੀਲਤਾ ਵਾਲਾ ਨਜ਼ਰ ਆਉਂਦਾ ਹੈ, ਜੋ ਬਾਹਰਲੇ ਲੋਕਾਂ ਨੂੰ ਬਹੁਤ ਪ੍ਰਭਾਵਤ ਕਰਦਾ ਹੈ। ਜਿਵੇਂ ਮੈਂ ਪਹਿਲਾਂ ਵੀ ਕਿਹਾ ਹੈ ਕਿ ਜਪਾਨੀ ਸਭਿਆਚਾਰ ਨਿੱਜ ਨਾਲੋਂ ਸਮੂਹ 'ਤੇ ਅਧਾਰਤ ਹੈ। ਸਮੂਹ ਨਿੱਜ ਨੂੰ ਮਾਰਦਾ ਵੀ ਹੈ, ਪਰ ਦੁੱਖ ਜਾਂ ਮੁਸੀਬਤ ਸਮੇਂ ਇਹੀ ਸਮੂਹ ਨਿੱਜ ਦੀ ਤਾਕਤ ਵੀ ਬਣਦਾ ਹੈ। ਹਰ ਤਬਾਹੀ ਨੂੰ ਜਪਾਨੀ ਲੋਕ ਆਪਣੀ ਸਮੂਹਕ ਤਾਕਤ ਨਾਲ ਅਤੇ ਅਨੁਸ਼ਾਸ਼ਨ ਰੱਖਣ ਦੀ ਜਮਾਂਦਰੂ ਟ੍ਰੇਨਿੰਗ ਨਾਲ ਪਾਰ ਲੰਘ ਜਾਂਦੇ ਹਨ।

**? ਜਪਾਨੀ ਸਾਹਿਤ ਦਾ ਅਧਿਐਨ ਕਰਦਿਆਂ ਉਸ ਭਾਸ਼ਾ ਦੇ ਸਾਹਿਤ ਦੀਆਂ ਵਿਸ਼ੇਸ਼ਤਾਈਆਂ ਜ਼ਰੂਰ ਤੁਹਾਡੇ ਧਿਆਨ ਵਿਚ ਆਈਆਂ ਹੋਣਗੀਆਂ। ਇਹਨਾਂ ਵਿਸ਼ੇਸ਼ਤਾਈਆਂ ਬਾਰੇ ਦੱਸੋ। ਨਾਲ ਹੀ ਇਹ ਵੀ ਦੱਸੋ ਪੰਜਾਬੀ ਸਾਹਿਤਕਾਰਾਂ ਦੇ ਨਾਲ ਨਾਲ ਕਿਹੜੇ ਕਿਹੜੇ ਜਪਾਨੀ ਸਾਹਿਤਕਾਰਾਂ ਨੇ ਤੁਹਾਨੂੰ ਪ੍ਰਭਾਵਤ ਕੀਤਾ?**

: ਪੁਰਾਤਨ ਜਪਾਨੀ ਸਾਹਿਤ ਬੋਧੀ ਅਤੇ ਤਾਓਵਾਦ ਤੋਂ ਪ੍ਰਭਾਵਤ ਸੀ। ਅਧੁਨਿਕ ਸਾਹਿਤ ਵਿਚ ਦੂਜੇ ਮਹਾਂਯੁੱਧ ਤੋਂ ਹੋਈ ਘੋਰ ਨਿਰਾਸ਼ਾ ਵਿਆਪਕ ਹੈ। ਸਮੁੱਚੇ ਰੂਪ ਵਿਚ ਇਨ੍ਹਾਂ ਦਾ ਸਾਹਿਤ ਬੋਧੀ-ਅਸਤਿਤਵਵਾਦ ਦੇ ਪ੍ਰਭਾਵ ਹੇਠ ਰਚਿਆ ਗਿਆ ਹੈ। ਬਾਕੀ ਰਹੀ ਗੱਲ ਲੇਖਕਾਂ ਦੇ ਪ੍ਰਭਾਵ ਦੀ, ਹਰ ਪੰਜਾਬੀ ਲੇਖਕ ਨੇ ਮੈਨੂੰ ਪ੍ਰਭਾਵਤ ਕੀਤਾ। ਤੀਹ ਸਾਲ ਦੀ ਉਮਰ ਵਿਚ ਮੈਂ ਬੋਧੀ ਸਾਹਿਤ ਤੋਂ ਪ੍ਰਭਾਵ ਹਾਸਲ ਕੀਤਾ। ਬੋਧੀ ਚਿੰਤਨ ਨੇ ਮੈਨੂੰ ਨਾਸਤਿਕਤਾ ਅਤੇ ਕੁਦਰਤੀ ਰਹੱਸਵਾਦ ਦੋਹਾਂ ਨੂੰ ਸਮਝਣ ਤੇ ਸਵੀਕਾਰ ਕਰਨ ਦਾ ਰਾਹ ਦੱਸਿਆ।

**? ਤੁਸੀਂ ਵਾਰਤਕ ਅਤੇ ਕਵਿਤਾ ਰਾਹੀਂ ਸਾਹਿਤਕ ਸਿਰਜਣਾ ਕੀਤੀ ਹੈ। ਕੀ ਤੁਹਾਨੂੰ ਲੱਗਦਾ ਹੈ**

ਕਿ ਤੁਸੀਂ ਵਾਰਤਕ ਨਾਲੋਂ ਕਵਿਤਾ ਦੇ ਮਧਿਅਮ ਰਾਹੀਂ ਜ਼ਿਆਦਾ ਖੁੱਲ੍ਹ ਕੇ ਆਪਣੇ ਮਨ ਦੀ ਗੱਲ ਸਾਂਝੀ ਕਰ ਸਕਦੇ ਹੋ?

: ਅਵੱਸ਼ ਹੀ ਆਪਣੇ ਮਨ ਦੇ ਵਿਚ ਉੱਠਦੇ ਭਾਵਾਂ ਨੂੰ ਪ੍ਰਗਟ ਕਰਨ ਲਈ ਕਵਿਤਾ ਦਾ ਮਾਧਿਅਮ ਮੈਨੂੰ ਵਧੇਰੇ ਅਨੁਕੂਲ ਲੱਗਦਾ ਹੈ। ਬਾਕੀ ਗੱਲ ਜੋ ਤੁਸੀਂ ਸਿਰਜਣ ਪ੍ਰਕਿਰਿਆ ਬਾਰੇ ਪੁੱਛੀ ਹੈ ਉਹ ਇਸ ਤਰ੍ਹਾਂ ਹੈ ਕਿ ਆਪਣੇ ਨਿੱਜੀ ਜੀਵਨ ਵਿਚ ਜਦੋਂ ਵੀ ਕੋਈ ਅਸਹਿਜ ਗੱਲ ਵਾਪਰਦੀ ਹੈ ਤਾਂ ਮੇਰੇ ਅੰਦਰਲੀ ਸਿਰਜਣ ਪ੍ਰਕਿਰਿਆ ਸ਼ੁਰੂ ਹੋ ਜਾਂਦੀ ਹੈ। ਵਾਪਰੀ ਘਟਨਾ ਨੇ ਜੋ ਬੇਚੈਨੀ ਮੇਰੇ ਅੰਦਰ ਪੈਦਾ ਕੀਤੀ ਹੁੰਦੀ ਹੈ, ਉਹ ਮੇਰੇ ਮਾਨਸਿਕ ਤੇ ਭਾਵੁਕ ਖ਼ੇਤਰਾਂ ਵਿਚੋਂ ਹੁੰਦੀ ਹੋਈ ਮੇਰੀ ਲਿਖਤ ਤਕ ਅੱਪੜਦੀ ਹੈ।

? ਪਰਮਿੰਦਰ ਜੀ, ਕੁਝ ਆਲੋਚਕਾਂ ਦਾ ਕਹਿਣਾ ਹੈ ਕਿ ਵਰਤਮਾਨ ਪੰਜਾਬੀ ਕਵਿਤਾ ਪਾਠਕਾਂ ਤੋਂ ਦੂਰ ਜਾ ਰਹੀ ਹੈ। ਜਾਂ ਦੂਜੇ ਸ਼ਬਦਾਂ ਵਿਚ ਕਹਿ ਸਕਦੇ ਹਾਂ ਕਿ ਪੰਜਾਬੀ ਪਾਠਕ ਕਵਿਤਾ ਤੋਂ ਦੂਰ ਜਾ ਰਹੇ ਹਨ। ਕੀ ਤੁਹਾਨੂੰ ਵੀ ਕੁਝ ਇਹੋ ਜਿਹਾ ਮਹਿਸੂਸ ਹੁੰਦਾ ਹੈ?

: ਸਤਨਾਮ ਜੀ, ਜਿਵੇਂ ਤੁਹਾਨੂੰ ਪਤਾ ਹੈ, ਉਨੀਵੀਂ ਸਦੀ ਦੇ ਅੰਤ ਤਕ ਲੋਕ-ਮਨ ਦੀ ਤਰਜਮਾਨੀ ਲੋਕ-ਸਾਹਿਤ, ਧਾਰਮਿਕ-ਸਾਹਿਤ ਅਤੇ ਕਿੱਸਾ ਸਾਹਿਤ ਰਾਹੀਂ ਹੁੰਦੀ ਸੀ। ਲੋਕ-ਮਾਨਸਿਕਤਾ ਅਤੇ ਕਵਿਤਾ ਦੋਵੇਂ ਹੀ ਸਿੱਧੇ ਸਾਦੇ ਸਰੋਕਰਾਂ ਨਾਲ ਜੁੜੇ ਹੋਏ ਸਨ। ਮਨੁੱਖਤਾ ਦਾ ਅਨੁਭਵ ਸਰਲ ਅਤੇ ਇਕਹਿਰਾ ਸੀ। ਇਸ ਲਈ ਕਵਿਤਾ ਵੀ ਸਰਲ ਅਤੇ ਇਕਹਿਰੀ ਸੀ। ਦੋਹਾਂ ਵਿਚਲੀ ਦੂਰੀ ਨਾ-ਮਾਤਰ ਸੀ। ਹਰ ਕੋਈ ਗੁਰਬਾਣੀ, ਸੂਫ਼ੀਆਨਾ ਕਲਾਮ, ਭਗਤੀ-ਕਵਿ ਨੂੰ ਸੁਣਨ ਮਾਨਣ ਦੀ ਸਮਰੱਥਾ ਰੱਖਦਾ ਸੀ। ਪਰ ਵੀਹਵੀਂ ਸਦੀ ਵਿਚ ਆਰਥਿਕ ਅਤੇ ਸਮਾਜਕ ਹਾਲਾਤ ਬੜੀ ਤੇਜੀ ਨਾਲ ਬਦਲੇ। ਇਹ ਬਦਲਾਅ ਵੀ ਕਈ ਪਧੱਰ 'ਤੇ ਵਾਪਰ ਰਹੇ ਸਨ। ਪੰਜਾਬੀ ਸਮਾਜ ਦਾ ਵਾਹ ਵਿਕਸਤ ਉਦਯੋਗ ਵਿਚੋਂ, ਭਾਵ ਯੂਰਪੀ ਸਮਾਜ ਵਿਚੋਂ ਪੈਦਾ ਹੋਏ ਸਰੋਕਾਰਾਂ ਨਾਲ ਪਿਆ। ਆਰਥਿਕ ਅਤੇ ਸਮਾਜਕ ਤਾਣਾਬਾਣਾ ਸਿੱਧਾ ਸਾਦਾ ਨਾ ਰਿਹਾ, ਸਗੋਂ ਗੁੰਝਲਦਾਰ ਹੋ ਗਿਆ। ਪੰਜਾਬੀ ਕਵੀ ਨੇ ਇਸ ਨੂੰ ਜਲਦੀ ਮਹਿਸੂਸ ਕੀਤਾ ਅਤੇ ਨਵੀਂ ਕਵਿ-ਵਿਧਾ ਰਾਹੀਂ ਆਪਣੀ ਗੱਲ ਕਹਿਣ ਦੀ ਕੋਸ਼ਿਸ਼ ਕੀਤੀ। ਪਰ ਆਮ ਪੰਜਾਬੀ ਬੰਦੇ ਅਤੇ ਪੰਜਾਬ ਦੀ ਮਾਨਸਿਕਤਾ ਨਵੀਆਂ ਤਬਦੀਲੀਆਂ ਦੇ ਸਮਾਨ-ਅੰਤਰ ਬਦਲ ਨਾ ਸਕੀ, ਜੋ ਕਿ ਬਹੁਤੀ ਅਸੁਭਾਵਕ ਗੱਲ ਵੀ ਨਹੀਂ ਸੀ। ਚੇਤਨ ਮਨੁੱਖ ਜਾਂ ਕਲਾਕਾਰ, ਲੇਖਕ ਜਾਂ ਕਵੀ ਦੀ ਬੁੱਧੀ, ਸੰਵੇਦਨਾ ਤੇ ਪ੍ਰਗਟ ਕਰਨ ਦੀ ਸਮਰੱਥਾ ਸਾਧਾਰਨ ਲੋਕਾਂ ਨਾਲੋਂ ਵਧੇਰੇ ਹੁੰਦੀ ਹੈ। ਆਮ ਵਿਅਕਤੀ ਤੋਂ ਤੇਜ਼ ਅਤੇ ਤੀਖ਼ਣ ਵੀ ਹੁੰਦੀ ਹੈ। ਇਸ ਲਈ ਉਹ ਆਮ ਬੰਦੇ ਤੋਂ ਅਗਾਂਹ ਦੀ ਗੱਲ ਕਰਨ ਦੇ ਕਾਬਲ ਹੁੰਦਾ ਹੈ। ਸੋ ਵੀਹਵੀਂ ਸਦੀ ਦਾ ਪੰਜਾਬੀ ਲੇਖਕ ਬਦਲ ਗਿਆ ਜਦਕਿ ਆਮ ਪਾਠਕ ਨੇ ਪੁਰਾਣੇ ਕਵਿ ਰੂਪਾਂ 'ਤੇ ਹੀ ਮਾਨਸਿਕ ਟੇਕ ਰੱਖਣ ਦੀ ਆਦਤ ਨੂੰ ਨਹੀਂ ਬਦਲਿਆ। ਦੂਸਰਾ ਰੇਡੀਓ ਅਤੇ ਸਿਨਮਾਂ ਰਾਹੀਂ ਫ਼ਿਲਮੀ ਗੀਤਾਂ ਨੇ ਉਸ ਦੀ ਭਾਵੁਕ ਭੁੱਖ ਨੂੰ ਪੂਰਾ ਕਰਨਾ ਸ਼ੁਰੂ ਕਰ ਦਿੱਤਾ ਹੈ। ਇਨ੍ਹਾਂ ਨੇ ਉਸ ਨੂੰ ਕਲਾ ਅਤੇ ਕਵਿਤਾ ਅੰਦਰ ਵਾਪਰ ਰਹੇ ਨਵੇਂ ਨਵੇਂ ਰੂਪਾਂ ਰੰਗਾਂ ਤੋਂ ਬੇਮੁਖ ਕਰ ਦਿੱਤਾ ਹੈ। ਲੋਕ-ਕਵਿ ਅਤੇ ਸੂਫ਼ੀ-ਕਵਿ ਦਾ ਸੌਖਾ ਬਦਲ ਉਸ ਨੂੰ ਇਨ੍ਹਾਂ ਫ਼ਿਲਮੀ ਗੀਤਾਂ ਰਾਹੀਂ ਹਾਸਲ ਹੋ ਗਿਆ ਹੈ। ਇਨ੍ਹਾਂ ਚਲੰਤ ਗਾਣਿਆਂ ਨੇ ਉਸ ਦੀ ਕਵਿਕ ਸੰਵੇਦਨਾ ਨੂੰ ਕਿਸੇ ਹੱਦ ਤਕ ਖੁੰਢਾ ਵੀ ਕਰ ਦਿੱਤਾ ਹੈ ਅਤੇ ਖੜੋਤ ਵਿਚ ਵੀ ਲੈ ਆਂਦਾ ਹੈ। ਸਮਾਜਕ ਸਰੋਕਾਰਾਂ ਦੀ ਗੁੰਝਲਦਾਰ ਸਥਿਤੀ ਨੂੰ ਪ੍ਰਗਟ ਕਰਨ ਵਾਲੀ ਨਵੀਂ ਪੰਜਾਬੀ ਕਵਿਤਾ ਤੋਂ ਉਹ ਦੂਰ ਹੁੰਦਾ ਚਲਾ ਗਿਆ। ਇਸ ਲਈ ਤੁਹਾਡੇ ਸਵਾਲ ਦਾ ਜਵਾਬ ਸਵਾਲ ਦੇ ਵਿਚ ਹੀ ਹੈ ਕਿ ਪਾਠਕਾਂ ਨੇ ਹੀ ਵਰਤਮਾਨ ਕਵਿਤਾ ਤੋਂ ਵਿੱਥ ਥਾਪ ਲਈ ਹੈ।

? ਤੁਹਾਡੀ ਕਵਿਤਾ ਵਿਚ ਕੁਦਰਤ ਤੇ ਕਾਦਰ ਦੇ ਨਾਲ ਨਾਲ ਵਕਤ ਅਤੇ ਮਨੁੱਖ ਦਾ ਜ਼ਿਕਰ ਵਾਰ ਵਾਰ ਆਉਂਦਾ ਹੈ। ਇਹਦੇ ਬਾਰੇ ਕੁਝ ਦੱਸੋ?

: ਕੁਦਰਤ ਮੈਨੂੰ ਬਹੁਤ ਚੰਗੀ ਲੱਗਦੀ ਹੈ। ਪਾਲੇ ਵਿਚ ਧੁੱਪ ਦਾ ਨਿੱਘ, ਗਰਮੀ ਵਿਚ ਬਿਰਖ਼ਾਂ ਦੀ ਛਾਂ, ਬਾਰਸ਼ ਵਿਚ ਭਿੱਜਦੀ ਹਰ ਵਸਤੂ, ਸਾਗਰ ਦੀ ਵਿਸ਼ਾਲਤਾ, ਆਸਮਾਨ ਦੀ ਨੀਲਤਾ ਆਦਿ-ਆਦਿ ਮੈਨੂੰ ਸਹਿਜ ਆਨੰਦ ਵਿਚ



ਡੋਬ ਦਿੰਦੇ ਹਨ। ਕੁਦਰਤ ਸਾਡੀ ਜਨਮ-ਦਾਤੀ ਹੈ, ਇਹ ਸਾਡੀ ਸੀਮਾ ਵੀ ਨਿਸਚਤ ਕਰਦੀ ਹੈ। ਸਾਡੀ ਹਰ ਸੰਭਾਵਨਾ ਦਾ ਖ਼ੇਤਰ ਵੀ ਇਹੋ ਹੈ। ਕੁਦਰਤ ਹੀ ਕਾਦਰ ਹੈ। ਮੈਂ ਕਿਸੇ ਵੱਖਰੇ ਕਾਦਰ ਦੀ ਕਲਪਨਾ ਕਰਨ ਦੀ ਜ਼ਰੂਰਤ ਮਹਿਸੂਸ ਨਹੀਂ ਕਰਦਾ। ਜੇਕਰ ਕੁਦਰਤ ਦਾ ਕੋਈ ਕਾਦਰ ਹੋਵੇ ਤਾਂ ਉਹਦਾ ਕਾਦਰ ਕੌਣ ਹੈ? ਇਸ ਤਰ੍ਹਾਂ ਉਸਦੇ ਕਾਦਰ ਦਾ ਕੋਈ ਕਾਦਰ ਵੀ ਕੋਈ ਕਾਦਰ ਹੋਵੇਗਾ। ਇਹ ਸਿਲਸਿਲਾ ਕਦੇ ਮੁੱਕਣ ਵਾਲਾ ਨਹੀਂ। ਇਸ ਲਈ ਕਿਉਂ ਨਾ ਮੈਂ ਕੁਦਰਤ ਨੂੰ ਹੀ ਕਾਦਰ ਮੰਨ ਲਵਾਂ ਜੋ ਕਿ ਪ੍ਰਤੱਖ ਮੇਰੇ ਸਾਹਮਣੇ ਹੈ। ਮੇਰੀ ਕਵਿਤਾ ਵਿਚ ਨਾਸਤਕਤਾ ਅਤੇ ਆਸਤਕਤਾ ਦੋਵੇਂ ਇਕੋ ਨੁਕਤੇ 'ਤੇ ਕੇਂਦਰਤ ਹੋ ਸਕਦੇ ਹਨ ਅਤੇ ਉਹ ਨੁਕਤਾ ਹੈ ਕੁਦਰਤ।

? ਇਸ ਸਵਾਲ ਦੇ ਨਾਲ ਹੀ ਇਕ ਹੋਰ ਸਵਾਲ ਇਹ ਹੈ ਕਿ ਤੁਹਾਡੀਆਂ ਰਚਨਾਵਾਂ ਵਿਚ ਔਰਤ ਵੀ ਕੁਦਰਤ ਦੇ ਰਾਹੀਂ ਸ਼ਾਮਲ ਹੈ। ਕੀ ਇਹ ਸੁਚੇਤ ਅਵਸਥਾ ਰਾਹੀਂ ਹੈ ਜਾਂ ਅਚੇਤ ਰਾਹੀਂ?

: ਸਮਾਜਕ ਪ੍ਰਸੰਗ ਵਿਚ ਔਰਤ ਦੀ ਸ਼ਕਤੀ ਨੂੰ ਅਸੀਂ ਬੜਾ ਸੀਮਤ ਅਤੇ ਜ਼ਖ਼ਮੀ ਕੀਤਾ ਹੈ। ਪਰ ਕੁਦਰਤ ਦੇ ਪ੍ਰਸੰਗ ਵਿਚ ਔਰਤ ਦੀ ਸ਼ਕਤੀ ਦਾ ਪਸਾਰਾ ਅਨੰਤ ਹੈ। ਕੁਦਰਤ ਅਤੇ ਔਰਤ ਦੋਵੇਂ ਹੀ ਸਿਰਜਣਹਾਰ ਹਨ। ਮੈਂ ਔਰਤ ਨੂੰ ਮਨੁੱਖੀ ਸਭਿਆਚਾਰ ਦਾ ਸਭ ਤੋਂ ਵਧ ਕੋਮਲ ਅਤੇ ਖ਼ੂਬਸੂਰਤ ਪਸਾਰ ਮੰਨਦਾ ਹਾਂ। ਉਹ ਮਨੁੱਖ ਦੇ ਸੋਹਜ ਅਤੇ ਸਹਿਜ ਦੀ ਚਰਮ ਸੀਮਾ ਹੈ। ਮੈਨੂੰ ਅਹਿਸਾਸ ਹੈ ਕਿ ਦੁਨੀਆਂ ਦੀ ਹਰ ਔਰਤ ਮੇਰੇ ਤੋਂ ਵਧ ਕੇ ਸੋਹਜ ਅਤੇ ਸਹਿਜ ਦੀ ਮਾਲਕ ਹੈ। ਮੇਰੀ ਕਵਿਤਾ ਵਿਚ ਸੁਚੇਤ ਜਾਂ ਅਚੇਤ ਤੌਰ 'ਤੇ ਔਰਤ ਦੀ ਆਭਾ ਸ਼ਾਮਲ ਹੈ।

? ਤੁਹਾਡੀ ਕਵਿਤਾ ਵਿਚ ਦੂਜੇ ਪਰਵਾਸੀ ਕਵੀਆਂ ਦੀ ਤਰ੍ਹਾਂ ਭੂ-ਹੇਰਵਾ, ਨਸਲਵਾਦ, ਜਾਂ ਪੀੜ੍ਹੀ-ਪਾੜਾ ਵਰਗੀਆਂ ਸਮੱਸਿਆਵਾਂ ਨਜ਼ਰ ਨਹੀਂ ਆਉਂਦੀਆਂ। ਕੀ ਤੁਸੀਂ ਸੁਚੇਤ ਹੋ ਕੇ ਇਹਨਾਂ ਤੋਂ ਦੂਰ ਹੋ ਜਾਂ ...?

: ਹਾਂ ਜੀ, ਕਿਉਂਕਿ ਮੈਂ ਪਰਵਾਸੀ ਨਹੀਂ ਹਾਂ। ਮੇਰਾ ਵਿਚਰਨ ਖ਼ੇਤਰ ਦੇਸ਼ ਕਾਲ ਤੋਂ ਮੁਕਤ ਹੈ। ਮੇਰੀ ਹੋਂਦ ਦੇ ਮੂਲ ਸਰੋਕਾਰ ਹਰ ਥਾਂ ਇੱਕੋ ਜਿਹੇ ਹਨ। ਦੂਜਾ ਮੈਂ ਸੁਚੇਤ ਪਧੱਰ 'ਤੇ ਪਰਵਾਸੀਆਂ ਵਾਂਗ ਸੋਚਣ ਜਾਂ ਲਿਖਣ ਦੀ ਕੋਸ਼ਿਸ਼ ਨਹੀਂ ਕਰਦਾ। ਮੈਂ ਜਿੱਥੇ ਵੀ ਹਾਂ ਉਹੀ ਥਾਂ ਮੇਰਾ ਘਰ ਹੈ। ਮੈਂ ਕਿਤੇ ਵੀ ਪਰਦੇਸੀ ਨਹੀਂ ਹਾਂ। ਸੋ ਪਰਵਾਸ ਮਹਿਸੂਸ ਕਰਨਾ ਮੇਰੀ ਮਜਬੂਰੀ ਨਹੀਂ। ਸਮੁੱਚੇ ਬ੍ਰਹਿਮੰਡ ਵਿਚ, ਸਮੁੱਚੇ ਮਹਾਂਕਾਲ ਵਿਚ ਮੈਂ ਜਿੱਥੇ ਵੀ ਹਾਂ, ਉੱਥੇ ਹੀ ਹਾਂ। ਇਸੇ ਲਈ ਮੇਰੇ ਅੰਦਰੋਂ ਭੂ-ਹੇਰਵਾ ਨਹੀਂ ਉੱਠਦਾ ਅਤੇ ਨਾ ਹੀ ਮੈਂ ਭੂ-ਹੇਰਵੇ ਵਾਲੀ ਕਵਿਤਾ ਲਿਖਦਾ ਹਾਂ। ਪੰਜਾਬ ਤੋਂ ਦੂਰ ਜਪਾਨ ਵਿਚ ਵਸਣ ਕਰਕੇ ਮੇਰੇ ਦੇਖਣ ਸੋਚਣ ਜਾਂ ਮਹਿਸੂਸ ਕਰਨ ਵਿਚ ਕੁਝ ਨਾ ਕੁਝ ਫ਼ਰਕ ਜ਼ਰੂਰ ਆਇਆ ਹੋਵੇਗਾ। ਪਰ ਇਹ ਫ਼ਰਕ ਮੇਰੇ ਸਭਿਆਚਾਰਕ ਸਰੋਕਾਰਾਂ ਦਾ ਹੈ। ਮੇਰੀ ਹੋਂਦ ਜਾਂ ਹਸਤੀ ਨਾਲ ਜੁੜੇ ਸਰੋਕਾਰਾਂ ਦਾ ਨਹੀਂ। ਮੈਂ ਸਾਰਿਆਂ ਵਰਗਾ ਹਾਂ ਅਤੇ ਸਾਰੇ ਮੇਰੇ ਵਰਗੇ ਹਨ। ਮੈਂ ਕਦੇ ਮਹਿਸੂਸ ਹੀ ਨਹੀਂ ਕੀਤਾ ਕਿ ਮੈਂ ਕਿਸੇ ਹੋਰ ਦੇਸ਼ ਵਿਚ ਰਹਿ ਰਿਹਾ ਹਾਂ।

? ਜਪਾਨ ਵਿਚ ਕਿੰਨੇ ਕੁ ਪੰਜਾਬੀ ਲੋਕ ਰਹਿੰਦੇ ਹਨ? ਉਹਨਾਂ ਦਾ ਸਮਾਜਕ-ਸਭਿਆਚਾਰਕ ਰਹਿਣ ਸਹਿਣ ਕਿਵੇਂ ਹੈ?

: ਜਪਾਨ ਵਿਚ ਵਿਦੇਸ਼ੀ ਲੋਕਾਂ ਦੀ ਅਬਾਦੀ ਕੇਵਲ 1% ਹੈ। ਉਸ ਵਿਚ ਭਾਰਤੀਆਂ ਅਤੇ ਅਗਾਂਹ ਭਾਰਤੀਆਂ ਵਿਚ ਪੰਜਾਬੀਆਂ ਦੀ ਗਿਣਤੀ ਨਾ ਮਾਤਰ ਹੀ ਹੈ। ਮੋਟੇ ਅੰਦਾਜ਼ੇ ਨਾਲ 1000 ਜਾਂ 500 ਭਾਰਤੀ ਹੋਣਗੇ। ਇਹ ਸਾਰੇ ਵੱਖ ਵੱਖ ਥਾਵਾਂ 'ਤੇ ਰਹਿੰਦੇ ਹਨ। ਕੁਝ ਪੰਜਾਬੀ ਲੋਕ 1945 ਤੋਂ ਕੋਬੇ ਸ਼ਹਿਰ ਵਿਚ ਰਹਿੰਦੇ ਹਨ। ਕੋਬੇ ਸ਼ਹਿਰ ਜਪਾਨ ਦੀ ਇਕ ਪੁਰਾਣੀ ਬੰਦਰਗਾਹ ਹੈ ਜਿਸ ਦਾ ਸੰਬੰਧ ਵਿਉਪਾਰ ਨਾਲ ਹੈ। ਅੱਜ ਕੱਲ੍ਹ ਇੱਥੇ ਇਨ੍ਹਾਂ ਦੀ ਤੀਜੀ ਪੀੜ੍ਹੀ ਹੈ। ਭਾਵੇਂ ਕਾਫ਼ੀ ਲੋਕਾਂ ਨੇ ਜਪਾਨੀ ਕਲਚਰ ਨੂੰ ਅਪਨਾ ਲਿਆ ਹੈ, ਪਰ ਫੇਰ ਵੀ ਕੁਝ ਲੋਕਾਂ ਨੇ ਆਪਣੀ ਬੋਲੀ,ਆਪਣੇ ਕਲਚਰ ਅਤੇ ਧਰਮ ਨੂੰ ਉਵੇਂ ਹੀ ਕਾਇਮ ਰੱਖਿਆ ਹੋਇਆ ਹੈ। ਸਾਰੇ ਜਪਾਨ ਵਿਚ ਇਕੋ ਇਕ ਗੁਰਦੁਆਰਾ ਹੈ ਜੋ ਕੋਬੇ ਸ਼ਹਿਰ ਵਿਚ ਹੈ। ਇੱਥੇ ਜ਼ਿਆਦਾ ਗਿਣਤੀ ਸਿੰਧੀ ਸਿੱਖਾਂ ਦੀ ਹੈ। ਇਹ ਸਾਰੇ ਆਪਸ ਵਿਚ ਮਿਲਦੇ ਵਰਤਦੇ ਹਨ। ਇਸ ਨਾਲ ਇਨ੍ਹਾਂ ਨੇ ਆਪਣੀ ਬੋਲੀ, ਧਰਮ ਅਤੇ

ਕਲਚਰ ਜਿਉਂਦਾ ਰੱਖਿਆ ਹੈ ਜੋ ਕਿ ਬੜੇ ਮਾਣ ਵਾਲੀ ਗੱਲ ਹੈ।

? ਤੁਹਾਡੀ ਕਾਵਿ ਪੁਸਤਕ 'ਪੱਤੇ ਦੀ ਮਹਾਂਯਤਰਾ' ਦੇ ਨਾਂ ਬਾਰੇ ਕੀ ਰਹੱਸ ਹੈ, ਇਹਦੇ ਬਾਰੇ ਕੁਝ ਦੱਸੋ?

: 'ਪੱਤੇ ਦੀ ਮਹਾਂਯਾਤਰਾ' ਮੇਰੀ 2011 ਤਕ ਛਪੀ ਸਮੁੱਚੀ ਕਵਿਤਾ ਦਾ ਸੰਗ੍ਰਹਿ ਹੈ। ਇਹ ਨਾਂ ਮੇਰੀ ਕਾਵਿਕ ਯਾਤਰਾ ਅਤੇ ਜੀਵਨ ਯਾਤਰਾ ਦੇ ਪ੍ਰਸੰਗ ਵਿਚ ਵਰਤਿਆ ਗਿਆ ਹੈ। ਜਿਵੇਂ ਇਕ ਪੱਤਾ ਬਿਰਖ ਦਾ ਅੰਗ ਹੁੰਦਾ ਹੈ ਪਰ ਨਾਲ ਹੀ ਉਹ ਸਮੁੱਚੇ ਜੰਗਲ ਦਾ ਵੀ ਹਿੱਸਾ ਹੁੰਦਾ ਹੈ। ਇਸ ਲਈ ਪੱਤਾ ਸਮੁੱਚੀ ਸ੍ਰਿਸ਼ਟੀ ਦਾ ਹਿੱਸਾ ਵੀ ਹੈ, ਪ੍ਰਤੀਨਿਧ ਵੀ ਹੈ। ਸਮੁੱਚੀ ਸ੍ਰਿਸ਼ਟੀ ਨੂੰ ਆਪਣੇ ਵਿਚ ਸਮੇਟੀ ਵੀ ਬੈਠਾ ਹੈ। ਜੇ ਕੋਈ ਰੇਤ-ਕਣ ਜਾਂ ਪੱਤਾ ਜਾਂ ਆਮ ਜਿਹਾ ਇਕੱਲਾ-ਇਕਹਿਰਾ ਮਨੁੱਖ ਸ੍ਰਿਸ਼ਟੀ ਦੇ ਅੰਗ ਹਨ ਤਾਂ ਸ੍ਰਿਸ਼ਟੀ ਵੀ ਇਨ੍ਹਾਂ ਰਾਹੀਂ ਪ੍ਰਗਟ ਹੁੰਦੀ ਹੈ। ਇਸ ਲਈ ਇਹ ਸਾਰੇ ਇਕ ਦੂਜੇ 'ਤੇ ਨਿਰਭਰ ਕਰਦੇ ਹਨ। ਪੱਤਾ ਆਪਣਾ ਰੋਲ ਅਦਾ ਕਰਕੇ ਮੁੜ ਕੁਦਰਤ / ਸ੍ਰਿਸ਼ਟੀ ਨਾਲ ਸਹਿਜ ਰੂਪ ਵਿਚ ਇਕਮਿਕ ਹੋ ਜਾਂਦਾ ਹੈ। ਇਹ ਹੀ ਪੱਤੇ ਦੀ ਮਹਾਂਯਾਤਰਾ ਹੈ। ਮਨੁੱਖ ਨਾਲ ਇੰਝ ਹੀ ਵਾਪਰਦਾ ਹੈ ਪਰ ਉਹ ਸਹਿਜ ਨਾ ਹੋ ਕੇ ਕੁਦਰਤ ਜਾਂ ਸ੍ਰਿਸ਼ਟੀ ਵੱਲ ਪਰਤਦਾ ਹੈ! ਮੇਰੀ ਕਵਿਤਾ ਇਸ ਔਖ ਨੂੰ ਸੌਖ ਵਿਚ ਬਦਲਣ ਦਾ ਯਤਨ ਕਰਦੀ ਹੈ।

? ਕੀ ਜਪਾਨੀ ਲੋਕਾਂ ਨੇ ਵੀ ਪੰਜਾਬੀ ਸਾਹਿਤ ਦਾ ਕੋਈ ਨੋਟਿਸ ਲਿਆ ਹੈ?

: ਜਿਸ ਤਰ੍ਹਾਂ ਤੁਹਾਨੂੰ ਪਤਾ ਹੈ, ਜਪਾਨੀ ਲੋਕ ਸਿੱਧੇ ਤੌਰ 'ਤੇ ਤਾਂ ਪੰਜਾਬ ਨਾਲ ਨਹੀਂ ਜੁੜੇ ਹੋਏ, ਫਿਰ ਵੀ ਜਪਾਨੀ ਯੂਨੀਵਰਸਟੀਆਂ ਵਿਚ ਹਿੰਦੀ, ਪੰਜਾਬੀ ਪੜ੍ਹਾਈ ਜਾਂਦੀ ਹੈ ਅਤੇ ਕਈ ਸਕਾਲਰਾਂ ਵੱਲੋਂ ਪੰਜਾਬੀ ਤੋਂ ਜਪਾਨੀ ਜਾਂ ਜਪਾਨੀ ਤੋਂ ਪੰਜਾਬੀ ਵਿਚ ਅਨੁਵਾਦ ਦਾ ਕੰਮ ਹੋ ਰਿਹਾ ਹੈ। ਪਿੱਛੇ ਜਿਹੇ ਉਸਾਕਾ ਯੂਨੀਵਰਸਟੀ ਵਿਚ ਫ਼ੌਰਨ ਲੈਂਗੁਏਜ ਡਿਪਾਰਟਮੈਂਟ ਵੱਲੋਂ ਡਾ. ਤੋਮੀਓ ਮੀਜ਼ੋ ਕਾਮੀ ਨੇ ਪੰਜਾਬੀ ਦੀਆਂ ਨਵੀਆਂ ਕਹਾਣੀਆਂ ਅਤੇ ਜਪੁਜੀ ਸਾਹਿਬ ਦਾ ਜਪਾਨੀ ਵਿਚ ਅਨੁਵਾਦ ਕੀਤਾ ਹੈ ਅਤੇ ਅੱਜ ਕੱਲ੍ਹ ਉਹ ਗੁਰੂ ਗ੍ਰੰਥ ਸਹਿਬ ਦਾ ਜਪਾਨੀ ਵਿਚ ਅਨੁਵਾਦ ਕਰਨ ਵਿਚ ਰੁੱਝਾ ਹੋਇਆ ਹੈ।

? ਇੱਧਰ ਪੱਛਮੀ ਦੇਸ਼ਾਂ ਵਿਚ ਪੰਜਾਬੀਆਂ ਦੀ ਪਹਿਲੀ ਦੂਜੀ ਪੀੜ੍ਹੀ ਆਪਣੀ ਬੋਲੀ ਤੇ ਕਲਚਰ ਨੂੰ ਕਾਇਮ ਰੱਖਣ ਲਈ ਜ਼ੋਰ ਲਾਉਂਦੀ ਹੈ। ਕੁੱਝ ਹੱਦ ਤਕ ਲੋਕ ਕਾਮਯਾਬ ਵੀ ਹੋਏ ਹਨ। ਪਰ ਦੇਖਣ ਵਿਚ ਆਇਆ ਹੈ ਕਿ ਪੰਜਾਬ ਜਾਂ ਇਸ ਤੋਂ ਬਾਹਰ ਵੀ ਲੋਕ ਆਪਣੇ ਆਪ ਨੂੰ ਪੱਛਮੀ ਰੰਗ ਵਿਚ ਰੰਗਣ ਲਈ ਤਰਲੋ ਮੱਛੀ ਹੋ ਰਹੇ ਹਨ। ਤੁਸੀਂ ਜਪਾਨ ਵਿਚ ਰਹਿੰਦਿਆਂ, ਆਪਣੇ ਤਜਰਬੇ ਤੋਂ, ਇਸ ਸੰਬੰਧ ਵਿਚ ਕੀ ਕਹਿਣਾ ਚਾਹੋਗੇ?

: ਢਾਅ ਜੀ, ਤੁਹਾਡਾ ਸਵਾਲ ਬਹੁਤ ਮਹੱਤਵਪੂਰਨ ਹੈ। ਵਿਦੇਸ਼ਾਂ ਵਿਚ ਵਸਣਾ ਸਾਡੀ ਖੁਸ਼ਕਿਮਤੀ ਵੀ ਹੈ ਤੇ ਬਦਕਿਸਮਤੀ ਵੀ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਜਪਾਨੀ ਲੋਕਾਂ ਦੀ ਉਦਾਹਰਨ ਦਿੱਤੀ ਹੈ, ਜਪਾਨੀਆਂ ਨੇ ਪੱਛਮੀ ਲੋਕਾਂ ਤੋਂ ਟਕਨੌਲੋਜੀ ਨੂੰ ਅਪਣਾਇਆ, ਆਪਣੀ ਬੋਲੀ, ਕਲਚਰ ਨੂੰ ਕਾਇਮ ਰੱਖਦਿਆਂ ਪੱਛਮ ਦੀਆਂ ਚੰਗੀਆਂ ਗੱਲਾਂ ਨੂੰ ਅਪਣਾਇਆ। ਦੁਨੀਆਂ ਭਰ ਵਿਚ ਆਪਣੀ ਤਾਕਤ ਦਾ ਲੋਹਾ ਮੰਨਵਾਇਆ ਹੈ। ਇਲੈਕਟਰੌਨਿਕਸ ਦਾ ਸਮਾਨ, ਕਾਰਾਂ, ਘੜੀਆਂ ਕੰਪਿਊਟਰ ਤੇ ਹੋਰ ਵੀ ਬਹੁਤ ਸਾਰੇ ਸਮਾਨ ਦੀ ਸਪਲਾਈ ਜਪਾਨ ਦੁਨੀਆਂ ਭਰ ਵਿਚ ਕਰਦਾ ਹੈ। ਜਪਾਨੀਆਂ ਦੀ ਪੜ੍ਹਾਈ ਪਹਿਲੀ ਜਮਾਤ ਤੋਂ ਯੂਨੀਵਰਸਟੀ ਤਕ ਭਾਵੇਂ ਕਿਸੇ ਵੀ ਖੇਤਰ ਵਿਚ ਹੋਵੇ, ਮੈਡੀਕਲ, ਇੰਜੀਨੀਅਰਿੰਗ ਜਾਂ ਕੋਈ ਹੋਰ ਖੇਤਰ, ਜਪਾਨੀ ਭਾਸ਼ਾ ਵਿਚ ਹੁੰਦੀ ਹੈ। ਸਾਡੇ ਦੇਸ਼ ਵਿਚ ਸਭ ਕੁਝ ਇਸ ਤੋਂ ਉਲਟ ਹੋ ਰਿਹਾ ਹੈ। ਮਾਂ ਬੋਲੀ ਨੂੰ ਛੱਡ ਕੇ ਲੋਕ ਆਪਣੇ ਬੱਚਿਆਂ ਨੂੰ ਇੰਗਲਿਸ਼ ਸਕੂਲਾਂ ਵਿਚ ਪੜ੍ਹਾ ਰਹੇ ਹਨ। ਭਾਸ਼ਾਵਾਂ ਜਿੰਨੀਆਂ ਮਰਜ਼ੀ ਸਿੱਖੀਆਂ ਜਾਣ ਮਾੜੀ ਗੱਲ ਨਹੀਂ ਪਰ ਆਪਣੀ ਬੋਲੀ ਦੀ ਕਦਰ ਘਟਾ ਕੇ ਨਹੀਂ ਦੇਖਣਾ ਚਾਹੀਦਾ। ਹਾਂ, ਖ਼ਾਸ ਕਰਕੇ ਜਿਹੜੇ ਲੋਕ ਇੱਧਰ ਪੱਛਮੀ ਦੇਸ਼ਾਂ ਵਿਚ ਰੋਟੀ ਰੋਜ਼ੀ ਲਈ ਆਉਂਦੇ ਹਨ ਉਨ੍ਹਾਂ ਲਈ ਤਾਂ ਅੰਗਰੇਜ਼ੀ ਸਿੱਖਣਾ ਬਹੁਤ ਜ਼ਰੂਰੀ ਹੈ ਤੇ



ਸਿੱਖਣੀ ਚਾਹੀਦੀ ਵੀ ਹੈ। ਨਾਲ ਹੀ ਇਨ੍ਹਾਂ ਮੁਲਕਾਂ ਦਾ, ਇੱਥੋਂ ਦੇਂ ਲੋਕਾਂ ਦੇ ਰਸਮ- ਰਿਵਾਜ, ਧਾਰਮਿਕ-ਸਮਾਜਕ ਗੱਲਾਂ ਦਾ, ਹਰ ਪੱਖੋਂ ਗਿਆਨ ਹੋਣਾ ਵੀ ਬਹੁਤ ਜ਼ਰੂਰੀ ਹੈ। ਪਰ ਇਸਦਾ ਇਹ ਅਰਥ ਨਹੀਂ ਕਿ ਅਸੀਂ ਆਪਣਾ ਕਲਚਰ ਛੱਡ ਦੇਈਏ ਤੇ ਪੂਰੀ ਤਰ੍ਹਾਂ ਪੱਛਮੀ ਹੀ ਬਣ ਜਾਈਏ। ਦੁੱਖ ਦੀ ਗੱਲ ਇਹ ਹੈ ਕਿ ਅਸੀਂ ਇਨ੍ਹਾਂ ਲੋਕਾਂ ਨੂੰ ਆਪਣੇ ਬਾਰੇ ਵੀ ਐਜੂਕੇਟ ਨਹੀਂ ਕਰ ਸਕੇ।

ਦੂਸਰੀ ਗੱਲ ਜਿਹੜੀ ਆਪਣੇ ਸਭਿਆਚਾਰ ਦੀ ਹੈ, ਸਾਡੇ ਲੋਕ ਭਾਵੇਂ ਆਪਣੇ ਆਪ ਨੂੰ ਪੱਛਮੀ ਰੰਗ ਵਿਚ ਰੰਗਣ ਲਈ ਬਹੁਤ ਜ਼ੋਰ ਲਾ ਰਹੇ ਹਨ,ਉਨ੍ਹਾਂ ਨੂੰ ਇਹ ਸਮਝਣ ਦੀ ਲੋੜ ਹੈ ਕਿ ਪੱਛਮੀ ਮੁਲਕਾਂ ਦਾ ਬੁੱਧੀਮਾਨ ਵਰਗ ਮਹਿਸੂਸ ਕਰਨ ਲੱਗ ਪਿਆ ਹੈ ਕਿ ਪੱਛਮ ਦੀਆਂ ਬਹੁਤ ਸਾਰੀਆਂ ਮੁਸ਼ਕਲਾਂ ਦਾ ਹੱਲ ਪੂਰਬੀ ਫ਼ਿਲਾਸਫੀ ਵਿਚੋਂ ਲੱਭ ਰਿਹਾ ਹੈ। ਇਸੇ ਕਰਕੇ ਬੁੱਧ ਧਰਮ 'ਤੇ ਬਹੁਤ ਸਾਰਾ ਕੰਮ ਹੋ ਰਿਹਾ ਹੈ। ਪੱਛਮੀ ਲੋਕ ਹਿੰਦੂ ਫ਼ਲਸਫੇ ਵੱਲ ਝੁਕ ਰਹੇ ਹਨ। ਯੋਗ ਅਤੇ ਧਿਆਨ ਧਰਨ ਦੀਆਂ ਵਿਧੀਆਂ ਸਿੱਖੀਆਂ ਜਾ ਰਹੀਆਂ ਹਨ। ਪੱਛਮੀ ਲੋਕ ਮੀਟ ਮੱਛੀ ਛੱਡ ਕੇ ਸ਼ਾਕਾਹਾਰੀ ਬਣ ਰਹੇ ਹਨ। ਉਪਨਿਸ਼ਦਾਂ ਦਾ ਅਧਿਐਨ ਕੀਤਾ ਜਾ ਰਿਹਾ ਹੈ। ਸਿੱਖ ਧਰਮ ਦੀ ਫ਼ਿਲੌਸਫੀ ਪੱਛਮੀ ਲੋਕਾਂ ਦੇ ਮਨਾਂ ਨੂੰ ਪ੍ਰਭਾਵਤ ਕਰ ਰਹੀ ਹੈ। ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਵਿਚ ਗੋਰੇ ਲੋਕ ਸਿੱਖ ਧਰਮ ਨੂੰ ਅਪਨਾ ਰਹੇ ਹਨ। ਪੱਛਮ ਦੇ ਪੜ੍ਹੇ ਲਿਖੇ ਤੇ ਸਿਆਣੇ ਲੋਕਾਂ ਨੇ ਮਹਿਸੂਸ ਕੀਤਾ ਹੈ ਕਿ ਪੂਰਬੀ ਸਭਿਅਤਾ ਪੱਛਮੀ ਸਭਿਅਤਾ ਨਾਲੋਂ ਕਾਫੀ ਅੱਗੇ ਹੈ। ਇਸ ਕਰਕੇ ਚਾਹੀਦਾ ਇਹ ਹੈ ਕਿ ਅਸੀਂ ਆਪਣੇ ਆਪ 'ਤੇ ਫ਼ਖ਼ਰ ਮਹਿਸੂਸ ਕਰਦਿਆਂ ਆਪਣੀ ਬੋਲੀ, ਕਲਚਰ ਤੇ ਧਰਮ ਨੂੰ ਸਮਝਦੇ ਹੋਏ ਪੱਛਮ ਦੀਆਂ ਚੰਗੀਆਂ ਕਦਰਾਂ-ਕੀਮਤਾਂ ਨੂੰ ਵੀ ਅਪਨਾਈਏ। ਆਪਣਾ ਸਭ ਕੁਝ ਭੁੱਲਕੇ ਅਤੇ ਆਪਣੇ ਏਨੇ ਅਮੀਰ ਵਿਰਸੇ ਨੂੰ ਛੱਡ ਕੇ ਬਿਗਾਨਿਆਂ ਦੇ ਗਲ਼ ਨਾ ਲੱਗੇ ਫਿਰੀਏ।

ਇੱਥੇ ਕੈਨੇਡਾ ਵਿਚ ਮੈਂ ਦੇਖਿਆ ਹੈ ਸਾਡੇ ਲੋਕਾਂ ਨੇ ਬਹੁਤ ਮਿਹਨਤ ਨਾਲ ਸਭ ਕੱਝ ਬਣਾਇਆ ਹੈ। ਵੱਡੇ ਵੱਡੇ ਘਰ ਹਨ, ਮਹਿੰਗੀਆਂ ਕਾਰਾਂ ਹਨ। ਮਹਿੰਗੀ ਤੋਂ ਮਹਿੰਗੀ ਸ਼ਰਾਬ ਸਾਡੇ ਘਰਾਂ ਵਿਚ ਪਈ ਹੈ। ਪਰ ਆਪਣੀ ਬੋਲੀ ਪੰਜਾਬੀ ਦੀ ਸਾਹਿਤਕ ਜਾਂ ਸਾਡੇ ਸਭਿਆਚਾਰ ਨਾਲ ਸੰਬੰਧਤ ਕੋਈ ਵਧੀਆ ਕਿਤਾਬਾ ਕਿਸੇ ਵਿਰਲੇ ਹੀ ਘਰ ਵਿਚ ਹੀ ਮਿਲਦੀ ਹੈ। ਇਸ ਲਈ ਮੈਂ ਤਾਂ ਇਹੋ ਕਹਾਂਗਾਂ ਕਿ ਸਾਡੇ ਕੋਲ ਇਕ ਬਹੁਤ ਹੀ ਅਮੀਰ ਵਿਰਸਾ ਹੈ, ਇਸ ਨਾਲ ਸਾਂਝ ਬਣਾ ਕੇ ਰੱਖੀ ਜੱਵੇ,ਇਸ ਨੂੰ ਘੋਖਿਆ ਜਾਵੇ। ਆਪਣੀਆਂ ਸਭਿਆਚਾਰਕ-ਸਮਾਜਕ ਕਦਰਾ- ਕੀਮਤਾਂ ਨੂੰ ਕਾਇਮ ਰੱਖਦਿਆਂ ਵੀ ਦੂਸਰੇ ਕਲਚਰ ਦੀਆਂ ਵਧੀਆਂ ਗੱਲਾਂ ਨੂੰ ਅਪਨਾਇਆ ਜਾ ਸਕਦਾ ਹੈ। ਹਰ ਇਕ ਪੰਜਾਬੀ ਆਪਣੇ ਘਰ ਵਿਚ ਲਾਇਬਰੇਰੀ ਬਣਾਏ। ਜਦੋਂ ਵੀ ਸਮਾਂ ਲੱਗੇ,ਸਿਰਫ ਟੀ. ਵੀ. ਦੇਖਦੇ ਰਹਿਣ ਦੀ ਬਜਾਏ ਕੁਝ ਚੰਗਾ ਸਾਹਿਤ ਪੜ੍ਹਿਆ ਜਾਵੇ। ਸਿਆਣਿਆਂ ਨੂੰ ਇੰਝ ਕਰਦਿਆਂ ਵੇਖਕੇ ਨਿਆਣਿਆਂ ਵਿਚ ਵੀ ਇਹ ਰੁਚੀ ਵਿਕਸਤ ਹੋਵੇਗੀ। ਸਭ ਤੋਂ ਵੱਧ ਜ਼ਰੂਰੀ ਗੱਲ ਹੈ ਕਿ ਮਾ- ਬੋਲੀ ਆਪਣੇ ਬੱਚਿਆਂ ਨੂੰ ਜਨਮ ਤੋਂ ਹੀ ਸਿਖਾਈ ਜਾਵੇ ਅਤੇ ਪ੍ਰਾਇਮਰੀ ਸਿੱਖਿਆ ਮਾਂ ਬੋਲੀ ਵਿਚ ਹੀ ਹੋਵੇ। ਉਂਝ ਭਾਵੇਂ ਤੁਸੀਂ ਆਪਣੇ ਬੱਚਿਆਂ ਨੂੰ ਦੁਨੀਆਂ ਦੀਆਂ ਜਿੰਨੀਆਂ ਮਰਜ਼ੀ ਬੋਲੀਆਂ ਸਿਖਾਓ। ਸਾਡੀ ਖੁਸ਼ਕਿਮਤੀ ਇਹ ਹੈ ਕਿ ਇਨ੍ਹਾਂ ਮੁਲਕਾਂ ਨੇ ਸਾਨੂੰ ਵਧੀਆ ਜੀਵਨ ਦੇਣ ਵਿਚ ਮਦਦ ਕੀਤੀ ਹੈ। ਬਦਕਿਸਮਤੀ ਇਹ ਕਿ ਅਸੀਂ ਧਨ ਦੌਲਤ ਇਕੱਠੀ ਕਰਦਿਆਂ ਬਹੁਤ ਕੁਝ ਗੁਆਈ ਵੀ ਜਾ ਰਹੇ ਹਾਂ। ਸੋ ਸਾਨੂੰ ਸਚੇਤ ਹੋਣ ਦੀ ਲੋੜ ਹੈ।

? ਅੱਜ ਕਲ੍ਹ ਕੀ ਲਿਖ ਰਹੇ ਹੋ ?

: ਅੱਜ ਕੱਲ ਮੈਂ ਪੰਜਾਬੀ ਵਿਚ ਏਸ਼ੀਆ ਦੇ ਚਿੰਤਕਾਂ ਬਾਰੇ ਲੇਖਾਂ ਦੀ ਇਕ ਕਿਤਾਬ ਤਿਆਰ ਕਰ ਰਿਹਾ ਹਾਂ, ਜਿਸ ਵਿਚ ਮਹਾਤਮਾ ਬੁੱਧ, ਚੀਨੀ ਚਿੰਤਕ ਲਾਓਤਸੂ, ਕਨਫਿਊਸ਼ਿਅਸ ਅਤੇ ਜਪਾਨੀ ਬੋਧੀ ਫ਼ਿਲਾਸਫਰਾਂ ਦੀ ਵਿਚਾਰਧਾਰਾ ਨੂੰ ਸਰਲ ਪੰਜਾਬੀ ਵਿਚ ਸਮਝਾਉਣ ਦੀ ਕੋਸ਼ਿਸ਼ ਹੋਵੇਗੀ।❑❑

**[318 California Place NE, Calgary, AB Canada T1Y 6T1]**

# ਸਮਕਾਲੀ ਪੰਜਾਬੀ ਨਾਰੀ ਕਾਵਿ

ਸੁਖਦੇਵ ਸਿੰਘ

ਅੱਜ ਵਿਸ਼ਵ ਪੱਧਰ ਉੱਤੇ ਨਾਰੀਵਾਦੀ ਚਿੰਤਕਾਂ ਅਤੇ ਨਾਰੀ ਸਿਰਜਕਾਂ ਵੱਲੋਂ ਨਾਰੀ ਦੀ ਹੋਂਦ ਦੇ ਖੁੱਥੀ ਹੋਣ ਦੀ ਧਾਰਨਾ ਨੂੰ ਪੂਰੇ ਬਲ ਨਾਲ ਵਿਭਿੰਨ ਧਰਾਤਲਾਂ ਤੇ ਮੰਚਾਂ ਉੱਪਰ ਉਭਾਰਿਆ ਜਾ ਰਿਹਾ ਹੈ। ਦੂਜੇ ਪਾਸੇ ਸਮਕਾਲੀ ਅਕਾਦਮਿਕਤਾ, ਰਾਜਨੀਤੀ ਅਤੇ ਸੰਚਾਰ-ਮਾਧਿਅਮਾਂ ਵਿਚ ਨਾਰੀ ਵਿਮਰਸ਼, ਨਾਰੀ-ਮੁਕਤੀ, ਨਾਰੀ ਸਸ਼ਕਤੀਕਰਣ ਅਤੇ ਨਾਰੀ ਸਿਰਜਣ ਚਰਚਾ ਦੇ ਕੇਂਦਰੀ ਮੁੱਦੇ ਬਣੇ ਹੋਏ ਹਨ। ਨਾਰੀ ਸਮਾਜ ਪਹਿਲਾਂ ਵਰਗੀ 'ਗੂੰਗੀ ਭੀੜ' ਨਹੀਂ ਰਿਹਾ। ਨਾਰੀ ਚਿੰਤਕ ਅਤੇ ਨਾਰੀ ਸਿਰਜਕ ਆਪਣੇ ਪੱਖ, ਵਿਚਾਰਧਾਰਕ ਪੈਂਤੜੇ ਅਤੇ ਪ੍ਰਤਿਰੋਧ ਨੂੰ ਬਹੁਤ ਬੁਲੰਦ ਆਵਾਜ਼ ਵਿਚ ਉਚਾਰ ਰਹੇ ਹਨ। ਵਿਕਸਤ ਪੂੰਜੀਵਾਦੀ ਮੁਲਕਾਂ, ਖਾਸ ਕਰਕੇ ਪੱਛਮੀ ਮੁਲਕਾਂ ਵਿਚ, ਨਿਰਸੰਦੇਹ, ਔਰਤ ਦੀ ਸਥਿਤੀ ਵਿਚ ਸੁਧਾਰ ਹੋਇਆ ਹੈ: ਉਸਦੀ ਸੁਤੰਤਰ ਪਛਾਣ ਅਤੇ ਉਸਦੇ ਮਨੁੱਖੀ ਹੱਕਾਂ ਦੀ ਚੇਤਨਾ ਵਿਚ ਇਜ਼ਾਫ਼ਾ ਹੋਇਆ ਹੈ। ਐਪਰ ਪਛੜੀ ਆਰਥਿਕਤਾ ਵਾਲੇ ਦੇਸ਼ਾਂ, ਏਸ਼ੀਆ, ਖਾੜੀ ਦੇ ਮੁਲਕਾਂ ਅਤੇ ਅਫ਼ਰੀਕੀ ਖਿੱਤੇ ਵਿਚ ਨਾਰੀ-ਸਮਾਜ ਸਾਹਮਣੇ ਅਜੇ ਵੀ ਵੱਡੀਆਂ ਚੁਣੌਤੀਆਂ ਹਨ। ਗ਼ੁਲਾਮਦਾਰੀ ਪ੍ਰਥਾ ਭਾਵੇਂ ਨਹੀਂ ਰਹੀ, ਪਰ ਔਰਤ ਨੂੰ ਗ਼ੁਲਾਮ ਸਮਝਣ ਵਾਲੀ ਮਾਨਸਿਕਤਾ ਅਜੇ ਵੀ ਬਾਕੀ ਹੈ। ਆਰਥਿਕ ਵਿਕਾਸ, ਸਿੱਖਿਆ ਦੇ ਪਾਸਾਰ, ਮਜ਼ਬੂਤ ਲੋਕਤੰਤਰੀ ਰਾਜਸੀ ਪ੍ਰਬੰਧ ਅਤੇ ਸੰਵਿਧਾਨਕ ਬਰਾਬਰੀ ਦੇ ਦਾਹਵਿਆਂ ਦੇ ਚਲਦਿਆਂ ਕੀ ਭਾਰਤੀ ਸਮਾਜ ਵਿਚ ਔਰਤ ਦੀ ਸਥਿਤੀ ਸਨਮਾਨਜਨਕ ਹੈ? ਇਹ ਪ੍ਰਸ਼ਨ ਪ੍ਰੇਸ਼ਾਨ ਕਰਨ ਵਾਲਾ ਹੈ। ਨਾਰੀਵਾਦੀ ਵਿਚਾਰਕਾਂ ਅਤੇ ਨਾਰੀ ਸੰਗਠਨਾਂ ਵੱਲੋਂ ਕਥਿਤ ਨਾਰੀ ਸਸ਼ਕਤੀਕਰਨ ਦੀ ਪਾਪੂਲਰ ਰਾਜਨੀਤੀ ਨੂੰ ਸੜਕਾਂ ਤੋਂ ਲੈ ਕੇ ਸੰਸਦ ਤਕ ਹਰ ਸੰਭਵ ਮੰਚ ਉੱਤੇ ਵੰਗਾਰਿਆ ਜਾ ਰਿਹਾ ਹੈ। ਪੂੰਜੀਵਾਦੀ ਤਰਜ਼ ਦੀ ਆਰਥਿਕਤਾ, ਵਿਗਿਆਨ ਤੇ ਤਕਨਾਲੋਜੀ ਦੇ ਪਾਸਾਰ, ਸਿੱਖਿਆ ਅਤੇ ਬਾਜ਼ਾਰ ਨੇ ਜੇ ਔਰਤ ਲਈ ਰੁਜ਼ਗਾਰ ਦੇ ਮੌਕੇ ਅਤੇ ਨਵੀਆਂ ਸੰਭਾਵਨਾਵਾਂ ਸਿਰਜੀਆਂ ਹਨ ਤਾਂ ਦੂਜੇ ਪਾਸੇ ਨਾਰੀ ਉਤਪੀੜਨ ਅਤੇ ਸ਼ੋਸ਼ਣ ਵੀ ਵਧਿਆ ਹੈ। ਘਰੇਲੂ ਹਿੰਸਾ, ਬਲਾਤਕਾਰ, ਉਧਾਲੇ ਅਤੇ ਕੰਮ-ਕਾਜੀ ਥਾਵਾਂ ਉੱਪਰ ਔਰਤ ਦੇ ਯੌਨ-ਸ਼ੋਸ਼ਣ ਬਾਰੇ ਬਣੇ ਕਾਨੂੰਨ ਕਿਹੜੇ ਸਸ਼ਕਤੀਕਰਣ ਦੇ ਸੂਚਕ ਹਨ? ਬਾਜ਼ਾਰ ਅਤੇ ਵਿਗਿਆਪਨ ਔਰਤ ਦੀ ਦੇਹ ਨੂੰ ਪਰੋਸ ਕੇ ਪ੍ਰੋਡਕਟ ਵਜੋਂ ਵੇਚ ਰਹੇ ਹਨ; ਕੇਂਦਰ ਵਿਚ ਔਰਤ ਨਹੀਂ ਉਸ ਦੀ ਦੇਹ ਹੈ ਜਾਂ ਵੇਚਣਯੋਗ ਮਾਲ। ਲੋਕਤੰਤਰ ਦੀ ਮਜ਼ਬੂਤੀ ਲਈ ਔਰਤ ਦੀ ਸਰਗਰਮ ਰਾਜਸੀ ਭਾਗੀਦਾਰੀ ਦੇ ਦਾਹਵੇ ਅਤੇ ਪੰਚਾਇਤ-ਪ੍ਰਬੰਧ ਤੋਂ ਲੈ ਕੇ ਪਾਰਲੀਮੈਂਟ ਤਕ ਔਰਤਾਂ ਦੀ ਨੁਮਾਇੰਦਗੀ ਲਈ ਸੀਟਾਂ ਦੇ ਰਾਖਵੇਂਕਰਨ ਦੇ ਸੰਵਿਧਾਨਕ ਹੱਕ ਕੱਟੜ ਧਾਰਮਿਕ ਸੰਗਠਨਾਂ ਅਤੇ ਖਾਪ ਪੰਚਾਇਤਾਂ ਦੇ ਫ਼ਤਵਿਆਂ ਸਾਹਮਣੇ ਨਿਰਾਧਾਰ ਜਾਪਦੇ ਹਨ। ਭਾਰਤ ਦੇ ਰਾਜਸੀ, ਆਰਥਿਕ ਅਤੇ ਸਮਾਜਕ ਪ੍ਰਬੰਧ ਦੀ ਜ਼ਮੀਨੀ ਹਕੀਕਤ ਇਹ ਹੈ ਕਿ ਨਾਰੀ ਸਸ਼ਕਤੀਕਰਣ ਦੇ ਤਮਾਮ ਸ਼ੋਰ-ਗੁੱਲ ਦੇ ਬਾਵਜੂਦ ਔਰਤ ਦੀ ਸਥਿਤੀ ਦੁਜੈਲੇ ਦਰਜੇ ਦੇ ਨਾਗਰਿਕ ਵਾਲੀ ਹੈ। ਅਕਾਦਮਿਕ ਖੇਤਰ ਦੀਆਂ ਬਹਿਸਾਂ, ਸੰਵਿਧਾਨਕ ਤਰਮੀਮਾਂ ਅਤੇ ਪੱਤਰ-ਪੱਤਰਕਾਵਾਂ ਵਿਚ ਨਾਰੀ ਵਿਮਰਸ਼ ਦੇ ਨਾਮ ਉੱਪਰ ਜੋ ਕੁਝ ਹੋ ਰਿਹਾ ਹੈ, ਉਸ ਦਾ ਲਾਭ ਕਿੰਨੀਆਂ ਕੁ ਔਰਤਾਂ ਨੂੰ ਹੁੰਦਾ ਹੈ? ਇਹ ਮੁੱਦਾ ਵੀ ਗ਼ੌਰ ਤਲਬ ਹੈ। ਨਿਰਸੰਦੇਹ, ਪਿਛਲੇ ਅਰਸੇ ਵਿਚ ਉਪਰਲੇ ਕੁਲੀਨ ਤਬਕੇ ਤੇ ਮੱਧਵਰਗ ਦੀ ਔਰਤ ਆਪਣੇ ਨਾਰੀਤਵ ਦੀ ਪਛਾਣ ਪ੍ਰਤੀ ਵਧੇਰੇ ਸੁਚੇਤ ਹੋਈ ਹੈ। ਪਰ ਉਹ ਅਜੇ ਨਾਰੀਵਾਦੀ ਚਿੰਤਨ ਤੇ ਚੇਤਨਾ ਦੇ ਮੁੱਢਲੇ ਪੜਾਅ 'ਤੇ ਹੀ ਵਿਚਰਦੀ ਹੈ। ਪਿਤਰੀ ਸੱਤਾ-ਕੇਂਦਰਤ ਸੰਸਥਾਵਾਂ ਦੇ ਦਮਨਕਾਰੀ ਵਿਚਾਰ, ਸਨਾਤਨੀ, ਸਥਾਪਨਾਵਾਦੀ ਵਿਚਾਰਾਂ ਦੀ ਜਕੜ, ਸਿੱਖਿਆ ਤੇ ਆਰਥਿਕ ਵਸੀਲਿਆਂ ਦੀ ਘਾਟ ਅਤੇ ਸਹੀ ਵਿਗਿਆਨਕ



ਚੇਤਨਾ ਤੇ ਰਾਜਸੀ ਸੂਝ ਵਾਲੇ ਨਾਰੀਵਾਦੀ ਸੰਗਠਨਾਂ ਦੀ ਕਮੀ ਕਰਕੇ ਭਾਰਤੀ ਨਾਰੀ ਸਮਾਜ ਦਾ ਵੱਡਾ ਹਿੱਸਾ ਅਜੇ ਹਨੇਰਾ ਢੋਅ ਰਿਹਾ ਹੈ। ਪੰਜਾਬੀ ਨਾਰੀ ਸਮਾਜ ਆਪਣੀ ਨਾਰੀ-ਪਛਾਣ ਅਤੇ ਹੋਣ-ਥੀਣ ਦੇ ਵਡੇਰੇ ਪ੍ਰਸ਼ਨਾਂ ਪ੍ਰਤੀ ਕਿੰਨਾ ਕੁ ਜਾਗਰੂਕ ਹੈ ਅਤੇ ਦਰਪੇਸ਼ ਸਮਾਜਕ, ਰਾਜਸੀ, ਆਰਥਿਕ ਅਤੇ ਨੈਤਿਕ ਮਸਲਿਆਂ ਨੂੰ ਕਿਵੇਂ ਮੁਖ਼ਾਤਬ ਹੁੰਦਾ ਹੈ? ਇਹ ਸਮਝਣਾ ਰੌਚਿਕ ਵੀ ਹੈ ਅਤੇ ਇਤਿਹਾਸਕ ਲੋੜ ਵੀ। ਹੱਥਲੇ ਯਤਨ ਵਿਚ ਪੰਜਾਬੀ ਦੀਆਂ ਨਾਰੀ ਸਿਰਜਕਾਂ ਦੇ ਦਰਪੇਸ਼ ਚੁਣੌਤੀਆਂ ਪ੍ਰਤੀ ਹੁੰਗਾਰੇ ਨੂੰ ਸਮਝਣ ਦਾ ਯਤਨ ਕੀਤਾ ਗਿਆ ਹੈ।

ਜੇ ਪੰਜਾਬੀ ਸਾਹਿਤ ਸਿਰਜਣ ਦੀ ਪਰੰਪਰਾ 'ਤੇ ਸਰਸਰੀ ਝਾਤ ਮਾਰੀਏ ਤਾਂ ਮੱਧਕਾਲ ਦਾ ਸਮਾਂ ਨਾਰੀ ਸਿਰਜਣਾਤਮਕਤਾ ਪੱਖੋਂ ਪੂਰੀ ਤਰ੍ਹਾਂ ਅੰਧਕਾਰ ਦਾ ਸਮਾਂ ਹੈ। ਨਾਰੀ ਪ੍ਰਤੀ ਸੂਫ਼ੀਆਂ, ਸੰਤਾਂ-ਭਗਤਾਂ ਅਤੇ ਗੁਰੂ ਸਾਹਿਬਾਨ ਦੀ ਉਦਾਰਵਾਦੀ ਦ੍ਰਿਸ਼ਟੀ ਦੇ ਬਾਵਜੂਦ 'ਆਦਿ ਗ੍ਰੰਥ' ਵਿਚ ਇਕ ਵੀ ਨਾਰੀ ਭਗਤ ਦੀ ਬਾਣੀ ਸ਼ਾਮਲ ਨਹੀਂ। ਕੀ ਮੱਧਕਾਲੀ ਪੰਜਾਬੀ ਸਮਾਜ ਵਿਚ ਨਾਰੀ ਅਸਲੋਂ ਖਾਮੋਸ਼ ਰਹੀ? ਜਾਂ ਉਸ ਦੀ ਸਿਰਜਣਾਤਮਿਕਤਾ ਨੂੰ ਦਮਨਕਾਰੀ ਪਿਤਰੀ ਸੱਤਾ ਕੇਂਦਰਤ ਸੰਸਥਾਵਾਂ ਨੇ ਦਬਾਈ ਰੱਖਿਆ। ਪੰਜਾਬੀ ਲੋਕ-ਸਾਹਿਤ ਅਤੇ ਲੋਕ-ਕਲਾਵਾਂ ਵਿਚ ਔਰਤ ਦੀ ਸਿਰਜਣਸ਼ੀਲਤਾ ਅਤੇ ਮਰਦਾਵੇਂ ਦਾਬੇ ਤੋਂ ਨਾਬਰੀ ਦੇ ਪ੍ਰਮਾਣ ਮਿਲ ਤਾਂ ਜਾਂਦੇ ਹਨ ਪਰ ਨਾਬਰੀ ਦੀ ਇਹ ਸੁਰ ਧੀਮੀ ਹੀ ਰਹਿੰਦੀ ਹੈ। ਪਿਤਰੀ ਸੱਤਾ ਕੇਂਦਰਤ ਸੰਸਥਾਵਾਂ ਦੀ ਜਕੜ ਅਤੇ ਸਾਮੰਤੀ ਨੈਤਿਕਤਾ ਦੇ ਦਮ-ਘੋਟੂ ਚਲਣ ਕਰਕੇ ਮੱਧਕਾਲੀ ਦੌਰ ਵਿਚ, ਜਿਹੜੀ ਇਕ-ਅੱਧ ਨਾਰੀ ਰਚਨਾਕਾਰ ਦਾ ਕਲਾਮ ਮਿਲਦਾ ਵੀ ਹੈ, ਉਹ ਵੀ ਮਰਿਯਾਦਾ ਦੀ ਰਾਮਕਾਰ ਵਿਚ ਹੀ ਰਿਹਾ ਹੈ। ਮਰਦਾਵੇਂ ਦਾਬੇ ਅਤੇ ਕਠੋਰ ਮਰਯਾਦਾ ਦੀ ਕੀਲ ਵਿਚ ਨਾਰੀ ਅੰਤਹਕਣ ਦਾ ਸਹਿਜ ਪ੍ਰਗਟਾਵਾ ਵੀ ਸੰਭਵ ਨਹੀਂ ਸੀ, ਪ੍ਰਤਿਰੋਧ ਜਾਂ ਨਾਬਰੀ ਤਾਂ ਬਹੁਤ ਦੂਰ ਦੀ ਗੱਲ ਹੈ। ਪਹਿਲੀ ਪੰਜਾਬੀ ਕਵਿਤਰੀ ਮੰਨੀ ਜਾਣ ਵਾਲੀ ਪੀਰੋ (ਮੌਤ 1872 ਈ:) ਤੋਂ ਪਹਿਲਾਂ ਅਠਾਰਵੀਂ ਸਦੀ ਵਿਚ ਸਹਿਜੋ ਬਾਈ, ਦਯਾ ਬਾਈ ਅਤੇ ਸਾਹਿਬ ਦੇਵੀ ਅਰੋੜੀ ਆਦਿ ਦੀ ਜਿਹੜੀ ਕਵਿਤਾ ਮਿਲਦੀ ਹੈ, ਉਹ ਮੂਲ ਰੂਪ ਵਿਚ ਗੁਰੂ ਮਹਿਮਾ ਦੀ ਕਵਿਤਾ ਹੈ। ਇਸ ਕਵਿਤਾ ਵਿਚਲਾ ਗੁਰੂ ਜਾਂ ਪਰਮੇਸ਼ਰ ਪੁਰਸ਼ ਰੂਪ ਹੈ। ਇਸ ਕਵਿਤਾ ਦਾ ਕੇਂਦਰੀ ਮੈਟਾਫ਼ਰ ਪੁਰਸ਼ ਲਈ ਤਾਂਘਦੀ ਨਾਰੀ ਦੀ ਜੁਸਤਜੂ ਤੇ ਜਗਿਆਸਾ ਦਾ ਹੈ, ਕਵਿਤਾ ਦੀ ਮੂਲ ਭਾਵਨਾ ਸੰਪੂਰਨ ਆਤਮ-ਸਮਰਪਣ ਦੀ ਹੈ। ਪ੍ਰੇਮਾ-ਭਗਤੀ ਦੀ ਇਸ ਕਵਿਤਾ ਵਿਚ ਨਾਰੀ ਦੀ ਪਛਾਣ ਪਤੀ/ਪੁਰਸ਼ ਦੇ ਹਵਾਲੇ ਨਾਲ ਹੈ। ਔਰਤ ਦੀ ਆਪਣੇ ਵਜੂਦ ਦੀ ਸੁਤੰਤਰ ਪਛਾਣ, ਨਾਰੀ ਹੋਣ ਦਾ ਗੌਰਵ ਅਤੇ ਆਪਣੀਆਂ ਇੱਛਾਵਾਂ ਕਾਮਨਾਵਾਂ ਤੇ ਤ੍ਰਿਸ਼ਨਾਵਾਂ ਦੀ ਭਰਪੂਰ ਪੂਰਤੀ ਦਾ ਸੁਆਲ ਇਸ ਕਵਿਤਾ ਦਾ ਸਰੋਕਾਰ ਹੀ ਨਹੀਂ ਬਣਦਾ। ਪੀਰੋ ਅਜਿਹੀ ਪਹਿਲੀ ਪੰਜਾਬੀ ਕਵਿੱਤਰੀ ਹੈ ਜੋ ਪਿੱਤਰੀ ਸੱਤਾ ਕੇਂਦਰਤ ਸੰਸਥਾਵਾਂ, ਮਰਦਾਵੇਂ ਦਾਬੇ ਅਤੇ ਪੁਰਸ਼ ਦੁਆਰਾ ਨਿਰਧਾਰਤ ਨੈਤਿਕਤਾ ਨੂੰ ਮੁੱਢੋਂ ਰੱਦ ਕਰਦੀ ਹੈ। ਉਹ ਪੁਰਸ਼, ਪਰਿਵਾਰ, ਵਿਆਹ, ਧਰਮ ਅਤੇ ਸਾਮੰਤੀ ਮਰਿਯਾਦਾ ਦੁਆਰਾ ਦਿੱਤੀ ਹਰ ਪਛਾਣ ਨੂੰ ਨਕਾਰਦੀ ਹੈ ਅਤੇ ਔਰਤ ਦੇ ਨਾਰੀਤਵ ਜਾਂ ਪ੍ਰਕਿਰਤੀ ਦੁਆਰਾ ਦਿੱਤੀ ਵੱਖਰੀ ਪਛਾਣ ਨੂੰ ਕੇਂਦਰ ਵਿਚ ਲੈ ਆਉਂਦੀ ਹੈ। ਉਹ ਔਰਤ ਦੇ ਵਿਲੱਖਣ ਵਜੂਦ ਜਾਂ ਨਾਰੀਤਵ ਉੱਪਰ ਲੱਦੇ ਸਾਰੇ ਸਾਂਸਕ੍ਰਿਤਕ ਓਢਣਾਂ ਨੂੰ ਇਕੋ ਵਾਰੀ ਲਾਹ ਮਾਰਦੀ ਹੈ। ਉਹ ਮਰਦ ਦੇ ਸਭਿਆਚਾਰਕ ਦਾਬੇ ਨੂੰ ਅਰਾਜਕਤਾਵਾਦੀ ਤੇ ਹਿੰਸਕ ਭਾਸ਼ਾ ਦੁਆਰਾ ਠਿੱਠ ਕਰਦੀ ਹੈ।

ਪੀਰੋ ਤੋਂ ਲੈ ਕੇ ਅੰਮ੍ਰਿਤਾ ਪ੍ਰੀਤਮ ਤਕ ਜਿਹੜੀ ਨਾਰੀ ਕਵਿਤਾ ਲਿਖੀ ਗਈ ਉਸ ਵਿਚ ਨਾਰੀਤਵ ਦੀ ਪਛਾਣ ਦਾ ਪ੍ਰਸ਼ਨ ਕੇਂਦਰੀ ਮੁੱਦਾ ਨਹੀਂ। ਨਾਰੀ ਸਿਰਜਕਾਂ ਵੱਲੋਂ ਲਿਖੀ ਇਹ ਕਵਿਤਾ ਆਪਣੇ ਹੋਣ-ਥੀਣ ਤੋਂ ਮੁਨਕਰ ਹੋਣ ਅਤੇ ਪਿੱਤਰ-ਸੱਤਾ ਤੇ ਉਸ ਦੇ ਦਾਬੇ ਦੀਆਂ ਵਾਹਕ ਸਭਿਆਚਾਰਕ ਸਿਰਜਣਾਵਾਂ ਦੁਆਰਾ ਦਿੱਤੀ ਨਾਰੀ ਪਛਾਣ ਨੂੰ ਦ੍ਰਿੜ ਕਰਨ ਦਾ ਹੀ ਤਰਲਾ ਮਾਤਰ ਸੀ। ਮਰਦਾਵੇਂ ਵਿਹਾਰ ਤੇ ਉਸ ਦੇ ਪ੍ਰੇਤ ਸਾਏ ਵਾਲੀ ਇਹ ਨਾਰੀ ਕਵਿਤਾ ਆਪਣੀ ਜ਼ਾਤ ਦੇ

ਖਿਲਾਫ਼ ਬੇਵਸਾਹੀ ਦਾ ਫ਼ਤਵਾ ਮਾਤਰ ਹੀ ਸੀ। ਨਿਰਸੰਦੇਹ, ਇਹ ਨਾਰੀ ਦੁਆਰਾ ਰਚਿਤ, ਪਰ ਪਿੱਤਰੀ ਸੱਤਾ ਦੇ ਨੇਮਾਂ ਨੂੰ ਜਾਇਜ਼ ਸਿੱਧ ਕਰਨ ਵਾਲੀ ਕਵਿਤਾ ਹੀ ਹੋ ਨਿਬੜੀ। ਅੰਮ੍ਰਿਤਾ ਪ੍ਰੀਤਮ ਦੀ ਕਵਿਤਾ ਵਿਚ ਪਹਿਲੀ ਵਾਰ ਔਰਤ ਦਾ ਸੰਤਾਪ ਮਰਦਾਵੇਂ ਵਿਵਹਾਰ ਅਤੇ ਪਿੱਤਰੀ ਸੱਤਾ ਦੀਆਂ ਦਮਨਕਾਰੀ ਸਭਿਆਚਾਰਕ ਸਿਰਜਣਾਵਾਂ ਪ੍ਰਤੀ ਸਪਸ਼ਟ ਰੋਸ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ। ਅੰਮ੍ਰਿਤਾ ਦੀ ਚਰਚਤ ਕਵਿਤਾ 'ਅੰਨਦਾਤਾ' ਦਾ ਮੁਹਾਵਰਾ ਤਾਂ ਤਿੱਖੀ ਨਾਬਰੀ ਦਾ ਹੈ, ਪਰ ਇਸ ਦਾ ਸਾਰ ਨਾਰੀ ਦੇ ਨਾਰੀਤਵ ਦੀ ਸੁਤੰਤਰ ਪਛਾਣ ਵਾਲਾ ਨਹੀਂ। ਅੰਮ੍ਰਿਤਾ ਦੇ ਵਿਅੰਗ ਦਾ ਪ੍ਰਹਾਰ ਮਰਦਾਵੇਂ ਦਾਬੇ ਅਤੇ ਅਸਾਵੀਂ ਆਰਥਿਕਤਾ ਉੱਪਰ ਤਾਂ ਹੈ, ਪਰ ਇਸ ਵਿਚ ਔਰਤ ਦੀ ਪਛਾਣ ਨੂੰ ਮਰਦ ਦੇ ਹਵਾਲੇ ਨਾਲ ਹੀ ਸਮਝਿਆ ਗਿਆ ਹੈ, ਉਸਦੇ ਸੁਤੰਤਰ ਤੇ ਨਿਵੇਕਲੇ ਨਾਰੀ ਵਜੂਦ ਦੀ ਉਸ ਵੱਲੋਂ ਵਜ਼ਾਹਤ ਨਹੀਂ ਹੋਈ। ਅੰਮ੍ਰਿਤਾ ਤੋਂ ਬਾਅਦ ਪ੍ਰਭਜੋਤ ਕੌਰ, ਬਲਜੀਤ ਕੌਰ ਤੁਲਸੀ ਅਤੇ ਕੁਲਦੀਪ ਕਲਪਣਾ ਆਦਿ ਦੀ ਕਵਿਤਾ ਵਿਚ ਨਾਰੀ ਰੋਸ ਦਾ ਸੁਰ ਤਾਂ ਸੁਣਾਈ ਦਿੰਦਾ ਹੈ। ਉਹ ਵੀ ਧੀਮੇ ਸੁਰ ਤੇ ਸ਼ਾਇਸ਼ਤਾ ਸਲੀਕੇ ਵਿਚ। ਪਰ ਇਸ ਕਵਿਤਾ ਵਿਚ ਵੀ ਨਾਰੀਤਵ ਦੇ ਬੁਨਿਆਦੀ ਸਰੋਕਾਰ ਜੇ ਗ਼ੈਰ ਹਾਜ਼ਰ ਨਹੀਂ ਤਾਂ ਸੰਵਾਦ ਦੇ ਕੇਂਦਰ ਵਿਚ ਵੀ ਨਹੀਂ। ਨਾ ਕੇਵਲ ਕਵਿਤਾ ਰਾਹੀਂ ਸਗੋਂ ਆਪਣੇ ਸਮਾਜਕ ਵਰਤ-ਵਿਹਾਰ ਵਿਚ ਵੀ ਅੰਮ੍ਰਿਤਾ ਪ੍ਰੀਤਮ ਨੇ ਪਿੱਤਰ-ਸੱਤਾ ਕੇਂਦਰਤ ਸਮਾਜਕ ਸੰਰਚਨਾਵਾਂ ਨੂੰ ਪੂਰੀ ਦ੍ਰਿੜਤਾ ਤੇ ਬੇਬਾਕੀ ਨਾਲ ਵੰਗਾਰਿਆ। ਉਸ ਦਾ ਬੁੱਤਸ਼ਿਕਨੀ ਸਮਾਜਕ ਵਿਹਾਰ ਤੇ ਕਵਿਤਾ ਦੀ ਸੁਰ ਏਨੀ ਬੁਲੰਦ ਸੀ ਕਿ ਉਹ ਨਾਰੀ ਮੁਕਤੀ ਦਾ ਚਿੰਨ੍ਹ ਬਣ ਗਈ। ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਤਕ ਉਹ ਨਾਰੀ ਸਿਰਜਕਾਂ ਦਾ ਰੋਲ ਮਾਡਲ ਬਣੀ ਰਹੀ। ਉਸ ਦੀ ਕਵਿਤਾ ਦੀ ਰੋਹ-ਰੋਸ ਵਾਲੀ ਪ੍ਰਤਿਧੁਨੀ ਸਮਕਾਲੀ ਨਾਰੀ ਕਾਵਿ ਵਿਚੋਂ ਵੀ ਸੁਣੀ ਜਾ ਸਕਦੀ ਹੈ। ਪ੍ਰਮਾਣ ਵਜੋਂ ਸੁਰਜੀਤ ਬੈਂਸ ਦਾ 'ਅੱਗ ਦੇ ਆਲ੍ਹਣੇ' ਅਤੇ ਕਾਨਾ ਸਿੰਘ ਦਾ 'ਉੱਡ ਕਲਾਵੇ ਆਵਾਂ' ਕਾਵਿ ਸੰਗ੍ਰਹਿ ਵੇਖੇ ਜਾ ਸਕਦੇ ਹਨ।

ਕਾਨਾ ਸਿੰਘ ਦੇ ਕਾਵਿ ਸੰਗ੍ਰਹਿ 'ਉੱਡ ਕਲਾਵੇ ਆਵਾਂ' ਵਿਚ ਔਰਤ ਦੀ ਜੀਣ ਥੀਣ ਦੀ ਪ੍ਰਕਿਰਤਕ ਲਾਲਸਾ ਦਾ ਪ੍ਰਗਟਾਵਾ ਭਾਵਨਾ-ਰੱਤੇ ਮੁਹਾਵਰੇ ਵਿਚ ਹੋਇਆ ਹੈ। ਉਸ ਦੀਆਂ ਨਜ਼ਮਾਂ-'ਨੱਚੀ ਪੋਠੋਹਾਰ ਨੀ', 'ਕੌਫੀ', 'ਬਣ ਜਾ ਗੁਆਂਢੀ', 'ਚੰਨ ਗਰੀ ਦਾ ਟੋਟਾ', 'ਹੱਥ ਕੰਘਣੀ' ਅਤੇ 'ਹੀਰ ਕਰੇਸੀ ਸੈਰ' ਆਦਿ ਵਿਚ ਹੱਡ-ਮਾਸ ਦੀ ਔਰਤ ਦੀਆਂ ਜੈਵਿਕ ਤੇ ਮਾਨਸਿਕ ਇੱਛਾਵਾਂ, ਤਾਂਘਾਂ ਤੇ ਕਾਮਨਾਵਾਂ ਦਾ ਭਰਪੂਰ ਪ੍ਰਗਟਾਵਾ ਬੇਬਾਕ ਮੁਦਰਾ ਵਿਚ ਹੋਇਆ ਹੈ। ਡੁੱਲ੍ਹ ਡੁੱਲ੍ਹ ਪੈਂਦੇ ਜੋਬਨ ਦੇ ਤਿੱਖੇ ਅਹਿਸਾਸ ਵਾਲੀ ਉਸ ਦੀ ਭਾਵਨਾ-ਰੱਤੀ ਨਾਇਕ ਹੱਥ-ਕੰਘਣੀ ਦੇ ਅਹਿਸਾਸ ਨਾਲ ਵਰਚਣ ਵਾਲੀ ਨਹੀਂ, ਨਾ ਹੀ ਉਹ 'ਸ਼ਾਂਤਾ' ਤੇ 'ਸੀਤਾ'' ਵਾਂਗ ਰਖੇਲ' ਜਾਂ 'ਰੱਖ ਛੱਡੀ' ਬਣਨ ਲਈ ਤਿਆਰ ਹੈ, ਸਗੋਂ ਉਹ ਸਾਮੰਤੀ ਨੈਤਿਕਤਾ ਦੇ ਸਾਰੇ ਤਕਾਜ਼ੇ ਤੇ ਬੰਧਨ ਤੋੜ ਕੇ ਮਨਭਾਉਂਦੇ ਮਰਦਾਵੇਂ ਸਾਥ ਨੂੰ ਮਾਣਨ ਭੋਗਣ ਲਈ ਉਤਾਵਲੀ ਹੈ- *ਚੰਨ ਗਰੀ ਦਾ ਟੋਟਾ ਭੰਨ ਕੇ ਖਾ ਲਾਂਗੀ।* ਅਮੋੜ ਰਤੀ-ਭਾਵਨਾ ਦੇ ਲਟ ਲਟ ਬਲਦੇ ਜਜ਼ਬੇ ਵਾਲੀ ਕਾਨਾ ਸਿੰਘ ਦੀ ਨਾਇਕਾ ਨੂੰ ਘਰ-ਪਰਿਵਾਰ ਦੀ ਰਾਮਕਾਰ ਅਤੇ ਸਤੀ-ਸਵਿੱਤਰੀ ਹੋਣ ਦੀ ਮਰਿਯਾਦਾ ਪ੍ਰਵਾਨ ਨਹੀਂ। ਇਸ ਆਦਮ ਜਾਈ ਨੂੰ ਆਪਣੇ ਜਜ਼ਬਿਆਂ ਦੇ ਹਾਣ ਦੇ ਅਗਨ ਪੁਰਸ਼ ਅਤੇ ਕਾਇਨਾਤ ਵਰਗੇ ਵਿਸ਼ਾਲ ਹਿਰਦੇ ਵਾਲੇ 'ਵਡੇਰੇ ਸਾਥ' ਦੀ ਲੋਚਾ ਹੈ:

*ਮੈਂ ਪ੍ਰਥਮ ਪੁਰਸ਼ ਦੀ ਜਾਈ, ਗਈ ਅਗਨ-ਪੁਰਸ਼ ਪਰਣਾਈ*
*ਉਹਦੀ ਅੱਗ ਨੇ ਕੁੱਲ ਜੱਗ ਡੱਸਿਆ, ਮੇਰੀ ਪੀੜ ਨਾ ਵਿਨ੍ਹੀ ਕਾਈ...*
*ਸਾਗਰ 'ਚੋਂ ਉਫ਼ ਉਫ਼ ਉੱਛਲਾਂ, ਪਰਬਤ ਦੇ ਜਾ ਟਕਰਾਵਾਂ*
*ਇਸ ਸੌੜੀ ਸੁੰਗੜੀ ਧਰਤੀ 'ਤੇ, ਮੈਂ ਪੂਰੀ ਵਸ ਨਾ ਪਾਵਾਂ*
*ਜਨਮਾਂ ਦੀ ਪਿਆਸੀ ਬਾਰਸ਼ ਨੂੰ, ਬ੍ਰਹਿਮੰਡ ਦਾ ਵਿਹੜਾ ਚਾਹੀਦੈ*
*ਇਕ ਸਾਥ ਵਡੇਰਾ ਚਾਹੀਦਾ* (ਉੱਡ ਕਲਾਵੇ ਆਵਾਂ)



ਕਾਮ ਕਾਮਨਾਵਾਂ ਦੇ ਇਸ ਬੇਬਾਕ ਪ੍ਰਗਟਾਅ ਤੇ ਰੋਸ ਦੀ ਸੁਰ ਦੇ ਬਾਵਜੂਦ ਕਾਨਾ ਸਿੰਘ ਦੀ ਕਾਵਿ ਨਾਇਕਾ ਦੇ ਅਚੇਤ ਮਨ ਉੱਪਰ ਛਲਨਹਾਰੀ ਮਰਯਾਦਾ ਦੇ ਉਹਲੇ ਬੈਠੇ ਮਰਦ ਦਾ ਪ੍ਰੇਤ ਪਰਛਾਵਾਂ ਭਾਰੂ ਹੈ। ਉਹ 'ਹੰਢਣ ਲਈ ਤੜਪਦੇ ਹੱਡ-ਮਾਸ ਦੇ ਆਪਣੇ ਵਜੂਦ' ਨੂੰ ਘਰ-ਪਰਿਵਾਰ ਦੀ ਹਦੂਦ, ਵਿਆਹ ਦੀ ਸੰਸਥਾ ਦੀ ਮਰਯਾਦਾ ਅਤੇ ਔਰਤ-ਮਰਦ ਦੇ ਰਿਸ਼ਤੇ ਦੇ ਹਵਾਲੇ ਨਾਲ ਹੀ ਪਰਿਭਾਸ਼ਤ ਕਰਦੀ ਹੈ। 'ਗੁਆਂਢੀ ਬਣ ਜਾਣ' ਦੀ ਮਾਸੂਮ ਜਿਹੀ ਤਾਂਘ ਮਰਦ ਦੇ ਮਨਜ਼ੂਰ-ਇ-ਨਜ਼ਰ ਹੋਣ ਦੀ ਹੀ ਚੇਤ ਅਚੇਤ ਦੁਬਿਧਾ ਹੈ। ਦੂਜੇ ਪਾਸੇ ਇਹ ਵੀ ਸੱਚ ਹੈ ਕਿ ਕਾਨਾ ਸਿੰਘ ਸੁਚੇਤ ਪੱਧਰ 'ਤੇ ਔਰਤ ਦੇ ਮਰਦ ਦੁਆਰਾ ਸਥਾਪਤ ਮਰਯਾਦਾ ਤੋਂ ਬਾਗ਼ੀ ਹੋਣ ਦਾ ਬਿੰਬ ਵੀ ਸਿਰਜਦੀ ਹੈ। 'ਅੱਜ ਦੀ ਸ਼ਕੁੰਤਲਾ' ਦੀ ਜੁਸਤਜੂ 'ਸੁਰਗਾਂ ਦੀ ਹੂਰ' ਜਾਂ 'ਦੇਵੀ' ਹੋਣ ਦੀ ਨਹੀਂ, ਬਰਾਬਰੀ ਦੇ ਹੱਕਾਂ ਵਾਲੀ ਨਾਗਰਿਕ ਹੋਣ ਦੀ ਹੈ, ਉਸ ਦੇ ਨਾਰੀ ਹੋਣ-ਥੀਣ ਦਾ ਸੱਚ:

*ਨਫ਼ਰਤ ਹੈ ਕਿ ਸੀਤਾ ਸਾਂ, ਉਰਮਿਲਾ ਯਸ਼ੋਧਰਾ ਸਾਂ*
*ਮੈਂ ਕਿਉਂ ਦਮਯੰਤੀ ਸਾਂ? ਮੈਂ ਕਿਉਂ ਸ਼ਕੁੰਤਲਾ ਸਾਂ?...*
*ਨਾ ਧਰਤੀ ਦਾ ਕੀੜਾ ਮੈਂ, ਸੁਰਗਾਂ ਦੀ ਹੂਰ ਵੀ ਨਾ*
*ਕਿਸੇ ਦੇਵੀ ਦਾ ਰੁਤਬਾ ਮਨਜ਼ੂਰ ਵੀ ਨਾ...*
*ਆਪਣੀ ਕਸਵੱਟੀ 'ਤੇ, ਮੈਂ ਉਸ ਨੂੰ ਪਰਖਾਂਗੀ*
*ਕੋਈ ਨਲ ਠੁਕਰਾਵਾਂਗੀ, ਦੁਸ਼ਿਅੰਤ ਵਿਸਾਰਾਂਗੀ*
*ਕੋਈ ਰਾਮ ਪਰੀਖਾਂਗੀ, ਕੋਈ ਗੌਤਮ ਤਾਰਾਂਗੀ*
*ਮੈਂ ਅੱਜ ਦੀ ਸ਼ਕੁੰਤਲਾ, ਕੋਈ ਰਿਖੀ ਸਰਾਪਾਂਗੀ* (ਉੱਡ ਕਲਾਵੇ ਆਵਾਂ)

'ਅੱਗ ਦੇ ਆਲ੍ਹਣੇ' ਦੀ ਕਰਤਾ ਸੁਰਜੀਤ ਬੈਂਸ ਦੀ ਕਾਵਿ-ਪਾਤਰ 'ਹੰਝੂਆਂ ਦੀ ਪੰਜੇਬ ਤੋਂ ਮੁਨਕਰ' ਹੋਈ ਸੁਚੇਤ ਨਾਰੀ ਹੈ, ਜਿਸ ਨੂੰ ਮਰਦਾਵੀਂ ਸਰਦਾਰੀ ਵਾਲਾ ਘਰ 'ਅੱਗ ਦਾ ਆਲਹਣਾ' ਲਗਦਾ ਹੈ। ਉਹ ਵਿਅੰਗ ਨਾਲ ਮਰਯਾਦਾ ਵੱਲੋਂ ਅਸੀਲੀ ਔਰਤ ਨੂੰ 'ਬੰਦ ਮਿਆਨ ਵਿਚਲੀ ਖੁੰਢੀ ਤਲਵਾਰ' ਕਹਿੰਦੀ ਹੈ। 'ਬਲਦੀ ਲੋਹੜੀ' ਨਜ਼ਮ ਵਿਚ ਉਹ ਔਰਤ ਦੀ ਮਰਦ-ਕੇਂਦਰਤ ਪਛਾਣ ਦੇ ਸੱਚ ਉੱਤੇ ਪ੍ਰਹਾਰ ਕਰਦੀ ਹੈ। ਔਰਤ, ਪੁੱਤਰ ਦੇ ਰੂਪ ਵਿਚ ਮਰਦ ਦਾ ਵਾਰਿਸ ਜੰਮ ਕੇ ਹੀ ਸੁਹਾਗਣ ਹੋਣ ਦਾ ਰੁਤਬਾ ਪਾਉਂਦੀ ਹੈ, ਜਣਨੀ ਹੋਣ ਦੇ ਸੱਚ ਕਰਕੇ ਨਹੀਂ। ਉਹ ਔਰਤ ਦੀ ਹੋਂਦ ਦੀ ਵਿਡੰਬਨਾ ਨੂੰ-'ਜਿਸਮ ਜਿਨ੍ਹਾਂ ਦਾ ਪਿੰਜਰਾ, ਰੂਹ ਹੋਵੇ ਪਰ-ਵੱਸ' ਕਹਿ ਕੇ ਰੂਪਮਾਨ ਕਰਦੀ ਹੈ। ਜਦੋਂ ਉਹ ਮਰਦ ਦੁਆਰਾ ਬਖ਼ਸ਼ੇ ਵਿਸ਼ੇਸ਼ਣਾਂ ਨੂੰ ਨਕਾਰਦੀ ਹੈ ਤਾਂ ਇਕ ਤਰ੍ਹਾਂ ਨਾਲ ਮਰਦ ਦੁਆਰਾ ਸਿਰਜੀ ਤੇ ਸੰਚਾਰੀ ਭਾਸ਼ਾ ਤੋਂ ਵੀ ਇਨਕਾਰੀ ਹੋ ਜਾਂਦੀ ਹੈ। ਮਰਦ ਦੁਆਰਾ ਸਿਰਜੀ ਤੇ ਸਵੀਕਾਰੀ ਭਾਸ਼ਾ ਔਰਤ ਦੇ ਉਚਾਰ ਨੂੰ ਖੰਡਤ ਕਰਦੀ ਹੈ, ਉਸਦੀ ਨਾਬਰੀ ਦਾ ਸਾਹ ਸੂਤ ਕੇ ਉਸਨੂੰ ਮੁਰਦਾ ਬਣਾਉਂਦੀ ਹੈ। ਸੁਰਜੀਤ ਬੈਂਸ ਦੀ ਕਵਿਤਾ ਮਰਦ ਦੀ ਸੱਤਾ ਦੇ ਲੁਕਵੇਂ ਤੇ ਸੂਖਮ ਤੰਤਰ ਦੇ ਕਈ ਮੋਰਚਿਆਂ 'ਤੇ ਵਿਅੰਗ-ਬਾਣ ਚਲਾਉਂਦੀ ਹੈ।

*ਨਾ ਮੈਂ ਵੇਲ, ਨਾ ਰੁੱਖ ਤੂੰ, ਨਾ ਮੈਂ ਅੱਧਾ ਅੰਗ,*
*ਸਾਹ ਲੈਣ ਦੀ ਵਿੱਥ ਮੈਂ, ਰੱਖਾਂਗੀ ਨਿਸ਼ੰਗ।*
*ਮੈਂ ਕਿਉਂ ਅੱਗ ਦੇ ਆਲ੍ਹਣਿਆਂ ਵਿਚ ਬੈਠ ਗਈ ਹਾਂ?*
*ਮੈਂ ਕਿਉਂ ਹਰ ਅੱਗ ਦੇ ਸੇਕ ਨੂੰ ਸਹਿ ਲੈਂਦੀ ਹਾਂ?*
*ਮੈਂ ਕਿਉਂ ਆਪਣੀ ਮੈਂ ਦਾ ਮੁਰਦਾ ਚੁੱਕ ਲਿਆ ਹੈ?*
*ਅੱਖਰ ਮੀਣੇ ਸਾਹ-ਪੀਣੇ ਕੁਝ ਸਿੱਖ ਲਏ ਹਨ?* (ਅੱਗ ਦੇ ਆਲ੍ਹਣੇ)

'ਸਾਹ-ਪੀਣੇ ਮੀਣੇ ਅੱਖਰ' ਮਰਦਾਵੀਂ ਸਰਦਾਰੀ ਦੁਆਰਾ ਸਿਰਜਤ ਛਲਨਹਾਰੀ ਭਾਸ਼ਾ ਹੈ। ਨਾਰੀ ਕਾਵਿ ਵਿਚ ਇਸ ਭਾਸ਼ਾ ਨੂੰ ਪ੍ਰਸ਼ਨ-ਵਾਚੀ ਭਾਸ਼ਾ ਰਾਹੀਂ ਵੰਗਾਰਿਆ ਗਿਆ ਹੈ। ਪ੍ਰਸ਼ਨ ਟੂਣੇ

ਹਾਰੀ ਸਥਾਪਨਾਵਾਦੀ ਭਾਸ਼ਾ ਪ੍ਰਤੀ ਕਮਜ਼ੋਰ ਧਿਰਾਂ ਦੀ ਬੇਵਸਾਹੀ ਦਾ ਮਤਾ ਹੁੰਦਾ ਹੈ, ਰੋਸ ਦਾ ਸੂਖਮ ਪਰ ਟੇਢੀ ਮਾਰ ਕਰਨ ਵਾਲਾ ਵਸੀਲਾ।

ਅੰਮ੍ਰਿਤਾ-ਪ੍ਰਭਜੋਤ ਕੌਰ ਤੋਂ ਬਾਅਦ ਦੇ ਨਾਰੀ ਸਿਰਜਕਾਂ ਵਿਚ ਲਗਪਗ ਅੱਠਵੇਂ ਦਹਾਕੇ ਤਕ ਰੈਡੀਕਲ ਨਾਰੀਵਾਦ ਦੀ ਸੁਰ ਭਾਰੂ ਰਹੀ। ਇਸ ਪੜਾਅ 'ਚ ਮਨਜੀਤ ਟਿਵਾਣਾ, ਸ਼ਰਨ ਮੱਕੜ, ਅਮਰ ਜਿਉਤੀ ਅਤੇ ਸ਼ਸ਼ੀ ਸਮੁੰਦਰਾ ਆਦਿ ਦੀ ਕਵਿਤਾ ਵਿਚ ਪਤੀ ਨੂੰ 'ਭੁੱਖਾ ਭੇੜੀਆ' (ਮਨਜੀਤ ਟਿਵਾਣਾ) ਮਰਦ ਨੂੰ 'ਸ਼ਾਵਨਿਸ਼ਟ ਸੂਰ' ਤੇ ਘਰ ਨੂੰ 'ਕਨਸੰਟ੍ਰੇਸ਼ਨ ਕੈਂਪ' (ਸ਼ਸ਼ੀ ਸਮੁੰਦਰਾ) ਆਦਿ ਵਿਸ਼ੇਸ਼ਣਾਂ ਨਾਲ ਪਰਿਭਾਸ਼ਤ ਕੀਤਾ ਗਿਆ। ਇਸ ਕਵਿਤਾ ਵਿਚ ਮਰਦ ਦੁਆਰਾ ਸੰਚਾਲਤ ਅਰਥ-ਵਿਵਸਥਾ, ਜੋ ਔਰਤ ਨੂੰ ਉਪਜ-ਸੰਬੰਧਾਂ ਤੇ ਉਪਜ ਦੇ ਸਾਧਨਾਂ ਤੋਂ ਵੰਚਤ ਤੇ ਬੇਦਖਲੇ ਕਰਦੀ ਹੈ, ਦੀ ਸਿਆਸਤ ਨੂੰ ਸਮਝਣ ਦੀ ਬਜਾਏ ਜਾਂ ਤਾਂ ਪੁਰਸ਼-ਸੱਤਾ ਤੰਤਰ ਦੀਆਂ ਸੰਵਾਹਕ ਸਭਿਆਚਾਰਕ ਸਿਰਜਣਾਵਾਂ ਤੇ ਸਥਾਪਨਾਵਾਦੀ ਵਿਚਾਰਧਾਰਾਵਾਂ ਦੀ ਕਰੜੀ ਆਲੋਚਨਾ ਹੋਈ ਹੈ, ਜਾਂ ਸਭ ਸਮਾਜੀ ਅਲਾਮਤਾਂ ਲਈ ਮਰਦ ਨੂੰ ਜ਼ਿੰਮੇਵਾਰ ਮੰਨਣ ਦੀ ਇਕਪਾਸੜ ਬਿਰਤੀ ਤੇ ਪੂਰਵਾਗ੍ਰਹਿ ਭਾਰੂ ਹੈ। ਇਸ ਤਲਖ ਮਿਜਾਜ਼ ਵਾਲੀ ਨਾਰੀ ਕਵਿਤਾ ਵਿਚ ਮਰਦ ਕਾਟੇ ਹੇਠ ਹੈ। ਅੰਨ੍ਹੇ ਮਰਦ-ਵਿਰੋਧ ਦੀ ਭਾਰੂ ਸੁਰ ਕਰਕੇ ਇਸ ਕਵਿਤਾ ਨੂੰ ਪ੍ਰਤਿ-ਨਫਰਤ (counter harted) ਜਾਂ ਪ੍ਰਤਿ-ਹਿੰਸਾ (counter violence) ਦੀ ਕਵਿਤਾ ਕਹਿਣਾ ਵਧੇਰੇ ਉਚਿਤ ਹੈ। ਪੱਛਮ ਦੇ ਰੈਡੀਕਲ ਨਾਰੀਵਾਦੀ ਅੰਦੋਲਨਾਂ ਅਤੇ ਉਹਨਾਂ ਦੇ ਵਿਚਾਰਾਂ ਤੋਂ ਪ੍ਰਭਾਵਤ ਨਾਰੀ ਕਾਵਿ ਵਿਵਸਥਾ ਦੇ ਵਿਵੇਕ ਨੂੰ ਸਮਝਣ ਤੇ ਸਿਰਜਣ ਦੀ ਥਾਂ ਪਰਿਵਾਰ ਦੀ ਸੰਸਥਾ ਤੇ ਸਮਾਜਕ ਰਿਸ਼ਤਾ-ਨਾਤਾ ਪ੍ਰਬੰਧ ਤੋਂ ਅਰਾਜਕੀ ਕਿਸਮ ਦਾ ਵਿਦਰੋਹ ਕਰਦਾ ਹੈ। ਇਸ ਕਵਿਤਾ ਵਿਚ ਮਰਦ ਦੇ ਦਮਨਕਾਰੀ ਸੱਤਾ ਦੇ ਬੋਲਾਂ ਨੂੰ ਹਿੰਸਕ ਭਾਸ਼ਾ ਦੀ ਅਰਾਜਕਤਾ ਰਾਹੀਂ ਵੰਗਾਰਿਆ ਗਿਆ ਸੀ। ਸਮਕਾਲੀ ਨਾਰੀ ਕਾਵਿ ਵਿਚ ਵੀ ਇਸ ਕਿਸਮ ਦੇ ਅਰਾਜਕਤਾਵਾਦੀ ਵਤੀਰੇ ਦੀ ਕਨਸੋਅ ਕਿਤੇ ਕਿਤੇ ਸੁਣਾਈ ਦਿੰਦੀ ਹੈ। ਪ੍ਰਮਾਣ ਵਜੋਂ ਸ਼ਸ਼ੀ ਸਮੁੰਦਰਾ ਅਤੇ ਮਨਜੀਤਪਾਲ ਕੌਰ ਦੀਆਂ ਇਹ ਕਾਵਿ-ਸਤਰਾਂ ਵੇਖੀਆਂ ਜਾ ਸਕਦੀਆਂ ਹਨ:

*ਮੈਂ ਦੋ-ਚਿੱਤੀ ਜਿਹੀ ਵਿਚ ਜਦ ਤੇਰੇ ਨਾਲ ਤੁਰਨ ਲੱਗੀ*
*ਤਾਂ ਪਤਾ ਲੱਗਾ ਕਿ ਤੂੰ ਹਠ ਧਰਮੀ ਵੀ ਹੋ ਗਿਆ ਹੈਂ*
*ਮੈਂ ਝੱਟ ਕਦਮ ਪਿਛਾਂਹ ਖਿੱਚ ਲੀਤਾ*
*ਕਿਉਂਕਿ ਮੇਰੇ ਲਈ ਤੂੰ ਹੁਣ ਕਿਸੇ ਕੁੱਤੇ ਬਿੱਲੀ ਤੋਂ ਨੀਵਾਂ ਸੈਂ*
*ਤੇ ਤੇਰੇ ਨਾਲ ਤੁਰਨ ਤੋਂ ਵੱਧ*
*ਹੁਣ ਹੋਰ ਹੱਤਕ ਕੀ ਹੋਣੀ ਸੀ?* (ਮੇਰੇ ਮਨ ਦੀ ਕੋਇਲ)

*ਉਹ ਜੋ ਮੇਰਾ ਖਸਮ ਸਦਵਾਉਂਦਾ*
*ਹਰ ਵੇਲੇ ਧੌਣ 'ਚ ਕਿੱਲਾ ਠੰਢਾਉਂਦਾ...*
*ਕਦੀ ਲਗਦਾ ਉਸ ਦੀ ਗਰਦਨ ਉਡਾਉਣੀ*
*ਕਦੀ ਜੀਭ, ਕਦੀ ਲਿੰਗਮ ਟੁੱਕਣਾ ਲਗਦਾ*
*ਕਿਉਂਕਿ ਉਹਦੀ ਆਕੜੀ ਗਰਦਨ ਸਾਹਵੇਂ*
*ਝੁਕ ਝੁਕ, ਟੁੱਟ ਚੁੱਕੀ ਮੇਰੀ ਗਰਦਨ...*
*ਮੂੰਹ ਨਹੁੰਦਰਨ ਨੂੰ ਉਹਦਾ ਮੇਰਾ ਚਿੱਤ ਕਰਦਾ* (ਅਹਿਸਾਸ)

ਵੀਹਵੀਂ ਸਦੀ ਦੇ ਆਖਰੀ ਦੋ ਦਹਾਕਿਆਂ ਦੀ ਨਾਰੀ ਕਵਿਤਾ ਕੋਲ ਔਰਤ ਮਰਦ ਦੇ ਸਹਿਜ ਮਾਨਵੀ ਰਿਸ਼ਤੇ ਦੀ ਪਛਾਣ ਦੀ ਚੇਤਨਾ ਵਧੇਰੇ ਹੈ। ਇਹ ਕਵਿਤਾ ਅੰਮ੍ਰਿਤਾ-ਪ੍ਰਭਜੋਤ ਪੀੜ੍ਹੀ ਵਾਲੀ ਕਰੁਣ-ਵੇਦਨਾ ਤੇ ਨਾਰੀ ਹੋਂਦ ਦੇ ਸਰਾਪੇ ਹੋਣ ਦੀ ਨਿਮਨ-ਭਾਵੀਂ ਗੰਢ ਤੋਂ ਵੀ ਮੁਕਤ ਹੈ ਅਤੇ



ਰੈਡੀਕਲ ਨਾਰੀਵਾਦੀ ਸੁਰ ਵਾਲੀ ਅਰਾਜਕੀ ਹਿੰਸਕ ਭਾਸ਼ਾ ਦੀ ਵੀ ਸ਼ਿਕਾਰ ਨਹੀਂ। ਨਿਰੂਪਮਾ ਦੱਤ, ਪਾਲ ਕੌਰ, ਸੁਰਜੀਤ ਸਖੀ, ਸੁਖਵਿੰਦਰ ਅੰਮ੍ਰਿਤ, ਮਨਜੀਤ ਇੰਦਰਾ, ਵਨੀਤਾ, ਸੁਰਜੀਤ ਕਲਸੀ, ਨੀਰੂ ਅਸੀਮ, ਅਮਰਜੀਤ ਘੁੰਮਣ, ਅਰਤਿੰਦਰ ਸੰਧੂ, ਅਮੀਆ ਕੁੰਵਰ, ਭੁਪਿੰਦਰ ਕੌਰ ਪ੍ਰੀਤ, ਬਿਪਨਪ੍ਰੀਤ, ਦਲਵੀਰ ਕੌਰ, ਸਿਮਰਤ ਗਗਨ, ਸੁਰਿੰਦਰ ਗੀਤ, ਗੁਰਮਿੰਦਰ ਸਿੱਧੂ, ਦੇਵਿੰਦਰ ਕੌਰ, ਊਸ਼ਮਾ, ਡਾ. ਬਲਜੀਤ ਕੌਰ, ਜਤਿੰਦਰ, ਦੇਵਿੰਦਰ ਦਿਲਰੂਪ, ਅਮਰਜੀਤ ਕੌਰ ਨਾਜ਼ ਅਤੇ ਕੰਵਲ ਸੰਧੂ ਆਦਿ ਦੀ ਕਵਿਤਾ ਵਿਚ ਸਥਿਤੀ ਔਰਤ-ਮਰਦ ਸੰਵਾਦ ਦੀ ਹੈ। ਇਸ ਕਵਿਤਾ ਦਾ ਸੁਰ ਨਾ ਕਰੁਣਾ-ਯਾਚਨਾ ਦਾ ਹੈ, ਨਾ ਸ਼ਿਕਵੇ ਜਾਂ ਰੋਸ ਦਾ। ਇਸ ਕਵਿਤਾ ਵਿਚ ਔਰਤ ਮਰਦ ਦੇ ਰਿਸ਼ਤੇ ਨੂੰ ਵਧੇਰੇ ਸਹਿਜ ਅਤੇ ਵਿਵੇਕਸ਼ੀਲ ਮੁਦਰਾ ਵਿਚ ਪ੍ਰਗਟਾਵਾ ਮਿਲਿਆ ਹੈ। ਇਸ ਕਵਿਤਾ ਕੋਲ ਔਰਤ ਦੀ ਚਾਹਤ ਤੇ ਉਸ ਦੀਆਂ ਕਾਮਨਾਵਾਂ ਦਾ ਬੇਬਾਕ ਨਿਸ਼ੰਗ ਪ੍ਰਗਟਾਵਾ ਵੀ ਹੈ ਅਤੇ ਉਸ ਦੇ ਨਾਰੀ ਹੋਣ-ਥੀਣ ਦੇ ਗੌਰਵ ਦਾ ਤਿੱਖਾ ਅਹਿਸਾਸ ਵੀ। ਸਮਕਾਲੀ ਨਾਰੀ ਕਾਵਿ ਦੀ ਪਾਤਰ ਜ਼ਿੰਦਗੀ ਦੇ ਸਭ ਰੰਗਾਂ ਨੂੰ ਪੂਰੀ ਭਰਪੂਰਤਾ 'ਚ ਮਾਣਨ ਦੀ ਇੱਛਕ ਹੈ, ਉਹ ਜੀਵਨ ਦੇ ਜਸ਼ਨ ਵਿਚੋਂ ਕੁਝ ਵੀ ਮੁਲਤਵੀ ਕਰਨ ਦੇ ਹੱਕ ਵਿਚ ਨਹੀਂ। ਇਹ ਕਵਿਤਾ ਕਥਿਤ ਸਭਿਆਚਾਰਕ ਮਰਯਾਦਾ ਦੇ ਓਢਣਾਂ ਤੇ ਵਰਜਣਾਮੁਖੀ ਮੁੱਲਾਂ ਦੀ ਵਿਚਾਰਧਾਰਕ ਛੱਟ ਤੋਂ ਮੁਕਤ ਨਾਰੀ ਮਨ ਦੀਆਂ ਇੱਛਾਵਾਂ, ਅਕਾਂਖਿਆਵਾਂ ਤੇ ਕਾਮਨਾਵਾਂ ਦਾ ਸਹਿਜ ਨਿਸ਼ੰਗ ਪ੍ਰਗਟਾਵਾ ਹੈ। ਪ੍ਰਮਾਣ ਵਜੋਂ ਕੁਝ ਨਮੂਨੇ ਹਾਜ਼ਰ ਹਨ:

*ਸੰਜਮ ਦੇ ਨਾਲ ਵਰ੍ਹ ਤੂੰ ਮੇਰੀ ਪਿਆਸ 'ਤੇ ਨਾ ਜਾ*
*ਐਨੀ ਨਮੀ ਨਾ ਦੇ ਕਿ ਮੈਂ ਔੜਾਂ ਨਾ ਜਰ ਸਕਾਂ*
*ਤੇਰੀ ਪਿਆਸ ਬੁੱਲ੍ਹੀਆਂ ਦੀ, ਹੈ ਮੁਥਾਜ ਪਾਣੀਆਂ ਦੀ*
*ਜੋ ਨਾ ਬੁਝ ਸਕੇ ਕਿਸੇ ਤੋਂ, ਮੈਂ ਨਜ਼ਰ ਦੀ ਪਿਆਸ ਰਹਿਣਾ* (ਮੈਂ ਸਿਕੰਦਰ ਨਹੀਂ)

*ਕਿਵੇਂ ਪਰ ਸਮੇਟ ਕੇ ਬਹਿ ਰਹਾਂ, ਕਿਵੇਂ ਭੁੱਲ ਜਾਵਾਂ ਉਡਾਨ ਨੂੰ*
*ਇਹ ਤਾਂ ਦਾਗ਼ ਹੈ ਮੇਰੇ ਇਸ਼ਕ 'ਤੇ, ਇਹ ਮਿਹਣਾ ਹੈ ਮੇਰੇ ਈਮਾਨ ਨੂੰ*

*ਇਹ ਅੱਗ ਕਾਨੂੰਨ ਨਾ ਜਾਣਦੀ, ਮੈਂ ਤਾਂ ਉਸ ਕਬੀਲੇ ਦੇ ਹਾਣ ਦੀ*
*ਜਿਹੜਾ ਇਸ਼ਕ ਆਪਣਾ ਪੁਗਾਉਣ ਲਈ, ਝੱਟ ਦਾਅ 'ਤੇ ਲਾ ਦੇਵੇ ਜਾਨ ਨੂੰ।* (ਹਜ਼ਾਰ ਰੰਗਾਂ ਦੀ ਲਾਟ)

ਸਮਕਾਲੀ ਪੰਜਾਬੀ ਨਾਰੀ ਕਾਵਿ ਦਾ ਦੂਜਾ ਅਹਿਮ ਥੀਮਕ ਪਾਸਾਰ ਔਰਤ ਦੀ ਮਰਦ-ਪਤੀ ਅਤੇ ਪਰਿਵਾਰ-ਵਿਆਹ ਦੀ ਸੰਸਥਾ ਤੋਂ ਮੁਕਤ ਸੁਤੰਤਰ ਪਛਾਣ ਦਾ ਹੈ। ਇਸ ਕਵਿਤਾ ਵਿਚ ਘਰ, ਰਿਸ਼ਤਾ-ਨਾਤਾ ਪ੍ਰਬੰਧ, ਵਿਆਹ/ਪਰਿਵਾਰ ਅਤੇ ਪਿਤਾ ਪੁਰਖੀ ਮਰਯਾਦਾ ਦੇ ਪ੍ਰਵਾਣਤ ਅਰਥਾਂ ਨੂੰ ਮੁੱਢੋਂ ਹੀ ਉਲਟਾ ਦਿੱਤਾ ਗਿਆ ਹੈ। ਪਿੱਤਰੀ ਸੱਤਾ ਕੇਂਦਰਤ ਬੋਲ ਮੁਹੱਬਤ ਦੀ ਰਾਜਨੀਤੀ ਦੇ ਮਖੌਟੇ ਓਹਲੇ ਔਰਤ ਨੂੰ ਕਿਵੇਂ ਛਲਦੇ ਹਨ? ਇਸ ਦੇ ਅਨੇਕਾ ਪਾਸਾਰ ਸਮਕਾਲੀ ਨਾਰੀ ਕਾਵਿ ਵਿਚ ਪੇਸ਼-ਪੇਸ਼ ਹਨ। ਇਸ ਕਵਿਤਾ ਦਾ ਸੁਰ ਤਿੱਖੇ-ਤੱਤੇ ਰੋਹ ਵਿਦਰੋਹ ਅਤੇ ਰਾਜਸੀ ਮੁਹਾਵਰੇ ਵਾਲਾ ਨਹੀਂ, ਧੀਮਾ ਅਤੇ ਕਟਾਖ਼ਸ਼ੀ ਹੈ। ਵਿਗਿਆਨਕ ਸੋਚ ਤੇ ਰਾਜਸੀ ਆਧਾਰ ਵਾਲੇ ਸ਼ਕਤੀਸ਼ਾਲੀ ਨਾਰੀ ਸੰਗਠਨਾਂ ਅਤੇ ਸਮਾਜਕ ਜੀਵਨ ਵਿਚ ਸੰਘਰਸ਼ਾਂ ਦੇ ਅਭਾਵ ਦੇ ਸਮੇਂ ਵਿਚ ਕਿਸੇ ਸੰਗਠਤ ਨਾਰੀ ਅੰਦੋਲਨ ਦੀ ਉਮੀਦ ਨਹੀਂ ਰੱਖੀ ਜਾ ਸਕਦੀ। ਅਜਿਹੇ ਸਮੇਂ ਵਿਚ ਨਾਰੀ ਮਨ ਦਾ ਆਕ੍ਰੋਸ਼ ਸਿਰਜਣਾਤਮਕ ਰੂਪਾਂ ਵਿਚ ਹੀ ਸਾਹਮਣੇ ਆਉਂਦਾ ਹੈ। ਸਮਕਾਲੀ ਨਾਰੀ ਕਵੀਆਂ ਕੋਲ ਕਿਸੇ ਵੱਡੇ ਸਮਾਜਕ ਇਨਕਲਾਬ ਦਾ ਦਾਈਆ ਨਹੀਂ। ਸਮਕਾਲੀ ਨਾਰੀ ਸਿਰਜਕ ਅਣਹੋਣੀਆਂ ਵਰਤਾ ਦੇਣ ਵਾਲੀ ਸਿੰਘ-ਗਰਜਣਾ ਜਾਂ ਰੌਦਰ-ਭਾਸ਼ਾ ਦੀ ਥਾਂ ਗੰਭੀਰ ਚਿੰਤਨੀ ਮੁਦਰਾ ਵਿਚ ਬੋਲਦੀ ਹੈ। ਉਹ ਪਿਤਰੀ ਸੱਤਾ-ਕੇਂਦਰਤ ਬੋਲਾਂ, ਪਿਤਰੀ ਪ੍ਰਬੰਧ ਦੀਆਂ ਜ਼ਾਮਨ ਸੰਸਥਾਵਾਂ

ਤੇ ਉਹਨਾਂ ਦੇ ਵਿਚਾਰਧਾਰਕ ਪੈਂਤੜੇ ਦੀਆਂ ਸੰਵਾਹਕ ਕਦਰਾਂ-ਕੀਮਤਾਂ ਨੂੰ ਸੰਦੇਹ ਦੀ ਨਜ਼ਰ ਨਾਲ ਦੇਖਦੀ ਹੈ। ਪਿਤਰੀ ਸੱਤਾ-ਕੇਂਦਰਤ ਬੋਲਾਂ ਪ੍ਰਤੀ ਸੰਦੇਹ/ ਅਵਿਸ਼ਵਾਸ ਅਤੇ ਘਰ, ਪਤੀ/ ਪ੍ਰੇਮੀ, ਵਿਆਹ/ਪਰਿਵਾਰ ਆਦਿ ਸ਼ਬਦਾਂ ਦੇ ਪ੍ਰਵਾਣਤ ਅਰਥਾਂ ਤੋਂ ਇਨਕਾਰ ਨਾਰੀ ਮਨ ਦੇ ਰੋਸ ਦੇ ਹੀ ਸੂਖਮ ਪ੍ਰਗਟਾਵੇ ਹਨ। ਨਾਰੀ ਸਿਰਜਕਾਂ ਦੀ ਇਨਕਾਰ ਦੀ ਇਸ ਮੁਦਰਾ ਵਿਚ ਗਹਿਰਾ ਕਟਾਖਸ਼ ਵੀ ਹੈ, ਜੋ ਔਰਤ ਦੇ ਹੋਣ-ਥੀਣ ਨੂੰ ਮਰਦ ਅਤੇ ਪਰਿਵਾਰ/ਵਿਆਹ ਦੀ ਰਾਮਕਾਰ ਤੋਂ ਮੁਕਤ ਕਰਕੇ ਸਮਝਣ ਦਾ ਸੁਝਾਅ ਦਿੰਦਾ ਹੈ। ਮਨਜੀਤ ਇੰਦਰਾ ਦੀ ਨਜ਼ਮ 'ਆਦਮ ਜਾਈ' ਅਤੇ ਪਾਲ ਕੌਰ ਦੀ ਨਜ਼ਮ 'ਤਿਊੜੀ' ਅਜਿਹਾ ਹੀ ਸੰਕੇਤ ਕਰਦੀਆਂ ਹਨ:

*ਹੁਣ ਤਾਂ ਆਪਣਾ ਰਾਹ, ਮੈਂ ਆਪਣੇ ਆਪ ਚੁਣਾਂਗੀ*
*ਹੁਣ ਤਾਂ ਮੰਜ਼ਲ ਮੇਰੀ ਮੇਰੇ ਪੈਰ ਬਣਨਗੇ*
*ਤੇਰੀਆਂ ਪੈੜਾਂ ਦੇ ਵਿਚ ਰਹਿ ਕੇ*
*ਹਉਕੇ ਹਾਵੀਂ ਕੁੱਲ ਨਮੋਸ਼ੀ ਸਹਿ ਚੁੱਕੀ ਹਾਂ*
*ਆਪਣੇ ਪੈਰਾਂ ਹੇਠਾਂ ਆਪਣੀ ਧਰਤੀ ਲੋੜਾਂ*
*ਮੇਰੇ ਸਿਰ 'ਤੇ ਮੇਰਾ ਹੀ ਆਕਾਸ਼ ਹੋਵੇਗਾ* (ਪੂਰਤੀ ਅਪੂਰਤੀ)

*ਸੋਚ ਲਿਆ ਜਦ*
*ਚੱਲਣਾ ਹੈ ਬੱਸ ਆਪਣੇ ਰਾਹੀਂ ਆਪਣੇ ਪੈਰੀਂ*
*ਚੰਗਾ ਨਹੀਂ ਸੀ ਲਗਦਾ ਕਿਸੇ ਪਿੱਛੇ ਬਹਿਣਾ*
*ਬਥੇਰਾ ਚਾਹਿਆ ਉਹਨਾਂ, ਬੈਠਾਂ ਮਗਰ, ਮੋਢੇ 'ਤੇ ਹੱਥ ਧਰਕੇ*
*ਹੁਣ ਤਾਂ ਚਾਲਕ ਸੀਟ 'ਤੇ ਬੈਠੀ*
*ਉਹਨਾਂ ਨੂੰ ਜਾਪਦੀ ਹਾਂ, ਵੰਗਾਰ* (ਪੌਣ ਤੜਾਗੀ)

ਫ਼ਰਾਂਸੀਸੀ ਨਾਰੀਵਾਦੀ ਚਿੰਤਕਾਂ ਜੂਲੀਆ ਕ੍ਰਿਸਤੋਵਾ ਅਤੇ ਲੂਈਸ ਇਰਿਮੈਹੇ ਆਦਿ ਨੇ ਪਿਤਰੀ ਸੱਤਾ ਕੇਂਦਰਤ ਸਮਾਜਾਂ ਵਿਚ ਔਰਤ ਦੀ ਹੋਂਦ ਨੂੰ ਖ਼ੁੱਥੀ ਹੀ ਪ੍ਰਵਾਨ ਕੀਤਾ ਹੈ। ਮਰਦ ਆਪਣੇ ਸੱਤਾ ਪ੍ਰਵਚਨਾਂ ਅਤੇ ਸਭਿਆਚਾਰਕ ਸੰਸਥਾਵਾਂ ਦੁਆਰਾ ਔਰਤ ਦੇ ਵਿਲੱਖਣ ਵਜੂਦ ਤੇ ਲੈਂਗਿਕ ਵਖਰੇਵੇਂ ਦੇ ਵਿਚਾਰ ਨੂੰ ਦਬਾ ਦਿੰਦਾ ਹੈ। ਉਹ ਔਰਤ ਦੀ ਦੇਹ ਦੇ ਰਹੱਸ ਅਤੇ ਲੈਂਗਿਕ ਵਖਰੇਵੇਂ ਨੂੰ ਪਰਿਭਾਸ਼ਤ ਹੀ ਨਹੀਂ ਹੋਣ ਦਿੰਦਾ। ਜੈਂਡਰ ਪੋਲੇਟਿਕਸ ਔਰਤ ਦੇ ਸਿਰਜਣਾਤਮਕ ਮਾਤਰੀ ਬਿੰਬ ਨੂੰ ਹੀ ਖੰਡਤ ਕਰਦੀ ਹੈ। 'ਸੈਕਸੂਅਲ ਪਾਲੇਟਿਕਸ' Sexual Politics ਦੀ ਕਰਤਾ ਕੇਟ ਮਿੱਲਿਟ ਲਿੰਗ ਰਾਜਨੀਤੀ ਨੂੰ ਮਰਦ ਦੀ ਇਜਾਰੇਦਾਰੀ ਨਾਲ ਜੋੜ ਕੇ ਸਮਝਣ ਦਾ ਯਤਨ ਕਰਦੀ ਹੈ। ਉਸ ਅਨੁਸਾਰ ਮਰਦ ਸਭਿਆਚਾਰਕ ਸੰਸਥਾਵਾਂ ਵਿਚ ਆਪਣੀ ਸਰਦਾਰੀ ਅਤੇ ਪ੍ਰਭੁਤਾਵਾਦੀ ਵਿਚਾਰਾਂ ਕਰਕੇ ਔਰਤ ਨੂੰ ਨਿਗੂਣੀ ਬਣਾ ਦਿੰਦਾ ਹੈ। ਉਹ ਮਰਦ ਦੇ ਇਸ ਦਮਨਕਾਰੀ ਅਮਲ ਨੂੰ ਅੰਦਰੂਨੀ ਬਸਤੀਵਾਦ (interior colonisation) ਦਾ ਨਾਮ ਦਿੰਦੀ ਹੈ। ਨਾਰੀਵਾਦੀ ਚਿੰਤਕਾਂ ਅਨੁਸਾਰ ਪੁਰਸ਼ ਸਰਦਾਰੀ ਵਾਲਾ ਪਰੰਪਰਕ ਵਿਆਹ ਕਾਨੂੰਨ ਅਤੇ ਲਿੰਗ ਰਾਜਨੀਤੀ ਔਰਤ ਦੀ ਵਿਲੱਖਣ ਸਰੀਰੀ ਹੋਂਦ ਅਤੇ ਉਸ ਦੇ ਆਤਮਿਕ ਸੁਹਜ ਨੂੰ ਨਕਾਰ ਦਿੰਦੇ ਹਨ। ਬੈਟੀ ਫਰੀਡੈਨ ਆਪਣੀ ਬਹੁ-ਚਰਚਤ ਪੁਸਤਕ ਫੈਮਿਨਨ ਮਿਸਟੀਕ Feminine Mystique ਵਿਚ ਕਹਿੰਦੀ ਹੈ ਕਿ ਪਿਤਰੀ ਪ੍ਰਬੰਧ ਵਿਚ ਪੁਰਸ਼ ਨਾਰੀ ਦੇ ਨਾਰੀਤਵ ਨੂੰ ਆਪਣੀ ਲਿੰਗ ਰਾਜਨੀਤੀ ਅਨੁਸਾਰ ਹੀ ਪਰਿਭਾਸ਼ਤ ਕਰਦਾ ਹੈ। ਨਾਰੀ ਦੀ ਵਿਲੱਖਣ ਲੈਂਗਿਕ ਪਛਾਣ ਨੂੰ ਨਜ਼ਰ ਅੰਦਾਜ਼ ਕਰਕੇ ਪੁਰਸ਼ ਆਪਣੇ ਪੁਰਸ਼ਤਵ ਜਾਂ ਪੁਰਖ ਲਿੰਗ ਨੂੰ ਸ਼ਕਤੀ ਦੇ ਚਿੰਨ ਵਜੋਂ ਵਰਤਦਾ ਹੈ। ਔਰਤ ਸਾਹਮਣੇ ਵੱਡੀ ਚੁਣੌਤੀ ਆਪਣੀ ਵਿਲੱਖਣ ਲੈਂਗਿਕ ਪਛਾਣ ਨੂੰ ਪਰਿਭਾਸ਼ਤ ਕਰਨ ਅਤੇ ਅਤੇ ਆਪਣੇ ਨਾਰੀਤਵ ਨੂੰ ਪਰਿਪੂਰਨ ਕਰਨ ਦੀ ਹੈ। ਪੱਛਮੀ ਨਾਰੀਵਾਦੀ ਚਿੰਤਨ ਦੇ ਸਿੱਧੇ ਅਸਿੱਧੇ



ਪ੍ਰਭਾਵਾਂ ਕਰਕੇ ਸਮਕਾਲੀ ਪੰਜਾਬੀ ਨਾਰੀ ਕਾਵਿ ਵਿਚ ਪਰੰਪਰਕ ਵਿਆਹ ਕਾਨੂੰਨ ਅਤੇ ਨਾਰੀ ਦੇ ਸਨਾਤਨੀ ਮਰਯਾਦ-ਪੂਜਕ ਬਿੰਬ ਨੂੰ ਨਕਾਰਿਆ ਗਿਆ ਹੈ। ਆਧੁਨਿਕ ਨਾਰੀ ਨਾ ਸੀਤਾ ਵਾਂਗ ਅਗਨੀ ਪਰੀਖਿਆ ਦੇਣ ਲਈ ਤਿਆਰ ਹੈ ਅਤੇ ਨਾ ਹੀ ਸ਼ਕੁੰਤਲਾ ਵਾਂਗ ਆਪਣੇ ਪੁੱਤਰ ਲਈ ਪਿਤਾ-ਪਛਾਣ ਦੀ ਭੀਖ ਮੰਗਦੀ ਹੈ। ਅਮਰ ਜਿਉਤੀ ਦੀ ਕਵਿਤਾ- 'ਮੈਨੂੰ ਸੀਤਾ ਨਾ ਕਹੋ' ਅਤੇ ਵਨੀਤਾ ਦੀ ਨਜ਼ਮ-'ਮੈਂ ਸ਼ਕੁੰਤਲਾ ਨਹੀਂ' ਵਿਚ ਔਰਤ ਦੀ ਮਰਦ ਆਧਾਰਤ ਪਛਾਣ ਦੇ ਸਨਾਤਨੀ ਵਿਧਾਨ ਉੱਪਰ ਤਨਜ਼ ਹੈ:

*ਮੈਨੂੰ ਸੀਤਾ ਨਾ ਕਹੋ*
*ਮੈਂ ਜ਼ਿੰਦਗੀ ਦੀ ਅਗਨੀ-ਪਰੀਖਿਆ ਦੇਣ ਤੋਂ ਪਹਿਲਾਂ*
*ਆਪਣੇ ਹਮਸਫਰ ਸੰਗ ਦਲੀਲ ਨਾਲ ਗੱਲ ਕਰਨੀ ਹੈ* (ਸੋਚਾਂ ਦੇ ਨਿਸ਼ਾਨ)

*ਹੇ ਦੁਸ਼ਯੰਤ! ਇਹ ਆਸ ਮੂਲੋਂ ਹੀ ਨਾ ਰੱਖੀਂ*
*ਕਿ ਮੁੰਦਰੀ ਨੂੰ ਆਪਣੀ ਜ਼ਾਮਨ ਬਣਾ*
*ਮੈਂ ਤੈਨੂੰ ਆਪਣੀਆਂ ਸੁਗੰਧੀਆਂ ਜਾਂ ਮਜਬੂਰੀਆਂ ਦਾ ਵਾਸਤਾ ਪਾਵਾਂਗੀ...*

*ਮੈਂ ਸ਼ਕੁੰਤਲਾ ਨਹੀਂ ਜੋ ਮਜਬੂਰੀਆਂ ਦਾ ਵਾਸਤਾ ਪਾਵਾਂ*
*ਪਰ ਮੈਂ ਭਰਤ ਜਣਾਂਗੀ*
*ਜਿਸ ਲਈ ਮੱਛੀ ਦੇ ਢਿੱਡ 'ਚੋਂ ਮੁੰਦਰੀ ਲੱਭ ਕੇ*
*ਉਸ ਦਾ ਪਿਤਾ ਭਾਲਣ ਦੀ ਥਾਵੇਂ ਉਹਨੂੰ ਮੱਛੀਆਂ ਦੇ ਵਾਸ ਘਰ*
*ਸਮੁੰਦਰ ਪਿਤਾ 'ਪਾਣੀ' ਦੇਵਾਂਗੀ, ਮਾਂ 'ਧਰਤੀ' ਦੇਵਾਂਗੀ।* (ਖਰਜ ਨਾਦ)

ਪਿਤਰੀ ਸੱਤਾ ਪ੍ਰਬੰਧ ਨਾਰੀ ਨੂੰ ਮਾਨਸਿਕ ਤੌਰ 'ਤੇ ਗ਼ੁਲਾਮ ਬਣਾਈ ਰੱਖਣ ਲਈ ਉਸ ਦੇ ਸਰੀਰਕ ਤੌਰ 'ਤੇ ਕਮਜ਼ੋਰ ਤੇ ਬੌਧਿਕ ਪੱਖੋਂ ਨੀਵੀਂ ਹੋਣ ਦੀ ਮਿੱਥ ਸਿਰਜਦਾ ਹੈ। ਔਰਤ ਦੇ ਮਾਂ ਹੋਣ ਦੇ ਸਿਰਜਕ ਸਰੂਪ ਨੂੰ ਪਿੱਛੇ ਸੁੱਟ ਕੇ ਉਸ ਦੇ ਸਰੀਰਕ ਸੁਹਜ ਅਤੇ ਕਾਮਨੀ ਰੂਪ ਨੂੰ ਉਭਾਰਿਆ ਜਾਂਦਾ ਹੈ। ਔਰਤ ਨੂੰ ਗ਼ੁਲਾਮ ਬਣਾਈ ਰੱਖਣ ਵਿਚ ਪਰੰਪਰਕ ਗਿਆਨ ਅਤੇ ਸਨਾਤਨੀ ਪਰੰਪਰਾਵਾਂ ਵੀ ਆਪਣਾ ਯੋਗਦਾਨ ਪਾਉਂਦੀਆਂ ਹਨ। ਮਰਦ ਦੇ ਦਾਬੇ ਅਤੇ ਸਰੀਰਕ ਤੇ ਮਾਨਸਿਕ ਦਮਨ ਦੇ ਡੰਗ ਨੂੰ ਮੱਠਾ ਕਰਨ ਲਈ ਔਰਤ ਦੇ ਗਲ਼ ਵਿਚ 'ਘਰਵਾਲੀ' ਤੇ 'ਮਾਲਕਣ' ਆਦਿ ਤੌਕ ਲਟਕਾ ਦਿੱਤੇ ਜਾਂਦੇ ਹਨ। ਕੁਝ ਕੁ ਧਾਰਮਿਕ ਤੇ ਸਮਾਜਕ ਰਸਮਾਂ ਜਿਵੇਂ ਯੱਗ, ਵਿਆਹ ਆਦਿ ਵਿਚ ਔਰਤ ਦੀ ਸ਼ਮੂਲੀਅਤ ਨੂੰ ਲਾਜ਼ਮੀ ਗਰਦਾਨ ਕੇ ਉਸਨੂੰ ਵਰਚਾ ਲਿਆ ਜਾਂਦਾ ਹੈ। ਵਿਆਹ ਵਿਚ ਦਾਜ ਵਜੋਂ ਦਿੱਤੇ ਜਾਣ ਵਾਲੇ ਗਹਿਣੇ ਔਰਤ ਨੂੰ ਘਰੇਲੂ ਜਾਇਦਾਦ ਵਿਚਲੇ ਹਿੱਸੇ ਤੋਂ ਹੀ ਵਾਂਝਾ ਨਹੀਂ ਕਰਦੇ, ਸਗੋਂ ਉਹਦੇ ਤੰਤੂ-ਪ੍ਰਬੰਧ ਦੀਆਂ ਵਧੇਰੇ ਸੰਵੇਦਨਸ਼ੀਲ ਥਾਵਾਂ ਨੂੰ ਦਬਾ ਜਾਂ ਵਿਨ੍ਹ ਕੇ ਉਸ ਦੀਆਂ ਕੁਦਰਤੀ ਸਰੀਰਕ ਖਾਹਸ਼ਾਂ ਨੂੰ ਵੀ ਮੱਠਾ ਕਰਦੇ ਹਨ। ਪੁਰਸ਼ ਦੁਆਰਾ ਨਿਰਧਾਰਤ ਅਤੇ ਸੰਚਾਲਤ ਮਰਯਾਦਾ ਮਾਂ ਦੇ ਰੂਪ ਵਿਚ ਕਈ ਤਰ੍ਹਾਂ ਦੇ ਉਪਦੇਸ਼ ਦੁਆਰਾ ਨਵੀਂ ਪੀੜ੍ਹੀ ਨੂੰ ਅਸੀਲਦੀ ਹੈ। ਸਮਕਾਲੀ ਪੰਜਾਬੀ ਨਾਰੀ ਕਵਿਤਾ ਵਿਚ ਮਾਂ ਨੂੰ ਔਰਤ ਵੀ ਗ਼ੁਲਾਮੀ ਦਾ ਸਬੱਬ ਬਣਨ ਵਾਲੀ ਕਠੋਰ ਮਰਿਯਾਦਾ ਦੇ ਚਿੰਨ੍ਹ ਵਜੋਂ ਚਿਤਰਿਆ ਗਿਆ ਹੈ। ਅਮਰਜੀਤ ਘੁੰਮਣ ਆਪਣੀ ਲੰਬੀ ਦਾਰਸ਼ਨਿਕ ਕਵਿਤਾ 'ਨਦੀ ਨੂੰ ਵਹਿਣਾ ਪਿਆ' ਵਿਚ ਸ਼ਾਇਰਾ, ਰਿਸ਼ੀ ਤੇ ਮਾਂ ਦਾ ਸੰਵਾਦ ਸਿਰਜਦੀ ਹੈ। ਮਾਂ ਸੰਸਕ੍ਰਿਤੀ ਦੁਆਰਾ ਅਸੀਲੇ ਹੋਏ ਮਨੁੱਖ ਦਾ ਚਿੰਨ੍ਹ ਹੈ। ਜਿਸ ਦੀਆਂ ਪ੍ਰਕਿਰਤਕ ਕਾਮਨਾਵਾਂ ਨੂੰ ਕਠੋਰ ਮਰਯਾਦਾ ਨੇ ਕੀਲ ਲਿਆ ਹੈ। ਸ਼ਾਇਰਾ ਪਰੰਪਰਾਈ ਬੰਧੇਜ ਵਾਲੀ ਮਰਯਾਦਾ ਦੀ ਜ਼ੱਦ ਤੋਂ ਬਾਹਰ ਖੜੋਤੀ ਭਖਦੀਆਂ, ਮੱਚਦੀਆਂ ਪ੍ਰਕਿਰਤਕ ਕਾਮਨਾਵਾਂ ਵਾਲੀ ਨਾਰੀ ਹੈ, ਜਿਸ ਦੇ ਹੁਸਨ ਤੇ ਸ਼ਊਰ ਦਾ ਤੇਜ ਬੰਦਮੁੱਠੀ 'ਚੋਂ ਕਿਰਦਾ ਸੱਚ ਹੈ। ਰਿਸ਼ੀ ਆਦਿ-ਜੁਗਾਦੀ ਪ੍ਰਕਿਰਤਕ ਮਨੁੱਖੀ ਕਾਮਨਾਵਾਂ ਦੇ ਸਾਧੇ ਹੋਏ ਉਦਾਤ ਰੂਪ ਦਾ

ਨਾਮ ਹੈ। ਉਸ ਦੇ ਵਿਹੜੇ ਵਿਚ ਸੰਸਕ੍ਰਿਤੀ ਅਤੇ ਪ੍ਰਕਿਰਤੀ ਦੇ ਅਨੇਕਾਂ ਟੂਣੇਹਾਰ ਰਾਗ-ਰੰਗਾਂ ਦਾ ਝੁਰਮਟ ਹੈ। ਅਮਰਜੀਤ ਘੁੰਮਣ ਦੀ ਨਾਇਕਾ ਸਿਲ ਪੱਥਰ ਬਣੀ ਮਾਂ (ਮਰਯਾਦਾ) ਨੂੰ ਆਪਣੇ ਪੱਲੇ ਦੀ ਰਾਖ ਝਾੜਨ ਲਈ ਵੀ ਕਹਿੰਦੀ ਹੈ ਅਤੇ ਲੰਪਟ ਲਾਲਸਾਵਾਂ ਦੁਆਰਾ ਭਟਕਾਏ ਬੰਦੇ ਦੇ ਹੱਥੋਂ ਕਿਰਦੇ ਮਾਨਵੀ ਸਤਿ ਨੂੰ ਰਿਸ਼ੀ ਦੀ ਵਿਭੂਤੀ ਦੁਆਰਾ ਬਚਾਉਣ ਦਾ ਤਰਕ ਵੀ ਸਿਰਜਦੀ ਹੈ:

*ਉੱਠ, ਖੈਰ ਪਾ ਮਾਂ*
*ਮੇਰੇ ਹਿੱਸੇ ਦੀ ਰਾਖ ਨਾ ਸਾਂਭ ਹੋਰ...*

*ਹੇ ਮਾਂ! ਦੁਨੀਆਂ ਦੇ ਵਿਹੜੇ ਹਜ਼ਾਰਾਂ*
*ਰਿਸ਼ੀ ਦਾ ਇਕ ਵਿਹੜਾ*
*ਉਹੀ ਵਿਹੜਾ ਮੈਨੂੰ ਟਿਕਣ ਨਾ ਦੇਂਦਾ..*

*ਹੇ ਮਾਂ! ਸ਼ਾਇਰੀ ਮੁੱਠੀ 'ਚ ਬੰਦ ਨਾ ਹੋਏ*
*ਕਿਣਕਾ ਕਿਣਕਾ ਕਿਰਦਾ ਜਾਏ*
*ਕਿਣਕਾ ਹੀ ਜ਼ਖਮ ਬਣਦਾ ਜਾਏ* (ਨਦੀ ਨੂੰ ਵਹਿਣਾ ਪਿਆ)

ਸੁਖਵਿੰਦਰ ਅੰਮ੍ਰਿਤ, ਬਿਪਨਪ੍ਰੀਤ ਅਤੇ ਕਮਲਪ੍ਰੀਤ ਸਿੱਧੂ ਦੀ ਕਵਿਤਾ ਵਿਚ ਮਾਂ ਦੇ ਰੂਪ ਵਿਚ ਪੀੜ੍ਹੀ-ਦਰ ਪੀੜ੍ਹੀ ਤੁਰੀ ਆਉਂਦੀ ਕਠੋਰ ਮਰਯਾਦਾ ਔਰਤ ਦੀ ਦਮਨਸ਼ੀਲ ਸਥਿਤੀ ਦੀ ਨਿਰੰਤਰਤਾ ਦਾ ਬੋਧ ਵੀ ਕਰਵਾਉਂਦੀ ਹੈ ਅਤੇ ਇਸ ਨੂੰ ਬਦਲਣ ਦੀ ਚੇਤਨਾ ਵੀ ਜਗਾਉਂਦੀ ਹੈ। ਬਿਪਨਪ੍ਰੀਤ ਦੀ ਕਵਿਤਾ ਵਿਚ ਮਾਂ-ਰੂਪੀ ਮਰਯਾਦਾ ਗਲਘੋਟੂ ਵਰਜਨਾ ਵਜੋਂ, ਕਮਲਪ੍ਰੀਤ ਸਿੱਧੂ ਦੀ ਕਵਿਤਾ ਵਿਚ ਦਮਨ ਦੀ ਇਤਿਹਾਸਕ ਨਿਰੰਤਰਤਾ ਵਜੋਂ ਕਮਲਪ੍ਰੀਤ ਸਿੱਧੂ ਦੀ ਕਵਿਤਾ ਵਿਚ ਦਮਨ ਦੀ ਇਤਿਹਾਸਕ ਨਿਰੰਤਰਤਾ ਤੇ ਸੁਖਵਿੰਦਰ ਵਿਚ ਦਮਨ ਤੋਂ ਵਿਦਰੋਹ ਦੇ ਬਿੰਬ ਵਜੋਂ ਹਾਜ਼ਰ ਹੈ:

*ਸੋਚਦੀ ਸਾਂ ਨਾਨੀ ਨੇ ਮਾਂ ਦੇ ਦੁਪੱਟੇ 'ਤੇ*
*ਚਿੜੀਆਂ ਕਬੂਤਰ ਮੋਰ ਘੁੱਗੀਆਂ ਹੀ ਕਿਉਂ ਬਣਾਏ*
*ਮਾਂ ਦੱਸਦੀ ਏ-*
*ਨਾਨੀ ਨੇ ਇਹ ਦੁਪੱਟਾ ਦੇਂਦਿਆਂ ਕਿਹਾ ਸੀ*
*ਇਹਨਾਂ ਪੰਖੇਰੂਆਂ ਨੂੰ ਉੱਡਣ ਨਾ ਦੇਵੀਂ*
*ਮਾਂ ਸਾਰੀ ਉਮਰ ਇਹਨਾਂ ਦੀ ਰਾਖੀ 'ਤੇ ਲੱਗੀ ਰਹੀ*
*ਇਕ ਵੀ ਧਾਗਾ ਉਧੜਦਾ, ਨਾਨੀ ਦੀ ਦਿੱਤੀ ਸੂਈ ਨਾਲ ਖੰਭ ਗੰਢ ਦਿੰਦੀ*
*ਫਿਰ ਮਾਂ ਨੇ ਇਹ ਦੁਪੱਟਾ ਮੈਨੂੰ ਦੇਂਦਿਆਂ ਕਿਹਾ,*
*ਇਹ ਪੰਛੀ ਬੜੇ ਬੇਸਬਰੇ ਹੁੰਦੇ ਨੇ ਉੱਡਣ-ਉੱਡਣ ਕਰਦੇ ਨੇ*
*ਤੇ ਚੁੱਪ ਹੋ ਗਈ...*
(ਜਨਮ)

- *ਮਾਂ ਦੱਸਦੀ ਮੈਨੂੰ ਉਸ ਦੀ ਨਾਨੀ*
*ਆਪਣੇ ਨਿੱਕੇ ਮਲੂਕ ਹੱਥਾਂ ਨਾਲ*
*ਘਰ ਦੀਆਂ ਕੱਚੀਆਂ ਕੰਧਾਂ ਨੂੰ ਲਿੱਪਦੀ*
*ਝੀਥਾਂ ਦੇ ਬਹਾਨੇ ਜ਼ਖ਼ਮਾਂ ਨੂੰ ਭਰਦੀ...*

*ਹੁਣ ਜਦੋਂ ਤੁਰ ਆਇਆ ਮਾਂ ਤਕ*
*ਪੜਨਾਨੀ ਦਾ ਕੱਚਾ ਘਰ, ਪਥਰਾ ਗਏ ਸੁਪਨੇ*
*ਮਾਂ ਲਿੱਪਣ ਲਗਦੀ ਤ੍ਰੇੜੀਆਂ ਕੰਧਾਂ*
*ਮੇਰੇ ਤੇ ਆਪਣੇ ਖੁਰਦੇ ਸੁਪਨੇ* (ਉਨੀਂਦਰੇ ਚਿਰਾਗ਼)

- *ਮੇਰੀ ਮਾਂ ਨੇ ਮੈਨੂੰ ਆਖਿਆ ਸੀ:*
*ਸਿਆਣੀਆਂ ਕੁੜੀਆਂ ਲੁਕ ਲੁਕ ਕੇ ਰਹਿੰਦੀਆਂ*
*ਧੁਖ ਧੁਖ ਕੇ ਜਿਉਂਦੀਆਂ, ਝੁਕ ਝੁਕ ਕੇ ਤੁਰਦੀਆਂ..*



*ਮੇਰੀ ਮਾਂ ਦਾ ਆਖਿਆ ਹੋਇਆ ਕੋਈ ਬੋਲ*
*ਮੇਰੇ ਕਿਸੇ ਕੰਮ ਨਾ ਆਇਆ...*

*ਤੇ ਮੈਂ ਆਪਣੀ ਧੀ ਨੂੰ ਸਮਝਾਇਆ:*
*ਕਦਮ ਕਦਮ 'ਤੇ ਦੀਵਾਰਾਂ ਨਾਲ ਸਮਝੌਤਾ ਨਾ ਕਰੀਂ*
*ਆਪਣੀਆਂ ਉਡਾਰੀਆਂ ਨੂੰ ਪਿੰਜਰਿਆਂ ਕੋਲ ਗਹਿਣੇ ਨਾ ਧਰੀਂ...*

*ਹਰ ਦੀਵਾਰ ਤੈਨੂੰ ਦੇਖ ਕੇ ਠਿਠਕ ਜਾਵੇ*
*ਹਰ ਜ਼ੰਜੀਰ ਤੈਨੂੰ ਦੇਖ ਕੇ ਮੜੱਕ ਜਾਵੇ।...*

*ਸ਼ਾਇਦ ਏਦਾਂ ਹੀ ਯੁਗ ਪਲਟਦੇ ਨੇ।* (ਧੁੱਪ ਦੀ ਚੁੰਨੀ)

ਸਮਕਾਲੀ ਨਾਰੀ ਕਵਿਤਾ ਵਿਚ ਸਭ ਤੋਂ ਤਿੱਖਾ ਕਟਾਖਸ਼ ਘਰ ਉੱਪਰ ਹੈ। ਘਰ ਔਰਤ ਲਈ ਸੁਰੱਖਿਅਤ ਥਾਂ ਨਹੀਂ। ਇਹ ਮਰਦਾਵੇਂ ਦਾਬੇ, ਕਠੋਰ, ਨਿਰਜਿੰਦ ਕਾਨੂੰਨ ਤੇ ਮਰਦ ਪੱਖੀ ਨੈਤਿਕਤਾ ਨੂੰ ਔਰਤ ਉੱਪਰ ਠੋਸਣ ਵਾਲੀ ਏਜੰਸੀ ਹੈ। ਇਕ ਲਿਹਾਜ਼ ਨਾਲ ਘਰ ਮਰਦ ਦੀ ਸਰਦਾਰੀ ਨੂੰ ਜਾਇਜ਼ ਠਹਿਰਾਉਣ ਵਾਲਾ ਕਾਂਜੀ ਹੌਦ ਹੈ। ਘਰ ਔਰਤ ਲਈ ਵਲਗਣ, ਬੰਧਨ ਅਤੇ ਪਿਤਾ/ਪਤੀ/ਪੁੱਤਰ ਦੀ ਗ਼ੁਲਾਮੀ ਦਾ ਚਿੰਨ੍ਹ ਹੈ। ਔਰਤ ਨਾਲ ਘਰ ਤੋਂ ਬਾਹਰ ਹੁੰਦਾ ਦੁਰਾਚਾਰ ਤਾਂ ਪ੍ਰਤੱਖ ਹੁੰਦਾ ਹੈ, ਪਰ ਘਰ ਵਿਚ ਔਰਤ ਨਾਲ ਕੀ ਕੁਝ ਵਾਪਰਦਾ ਹੈ; ਇਸ ਦਮਨ ਤੇ ਅਪਮਾਨ ਦੀਆਂ ਪਰਤਾਂ ਬਹੁਤ ਸੂਖਮ ਤੇ ਵਧੇਰੇ ਮਾਰੂ ਹੁੰਦੀਆਂ ਹਨ। ਘਰ ਦੀ ਮਾਣ-ਮਰਿਯਾਦਾ ਨੂੰ ਟੱਪ ਕੇ ਔਰਤ ਚਰਿੱਤਰਹੀਣ ਹੋਣ ਦਾ ਮਿਹਣਾ ਸਹਿੰਦੀ ਹੈ, ਪਰ ਮਰਦਾਵੇਂ ਦਾਬੇ ਵਾਲਾ ਘਰ ਉਸ ਨੂੰ ਅਵਾਕ ਲਾਸ਼ ਬਣਾਉਂਦਾ ਹੈ। ਪਿਤਰੀ ਸੱਤਾ ਵਾਲੇ ਸਮਾਜ ਵਿਚ ਘਰ ਮਰਦਾਂ ਨੂੰ ਜ਼ਹਿਰੀਲੇ ਨੂੰਹੇਂ ਬਣਾਉਂਦਾ ਹੈ ਤੇ ਔਰਤਾਂ ਨੂੰ ਸਹਿਮੀ ਧੁਖਦੀ ਲਾਸ਼:

- *ਘਰ ਜਦੋਂ ਬਹੁਤ ਹੀ ਮੂੰਹ-ਜ਼ੋਰ ਹੋ ਜਾਂਦਾ*
*ਤਾਂ ਮੈਂ ਉਸ ਦਾ ਮੂੰਹ ਚਿੜਾਉਣ ਲਈ*
*ਬੂਹੇ 'ਤੇ ਜੰਦਰਾ ਮਾਰ ਬਾਹਰ ਨਿਕਲ ਤੁਰਦੀ ਹਾਂ*
*ਬਾਹਰ ਤੁਰੀ ਫਿਰਦੀ ਸੋਚ ਰਹੀ ਹੁੰਦੀ ਹਾਂ*
*ਘਰ 'ਤੇ ਆਪਣੀ ਜਿੱਤ ਬਾਰੇ*
*ਤੇ ਘਰ ਮੇਰੇ ਨਾਲ ਨਾਲ ਤੁਰ ਰਿਹਾ ਹੁੰਦਾ*
(ਸੁਆਲਾਂ ਦੇ ਸਨਮੁੱਖ)

- *ਪਹਿਲਾਂ ਪਹਿਲ ਮੈਂ ਆਪਣੀਆਂ ਗੁੱਡੀਆਂ ਦਾ ਘਰ ਸਜਾਂਦੀ ਸਾਂ*
*ਫੇਰ ਮੈਂ ਨੈਣਾਂ ਵਿਚ ਇਕ ਸੁਪਨਾ ਸਜਾਇਆ*
*ਆਪਣਾ ਘਰ ਸਜਾਣ ਦਾ*
*ਅੱਜ ਕੱਲ੍ਹ ਮੈਂ ਆਪਣੇ ਪਤੀ ਪਰਮੇਸ਼ਰ ਦਾ ਘਰ ਸਜਾਉਂਦੀ ਹਾਂ*
*ਅਤੇ ਆਪਣੇ ਸੁਪਨੇ ਦਾ ਮਾਤਮ ਮਨਾਉਂਦੀ ਹਾਂ* (ਘੁੰਮਣਘੇਰੀ)

ਸਮਕਾਲੀ ਪੰਜਾਬੀ ਨਾਰੀ ਕਾਵਿ ਦਾ ਇਕ ਪਾਸਾਰ ਔਰਤ ਦੀ ਦੇਹ ਦੇ ਜਸ਼ਨ ਦੀ ਕਵਿਤਾ ਹੈ। ਔਰਤ ਦੀ ਕਾਮ-ਕਾਮਨਾ ਦੇ ਬੇਬਾਕ ਨਿਸੰਗ ਪ੍ਰਗਟਾਅ ਵਾਲੀ ਇਸ ਕਵਿਤਾ ਵਿਚ ਨਾਰੀ ਦੇਹ ਨੂੰ ਭੋਗ ਦੀ ਵਸਤੂ ਨਹੀਂ, ਸਗੋਂ ਨਾਰੀ ਨੂੰ ਖ਼ੁਦ ਭੋਗਣਹਾਰ ਵਿਅਕਤੀ ਵਜੋਂ ਚਿਤਰਿਆ ਗਿਆ ਹੈ। ਇਹ ਕਵਿਤਾ ਔਰਤ ਦੇ ਲੰਪਟ ਕਾਮੁਕ ਵਿਹਾਰ ਨੂੰ ਅਰਾਜਕਤਾਵਾਦੀ ਮੁਹਾਵਰੇ ਤੇ ਹਿੰਸਕ ਭਾਸ਼ਾ ਵਿਚ ਰੂਪਮਾਨ ਕਰਦੀ ਹੈ। ਜਸਲੀਨ, ਸੀਰੀਨ ਅਨੰਦਿਤਾ ਅਤੇ ਭੁਪਿੰਦਰ ਕੌਰ ਪ੍ਰੀਤ ਆਦਿ ਦੀ ਕਵਿਤਾ ਵਿਚ ਨਾਰੀ ਦੇਹ ਨੂੰ ਔਰਤ ਦੀ ਨਿੱਜੀ ਸਪੇਸ ਵਜੋਂ ਚਿਤਵਿਆ ਗਿਆ ਹੈ। ਇਥੇ ਦੇਹ ਦੀ ਅਰਾਧਨਾ ਜਾਂ ਉਸਦਾ ਜਸ਼ਨ ਕਿਸੇ ਵਡੇਰੇ ਮਾਨਵੀ ਅਸਤਿਤਵੀ ਮਸਲੇ ਦੇ ਸੰਦਰਭ ਵਿਚ ਨਹੀਂ, ਜਗੋਂ ਕੁੰਠਿਤ ਕਾਮ-ਵਿਕਾਰਾਂ ਦੀ ਨਿਰਲੱਜ ਪੂਰਤੀ ਤਕ ਸਿਮਟਿਆ

ਹੋਇਆ ਹੈ। ਇਹ ਨਾਰੀ ਦੇਹ ਦੇ ਅਧਿਆਤਮ ਦੀ ਅਰਾਧਨਾ ਦੀ ਕਵਿਤਾ ਨਹੀਂ, ਜੋ ਮਨੁੱਖ ਦੀਆਂ ਉਦਾਤ ਉਮੰਗਾਂ ਦੀ ਪੂਰਤੀ-ਸਪੂਰਤੀ ਦਾ ਵਸੀਲਾ ਬਣੇ, ਸਗੋਂ ਇਹ ਤਾਂ ਨਾਰੀ ਦੇਹ ਦੇ ਹਿੰਸਕ ਪ੍ਰਦਰਸ਼ਨ ਦਾ ਵਿਗਿਆਪਨ ਮਾਤਰ ਬਣ ਕੇ ਰਹਿ ਗਈ ਹੈ। ਇਹ ਕਵਿਤਾ ਨਾਰੀ ਦੇਹ ਦੇ ਰਹੱਸ ਦੇ ਹੁਸਨ ਤੇ ਉਸਦੀ ਲੈਂਗਿਕ ਵਿਲੱਖਣਤਾ ਦੇ ਚਿੰਤਨ ਮਨਨ ਦੀ ਥਾਂ ਨਾਰੀ ਦੇਹ ਦੇ ਫੂਹੜੇ ਹਿੰਸਕ ਪ੍ਰਗਟਾਵੇ ਤਕ ਸੀਮਤ ਹੈ। ਦੋ ਕੁ ਉਦਾਹਰਨਾਂ ਕਾਫੀ ਹਨ:

*ਤੇਰੇ ਨੇੜੇ ਹੋਣ ਦੇ ਖਿਆਲ ਨਾਲ ਹੀ ਖਿੜ ਗਈ ਹਾਂ ਮੈਂ*
*ਖੋਲ੍ਹ ਲਈਆਂ ਹਨ ਮੀਢੀਆਂ, ਦੇਹ ਨ੍ਰਿਤ ਲਈ ਤਿਆਰ ਹੈ*
*ਅੱਖੀਆਂ ਪੂਰਾ ਸੂਰਜ ਅੰਦਰ ਭਰ ਦੁਆਰ 'ਤੇ ਖੜ੍ਹੀਆਂ ਨੇ*
*ਹਰ ਸਵਾਸ ਤੇਰਾ ਹੀ ਸਵਾਸ* (ਬਰਸੈ ਮੇਘੁ ਸਖੀ)

\- *ਪੂਰਨ ਤੈਨੂੰ ਪਤਾ*
*ਤੇਰੇ ਜਿੰਨੀਆਂ ਖੂਬਸੂਰਤ ਗੱਲਾਂ ਕੋਈ ਨਹੀਂ ਕਰ ਸਕਦਾ*
*ਦੁਨੀਆਂ ਦੇ ਸਭ ਤੋਂ ਖੂਬਸੂਰਤ ਮਰਦ ਨਾਲ ਪਈ ਵੀ ਮੈਂ*
*ਤੇਰੇ ਸ਼ਿਸ਼ਨ ਨਾਲ ਕਾਇਨਾਤ ਰਚ ਲੈਂਦੀ ਹਾਂ*
*ਤੇਰੀ ਉਪਾਸਨਾ ਕਰਦੀ ਹਾਂ ਮੈਂ ਕਾਮ ਦੇਵ* (ਜਸਲੀਨ)

ਸਮਕਾਲੀ ਪੰਜਾਬੀ ਨਾਰੀ ਕਵਿਤਾ ਦਾ ਇਕ ਵੱਖਰਾ ਥੀਮਕ ਪਾਸਾਰ ਜਸਬੀਰ ਕੇਸਰ, ਦਲਵੀਰ ਕੌਰ, ਨਿਰੁਪਮਾ ਦੱਤ ਅਤੇ ਸੁਰਜੀਤ ਸਖੀ ਆਦਿ ਦੀ ਕਵਿਤਾ ਵਿਚ ਸਾਹਮਣੇ ਆਉਂਦਾ ਹੈ। ਇਹ ਕਵਿਤਾ ਨਾਰੀ ਦੇ ਨਾਰੀਤਵ ਦੀ ਪਛਾਣ ਅਤੇ ਖੁੱਥੀ ਹੋਂਦ ਦੇ ਮਸਲਿਆਂ ਤਕ ਸੀਮਤ ਨਹੀਂ। ਇਸ ਵਿਚ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ 'ਤੇ ਦਰਪੇਸ਼ ਵਡੇਰੇ ਮਾਨਵੀ, ਅਸਤਿਤਵੀ, ਰਾਜਸੀ, ਸਮਾਜਕ ਅਤੇ ਆਰਥਿਕ ਮਸਲਿਆਂ ਦੀ ਚੇਤੰਨਤਾ ਕੇਂਦਰ ਵਿਚ ਹੈ। ਦਲਵੀਰ ਦੇ ਕਾਵਿ-ਸੰਗ੍ਰਹਿ 'ਅਹਿਦ' ਵਿਚ ਮਰਦ ਦਾ ਹਿੰਸਕ ਸ਼ਾਸਕ ਵਾਲਾ ਪਰੰਪਰਾਗਤ ਬਿੰਬ ਵੀ ਟੁੱਟਦਾ ਹੈ ਅਤੇ ਪੱਛਮ ਦੇ ਪੂੰਜੀਵਾਦੀ ਪ੍ਰਬੰਧ ਦੇ ਵਿਕਸਤ ਸਮਾਜੀ ਵਿਵਸਥਾ ਹੋਣ ਦੀ ਮਿੱਥ ਵੀ ਤਿੜਕਦੀ ਹੈ। ਉਸ ਦੀਆਂ ਨਜ਼ਮਾਂ-'Sky News', 'ਭਵਿੱਖ', 'ਐਲਫਾਬੈਟ', 'ਇਹ ਮੁੰਡੇ', 'ਲੋਰੀ', 'ਮੰਡੀਕਰਣ' ਅਤੇ 'ਐਂਟੀਕ ਸਮਾਨ' ਵਿਚ ਪੱਛਮ ਦੇ ਵਿਕਸਤ ਪੂੰਜੀਵਾਦੀ ਦੇਸ਼ਾਂ ਵਿਚ ਬੰਦੇ ਦੇ ਅਮਾਨਵੀਕਰਣ ਦੇ ਅਮਲ ਉੱਪਰ ਕਟਾਕਸ਼ ਹੈ। ਦਿਲ ਲੂਹ ਦੇਣ ਵਾਲੀ ਨਜ਼ਮ-'ਐਲਫਬੈਟ' ਵਿਚ ਪੱਛਮ ਦੇ ਵਿਕਸਤ ਤੇ ਸਭਿਅਕ ਸਮਾਜ ਹੋਣ ਦਾ ਦਾਹਵਾ ਹੀ ਕਾਟੇ ਹੇਠ ਹੈ। ਜਸਬੀਰ ਕੇਸਰ ਦੇ ਕਾਵਿ-ਸੰਗ੍ਰਹਿ 'ਯੁਗ ਕਥਾ' ਵਿਚ ਅੱਜੋਕੇ ਵਿਸ਼ਵੀਕਰਣ ਦੇ ਵਰਤਾਰੇ ਅਤੇ ਉਸਦੀਆਂ ਵਿਭਿੰਨ ਅਲਾਮਤਾਂ ਦਾ ਸਟੀਕ ਚਿਤਰਣ ਹੈ। ਉਹ ਵਿਅੰਗ ਭਾਵ ਨਾਲ ਇਸ ਦੌਰ ਨੂੰ 'ਦੇਵ-ਪਿਤਾਵਾਂ ਦਾ ਯੁਗ' ਕਹਿੰਦੀ ਹੈ। ਪੂੰਜੀਵਾਦੀ ਤਰਜ਼ ਦੇ ਵਿਕਾਸ ਅਤੇ ਮੰਡੀ/ ਬਾਜ਼ਾਰ ਦੁਆਰਾ ਯਤੀਮ ਕੀਤਾ ਬੰਦਾ 'ਗੌਡ ਫ਼ਾਦਰ' ਲੱਭ ਰਿਹਾ ਹੈ। ਉਸ ਦੀਆਂ ਗੰਭੀਰ ਮੁਦਰਾ ਪਰ ਤਨਜ਼ੀਆ ਸੁਰ ਵਾਲੀਆਂ ਨਜ਼ਮਾਂ-'ਸੋਨੇ ਦੀ ਖਾਣ ਤੇ ਸਪਾਰਟੈਕਸ', 'ਤਰੱਕੀ', 'ਮੁਝੇ ਚਾਂਦ ਨਹੀਂ ਚਾਹੀਏ', 'ਗੌਡ ਫਾਦਰ', 'ਮੰਡੀ', 'ਪਿੰਡ ਵਿਕਾਊ ਹੈ', 'ਸਾਂਝ' ਅਤੇ 'ਲਾਈਫ਼ ਸਟਾਈਲ' ਆਦਿ ਵਿਚ ਨਵ-ਸਾਮਰਾਜਵਾਦੀ ਸੱਤਾ ਸਿਆਸਤ ਦੀਆਂ ਲੁਕਵੀਆਂ, ਮਹੀਨ ਪਰਤਾਂ ਨੂੰ ਸਮਝਣ-ਸਮਝਾਉਣ ਦਾ ਉਪਰਾਲਾ ਹੈ। ਪੱਛਮ ਦੇ ਨਵ-ਸਾਮਰਾਜਵਾਦੀ ਪ੍ਰਬੰਧ ਦੀ ਕਥਿਤ ਵਿਕਾਸ-ਪੱਖੀ ਤੇ ਲੋਕ-ਪੱਖੀ ਲੁਭਾਉਣੀ ਸੱਤਾ ਸਿਆਸਤ ਦੀ ਇਹ ਚੇਤਨਾ ਹੀ ਸਮਕਾਲੀ ਨਾਰੀ ਕਾਵਿ ਦਾ ਹਾਸਲ ਹੈ।❑❑

[ਪ੍ਰੋਫ਼ੈਸਰ ਤੇ ਮੁਖੀ, ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]



# ਪੁਨਰ-ਝਾਤ : ਨਰੰਜਣ ਮਸ਼ਾਲਚੀ

## ਲਾਭ ਸਿੰਘ ਖੀਵਾ

ਅਵਤਾਰ ਸਿੰਘ ਬਿਲਿੰਗ ਪੰਜਾਬੀ ਦਾ ਉਹ ਸਮਰੱਥ ਗਲਪਕਾਰ ਹੈ, ਜਿਹੜਾ 1991 ਤੋਂ ਕਹਾਣੀ-ਸਿਰਜਣ-ਖੇਤਰ ਵਿਚ ਸਰਗਰਮ ਰਿਹਾ ਅਤੇ ਫਿਰ 1997 ਤੋਂ ਨਾਵਲ-ਜਗਤ ਦਾ ਚਰਚਤ ਕਲਮਕਾਰ ਬਣ ਕੇ ਉੱਭਰਿਆ ਹੈ। ਤਿੰਨ ਕਹਾਣੀ-ਸੰਗ੍ਰਹਿ ਦੇਣ ਤੋਂ ਬਾਅਦ ਉਸ ਨੇ 1997 ਵਿਚ 'ਨਰੰਜਣ ਮਸ਼ਾਲਚੀ' ਲਿਖਕੇ ਨਾਵਲੀ ਡਗਰ ਉੱਤੇ ਪਹਿਲ-ਪਲੇਠਾ ਕਦਮ ਰੱਖਿਆ ਅਤੇ ਫਿਰ ਚੱਲ ਸੋ ਚੱਲ ਦੀ ਯਾਤਰਾ ਜਾਰੀ ਰਹੀ। ਉਸ ਨੇ ਹੁਣ ਤਕ ਪੰਜ ਨਾਵਲ ਲਿਖਣ ਦਾ ਪੈਂਡਾ ਤੈਅ ਕਰ ਲਿਆ ਹੈ। ਉਸ ਦੀ ਗਲਪੀ ਸ਼ਿਲਪਕਾਰੀ ਦੀ ਬਦੌਲਤ ਹੀ ਉਸਦੇ ਪਲੇਠੇ ਨਾਵਲ 'ਨਰੰਜਣ ਮਸ਼ਾਲਚੀ' ਦੀ ਦੂਜੀ ਐਡੀਸ਼ਨ ਪਾਠਕਾਂ ਦੇ ਹੱਥ ਆਈ ਹੈ। ਇਹ ਉਸਦੇ ਨਾਵਲੀ ਪੰਧ ਦੇ ਸ਼ੁਭ-ਪੈਂਡੇ ਦੀ ਸਨਦ ਹੈ। 214 ਪੰਨਿਆਂ ਦੀ ਇਹ ਐਡੀਸ਼ਨ 225 ਰੁਪਏ ਮੁੱਲ ਰੱਖਕੇ ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ ਨੇ ਪ੍ਰਕਾਸ਼ਤ ਕੀਤੀ ਹੈ। 'ਨਰੰਜਣ ਮਸ਼ਾਲਚੀ' ਨਾਵਲ ਦੀ ਵਸਤੂ-ਸਮੱਗਰੀ ਦਾ ਕੇਂਦਰੀ ਗਲਪੀ-ਬਿੰਬ ਇਕ ਪਰਿਵਾਰ ਦੇ ਮੋਢੀ ਨਰੰਜਣ ਅਤੇ ਉਸ ਦੀ ਪਤਨੀ ਗੁਰਮੀਤ ਦੇ ਦੰਪਤੀ-ਜੀਵਨ ਦੀਆਂ ਸਾਂਝਾਂ-ਦੂਰੀਆਂ ਉੱਤੇ ਸਿਰਜਿਆ ਹੋਇਆ ਹੈ। ਇਹ ਜੋੜਾ ਆਪਣੇ ਭੈੜੇ ਦਿਨਾਂ ਵਿਚ ਇਕ ਦੂਜੇ ਨਾਲ ਮੋਢੇ ਨਾਲ ਮੋਢਾ ਲਾ ਕੇ ਗ੍ਰਹਿਸਤੀ ਦੀ ਗੱਡੀ ਖਿੱਚਦਾ ਹੈ ਪਰ ਜਦੋਂ ਔਲਾਦ ਜਵਾਨ ਹੋ ਜਾਂਦੀ ਹੈ ਤੇ ਗੱਡੀ ਨੂੰ ਖ਼ੁਦ ਕੰਨ੍ਹਾ ਦੇਣ ਦੇ ਸਮਰੱਥ ਬਣਦੀ ਹੈ ਤਾਂ ਇਸ ਗੱਡੀ ਦੇ ਦੋਵਾਂ ਪਹੀਆਂ ਵਿਚ ਤਾਲਮੇਲ ਦੀ ਘਾਟ ਪੈਦਾ ਹੋ ਜਾਂਦੀ ਹੈ। ਜਿਸ ਕਰਕੇ ਨਰੰਜਣ ਤੇ ਗੁਰਮੀਤ ਦਾ ਗ੍ਰਹਿਸਤੀ ਜੀਵਨ ਨਰਕ ਬਣ ਜਾਂਦਾ ਹੈ ।ਘਰ ਵਿਚ ਨਿੱਤ ਦਾ ਕਾਟੋ-ਕਲੇਸ਼ ਦੋਵਾਂ ਦੀ ਜਾਨ ਲੈ ਲੈਂਦਾ ਹੈ। ਨਰੰਜਣ ਇਸ ਕਲੇਸ਼ 'ਚੋਂ ਉਤਪੰਨ ਉਲਾਰ ਰਵੱਈਏ ਦਾ ਸ਼ਿਕਾਰ ਹੋ ਕੇ ਗੁਰਮੀਤ ਦੀ ਹੱਤਿਆ ਕਰ ਦਿੰਦਾ ਹੈ ਅਤੇ ਫਿਰ ਆਪ ਖ਼ੁਦਕੁਸ਼ੀ ਕਰ ਲੈਂਦਾ ਹੈ। ਨਾਵਲ ਦੇ ਪਹਿਲੇ ਕਾਂਡ ਦੀ ਸ਼ੁਰੂਆਤ ਹੀ ਇਸ ਵਾਪਰੇ ਦੁਖਾਂਤ ਤੋਂ ਹੁੰਦੀ ਹੈ। ਨਰੰਜਣ ਦਾ ਪੜ੍ਹਿਆ-ਲਿਖਿਆ ਜਵਾਨ ਬੇਟਾ ਇਸ ਭਾਣੇ ਦੇ ਮਾਨਸਿਕ, ਸਭਿਆਚਾਰਕ, ਸਮਾਜਕ, ਮਨੋਵਿਗਿਆਨਕ, ਆਰਥਿਕ ਤੇ ਰਾਜਨੀਤਕ ਸਰੋਕਾਰਾਂ/ਸੰਦਰਭਾਂ ਨੂੰ ਵਿਸ਼ਲੇਸ਼ਤ ਕਰਦਾ ਆਪਣੇ ਪਰਿਵਾਰ ਅਤੇ ਸਾਰੇ ਪਿੰਡ ਦੀ ਤਰਜ਼-ਏ-ਜ਼ਿੰਦਗੀ ਉੱਤੇ ਪਿੱਛਲਝਾਤ ਮਾਰਦਾ ਹੈ। ਇਸ ਪਿੱਛਲਝਾਤ ਦਾ ਪ੍ਰਮੁੱਖ ਪ੍ਰਵਕਤਾ ਤੇ ਬਿਰਤਾਂਤਕਾਰ ਇਹ ਬੇਟਾ ਕਸ਼ਮੀਰ (ਸ਼ੀਰਾ) ਬਣਦਾ ਹੈ। ਮਾਪਿਆਂ ਦੇ ਸਸਕਾਰ ਸਮੇਂ ਸ਼ੀਰਾ ਦੋ ਦਹਾਕਿਆਂ ਦੀ ਉਲਿਖਤ ਤਰਜ਼-ਏ-ਜ਼ਿੰਦਗੀ ਦੀ ਬਿਰਤਾਂਤਕ ਰੀਲ ਚਲਾਉਂਦਾ ਹੈ। ਸਮੁੱਚੀ ਨਾਵਲੀ-ਸੰਰਚਨਾ ਵਿਚ ਰੀਲ ਦੇ ਕਥਾ ਵੇਰਵੇ ਨਾਵਲਕਾਰ ਨੇ ਬਾਖ਼ੂਬੀ ਬੁਣੇ ਤੇ ਉਣੇ ਹਨ। ਇਸ ਨਾਵਲ ਦੇ ਕਥਾਨਕ ਵਿਚ ਇਸ ਦੰਪਤੀ ਦੇ ਦੁਖਾਂਤਕ ਅੰਤ ਦੀ ਵਸਤੂਗਤ ਸਚਾਈ ਸਾਖਸ਼ਾਤ ਹੁੰਦੀ ਹੈ। ਇਹੀ ਇਸ ਨਾਵਲ ਦੇ ਬਿਰਤਾਂਤਕ ਪਸਾਰੇ ਦੀ ਕੇਂਦਰੀ ਸਮੱਸਿਆ ਹੈ।

1997 ਵਿਚ ਇਸ ਨਾਵਲ ਦੀ ਪ੍ਰਕਾਸ਼ਨਾ ਸਮੇਂ ਪੰਜਾਬੀ ਆਲੋਚਕਾਂ ਵਿਦਵਾਨਾਂ ਨੇ ਇਸ ਨਾਵਲ ਸੰਬੰਧੀ ਵਿਭਿੰਨ ਟਿੱਪਣੀਆਂ ਦੇ ਅੰਬਾਰ ਲਾ ਦਿੱਤੇ ਸਨ, ਜਿਹਨਾਂ ਦਾ ਆਗ਼ਾਜ਼ ਡਾ. ਰਘਬੀਰ ਸਿੰਘ ਵੱਲੋਂ ਲਿਖੀ ਭੂਮਿਕਾ ਨਾਲ ਹੋਇਆ ਸੀ। ਡਾ. ਜਸਪਾਲ ਸਿੰਘ ਨੇ ਅੰਗਰੇਜ਼ੀ ਵਿਚ ਇਸ ਨਾਵਲ ਬਾਰੇ ਲਿਖਦਿਆਂ ਇਸਨੂੰ ਸਮਾਜੀ-ਆਰਥਿਕ, ਰਾਜਨੀਤਕ ਤੇ ਸਭਿਆਚਾਰਕ ਜੀਵਨ ਦੇ ਵਿਭਿੰਨ ਪੱਖਾਂ ਦੀ ਮਹਾਂ-ਕਾਵਿਕ ਰਚਨਾ ਕਿਹਾ । ਪ੍ਰੀਤਮ ਸਿੰਘ ਨੇ ਇਸ ਨਾਵਲ ਨੂੰ ਪੰਜਾਬੀ ਗਲਪ-ਸਾਹਿਤ ਵਿਚ ਇਕ ਜ਼ਿਕਰਯੋਗ ਵਾਧਾ ਕਹਿਕੇ ਉਸ ਰਵਾਇਤ ਦਾ ਭੰਗਕ ਮੰਨਿਆ, ਜਿਸ ਅਨੁਸਾਰ ਮਨੁੱਖ ਮਹਿਜ਼ ਆਰਥਿਕ ਲੋੜਾਂ ਦਾ ਪੁਤਲਾ ਹੈ। ਇਸੇ ਤਰ੍ਹਾਂ ਗਲਪਕਾਰ

ਕੇ. ਐੱਲ. ਗਰਗ ਨੇ ਲਿਖਿਆ ਕਿ ਨਾਵਲਕਾਰ ਨੇ ਆਰਥਿਕਤਾ ਤੇ ਮਨੋਵਿਗਿਆਨ ਅਰਥਾਤ ਮਾਰਕਸ ਤੇ ਫ਼ਰਾਇਡ ਦੀਆਂ ਵਿਚਾਰਧਾਰਕ ਧਾਰਨਾਵਾਂ ਦੇ ਸੁਮੇਲ ਵਿੱਚੋਂ ਇਹ ਗਲਪੀ-ਸੰਸਾਰ ਸਿਰਜਿਆ ਹੈ। ਕਾਮਰੇਡ ਸੁਰਜੀਤ ਗਿੱਲ ਨੇ ਇਸ ਨਾਵਲ ਦੇ ਮੁੱਖ-ਪਾਤਰ ਨਰੰਜਣ ਨੂੰ ਮਰ ਰਹੀ ਜਾਗੀਰੂ ਪ੍ਰਥਾ ਦਾ ਰਾਖਾ ਕਿਹਾ ਅਤੇ ਇਸ ਪ੍ਰਥਾ ਤੇ ਇਸ ਦੇ ਰਾਖੇ ਦੇ ਅਟੱਲ ਅੰਤ ਨੂੰ ਪੇਸ਼ ਕਰਦੀ ਮੁੱਲਵਾਨ ਗਲਪ-ਰਚਨਾ ਐਲਾਨਿਆ। ਡਾ. ਰਜਿੰਦਰ ਪਾਲ ਸਿੰਘ ਬਰਾੜ ਨੇ ਇਸ ਨਾਵਲ ਦੇ ਕਥਾਨਕ ਵਿਚਲੇ ਕਾਮਰੇਡ ਨਿੰਮਾ ਤੇ ਕਸ਼ਮੀਰ ਦੇ ਟਕਰਾਵੇਂ, ਬਹਿਸ ਮੂਲਕ ਤੇ ਵਿਚਾਰਧਾਰਕ ਵਾਰਤਾਲਾਪ ਤੋਂ ਵਧੇਰੇ ਪ੍ਰਭਾਵਤ ਹੋਣ ਬਾਰੇ ਲਿਖਿਆ। ਉਸ ਨੇ ਇਸ ਨਾਵਲ ਨੂੰ ਪਰੰਪਰਕ ਪ੍ਰਗਤੀਵਾਦੀ ਕਥਾ-ਮਾਡਲ ਤੋਂ ਅਗਾਂਹ ਜਾਂਦੀ ਰਚਨਾ ਕਹਿਕੇ ਮਨੁੱਖ ਦੇ ਅਸਤਿੱਤਵੀ ਸੰਕਟਾਂ ਨੂੰ ਵਿਭਿੰਨ ਕੋਨਾਂ ਤੋਂ ਪੇਸ਼ ਕਰਦੀ ਚੇਤਨਾ-ਦ੍ਰਿਸ਼ਟੀ ਨੂੰ ਰੇਖਾਂਕਤ ਕਰਦੀ ਦੱਸਿਆ। ਕਹਾਣੀਕਾਰ ਕਿਰਪਾਲ ਕਜ਼ਾਕ ਵੀ ਇਸ ਨਾਵਲਕਾਰ ਦੀ ਗਲਪੀ ਸੂਝ ਤੋਂ ਬੜਾ ਮੁਤਾਸਰ ਸੀ। ਉਂਝ ਲੇਖਕ ਦੀ ਪਿੱਛਲਝਾਤ ਵਿਧੀ ਵਿਚ ਸ਼ੀਰੇ ਨੂੰ ਆਪਣੇ ਜਨਮ ਤੋਂ ਪਹਿਲਾਂ ਦੇ ਕਥਾ-ਵੇਰਵਿਆਂ ਦਾ ਚਸ਼ਮਦੀਦ ਬਣਾਉਣ ਉੱਤੇ ਕਜ਼ਾਕ ਨੇ ਉਂਗਲ ਵੀ ਰੱਖੀ ਅਤੇ ਕਈ ਪਾਤਰਾਂ ਨੂੰ ਉਸਨੇ ਸਮੁੱਚੀ ਕਥਾ-ਸੰਰਚਨਾ ਵਿਚ ਬੇਲੋੜੇ ਵੀ ਸਮਝਿਆ। ਮੈਂ ਖ਼ੁਦ ਵੀ ਇਸ ਨਾਵਲ ਦੇ ਸੰਦਰਭ ਵਿਚ ਲਿਖਿਆ ਸੀ ਕਿ ਸਾਡੇ ਸਮਾਜਕ, ਆਰਥਿਕ, ਰਾਜਨੀਤਕ ਤੇ ਸਭਿਆਚਾਰਕ ਵਿਕਾਸ-ਮਾਡਲ ਵਿਚ ਵਿਸੰਗਤੀਆਂ-ਗ੍ਰੱਸੇ ਨਰੰਜਣ ਵਰਗੇ ਅਜਿਹੇ ਗਲਪ-ਨਾਇਕ ਅਕਸਰ ਮਿਲਣਗੇ, ਜਿਸ ਤਰ੍ਹਾਂ ਦੇ 'ਪਰਤਾਪੀ' ਜਾਂ 'ਪਰਸਾ' ਹਨ।

ਉਪਰੋਕਤ ਟਿੱਪਣੀਆਂ 'ਤੇ ਪੁਨਰਝਾਤ ਮਾਰਦਿਆਂ ਅੱਜ ਇਹ ਮਹਿਸੂਸ ਹੋ ਰਿਹਾ ਹੈ ਕਿ 'ਨਰੰਜਣ ਮਸ਼ਾਲਚੀ' ਲੇਖਕ ਦਾ ਪਲੇਠਾ ਨਾਵਲ ਹੋਣ ਦੇ ਬਾਵਜੂਦ ਪੰਜਾਬੀ ਵਿਦਵਾਨਾਂ ਲੇਖਕਾਂ ਨੇ ਇਸ ਰਚਨਾ ਦਾ ਯੋਗ ਮੁਲਾਂਕਣ ਕੀਤਾ। ਉਲਾਰ ਰਵੱਈਏ ਦੀ ਥਾਂ ਸੰਤੁਲਤ ਪਹੁੰਚ ਅਪਨਾਕੇ ਨਾਵਲਕਾਰ ਨੂੰ ਹੋਰ ਲਿਖਣ ਦੇ ਰਾਹ ਤੋਰਿਆ। ਇਨ੍ਹਾਂ ਟਿੱਪਣੀਕਾਰਾਂ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਇਹ ਪ੍ਰਭਾਵ ਦਿੱਤਾ ਕਿ ਵਸਤੂ-ਦ੍ਰਿਸ਼ਟੀ ਪੱਖੋਂ ਇਹ ਨਾਵਲ ਪੰਜਾਬੀ ਗਲਪਕਾਰੀ ਵਿਚ ਨਵਾਂ ਵੱਢ ਪਾਉਂਦਾ ਹੈ ਅਤੇ ਕਥਾ ਦ੍ਰਿਸ਼ਟੀ ਪੱਖੋਂ ਨਾਵਲਕਾਰ ਕਈ ਬਿਰਤਾਂਤ-ਜੁਗਤਾਂ ਦਾ ਇਸਤੇਮਾਲ ਕਰਦਾ ਹੈ।

ਪੰਜਾਬੀ ਨਾਵਲਕਾਰੀ ਵਿਚ ਚੇਤਨਾ-ਪ੍ਰਵਾਹ ਦੀ ਵਿਧੀ ਆਮ ਪ੍ਰਚਲਤ ਰਹੀ ਹੈ। ਇਸ ਨਾਵਲਕਾਰ ਨੇ ਵੀ ਬਾਖ਼ੂਬੀ ਇਸਦਾ ਸਹਾਰਾ ਲਿਆ ਹੈ। ਭਾਵੇਂ ਪਾਤਰ ਉਸਾਰੀ ਦਾ ਕੇਂਦਰ ਬਿੰਦੂ ਨਰੰਜਣ ਬਣਿਆ ਰਹਿੰਦਾ ਹੈ ਪਰ ਇਸ ਵਿਧੀ ਵਿਚ ਸਾਰੇ ਗਲਪੀ ਤਾਣੇ-ਬਾਣੇ ਦਾ ਬਿਰਤਾਂਤਕਾਰ ਕਸ਼ਮੀਰਾ ਹੀ ਹੈ। ਨਾਵਲਕਾਰੀ ਦੇ ਵੱਡੇ ਕੈਨਵਸ ਉੱਤੇ ਮੂਲ ਸਮੱਸਿਆ ਜਾਂ ਥੀਮ ਦੀ ਤਾਂ ਉੱਘੜਵੀਂ ਚਿੱਤਰਕਾਰੀ ਕੀਤੀ ਹੀ ਜਾਂਦੀ ਹੈ ਪਰ ਸੂਖਮ ਕਲਾਕਾਰ ਇਸ ਦੁਆਲੇ ਹੋਰ ਲਕੀਰਾਂ ਵਾਹਕੇ ਇਕ ਪ੍ਰਭਾਵ-ਮੰਡਲ ਵੀ ਸਿਰਜਦਾ ਹੈ। ਬਿਲਿੰਗ ਨੇ ਇਸ ਨਾਵਲ ਦੇ ਕਥਾਨਕੀ ਕੈਨਵਸ ਉੱਤੇ ਆਂਚਲਿਕ ਤੇ ਲੋਕਧਾਰਾਈ ਸ਼ਾਬਦਿਕ ਲਕੀਰਾਂ ਵਾਹ ਕੇ ਇਸਦੇ ਮੂਲ ਥੀਮਕ 'ਪੋਰਟਰੇਟ' ਨੂੰ ਖ਼ੂਬਸੂਰਤੀ ਨਾਲ ਉਭਾਰਿਆ ਹੈ। ਲੋਕਧਾਰਾਈ ਸਮੱਗਰੀ ਤੇ ਆਂਚਲਿਕ ਛੋਹਾਂ ਨੇ ਕਥਾ-ਰਸ ਨੂੰ ਬਣਾਈ ਰੱਖਿਆ ਹੈ।

ਹਰ ਸਮਾਜ ਦੇ ਮਾਨਵੀ ਅਸਤਿੱਤਵ-ਸੰਕਟਾਂ ਦੇ ਅਟੱਲ ਵਰਤਾਰੇ ਦੀਆਂ ਗੁੰਝਲਾਂ ਤੇ ਪਰਤਾਂ ਨੂੰ ਪੇਸ਼ ਕਰਨ ਲਈ ਨਾਵਲਕਾਰ ਨੇ ਦੁਵੱਲੇ ਵਿਰੋਧ ਵਾਲੇ ਪਾਤਰ ਸਿਰਜੇ ਹਨ। ਨਰੰਜਣ ਤੇ ਗੁਰਮੀਤ ਨਰੜ ਜੋੜੀ ਪਾਤਰ ਹਨ। ਜੱਥੇਦਾਰ ਜਾਗਰ ਸਿੰਘ ਤੇ ਚਾਚੀ ਪ੍ਰਸਿੰਨੀ ਸਫਲ ਦੰਪਤੀ ਹੈ। ਮਾਸੜ ਸੁਰਮੁਖ ਸਿੰਘ ਤੇ ਮਾਸੀ ਬਲਵੰਤ ਕੌਰ ਡੰਗ-ਟਪਾਊ ਗ੍ਰਹਿਸਤੀ ਜੋੜੀ ਹੈ। ਤਾਇਆ ਜੈਮਲ ਤੇ ਚੰਦ ਕੌਰ ਤਾਈ ਸਮਝੌਤਾ ਕਰੂ ਪਤੀ-ਪਤਨੀ ਹਨ। ਜਿੰਦਰੋ ਤੇ ਜਿਊਣ ਸਿੰਘ ਬਾਗ਼ੀ



ਜੋੜੀ ਹੈ। ਜਿੰਦਰੋ ਪੜ੍ਹ ਲਿਖ ਗਈ ਹੈ, ਜਿਸ ਕਰਕੇ ਉਸਦਾ ਪਤੀ ਨਾਲੋਂ ਤੋੜ-ਵਿਛੋੜਾ ਪੁੱਗ ਸਕਦਾ ਹੈ। ਨਾਵਲਕਾਰ ਪਹਿਲੇ ਚਾਰ ਦੰਪਤੀ ਜੋੜਿਆਂ ਦੀ ਪਾਤਰ-ਉਸਾਰੀ ਰਾਹੀਂ ਇਹ ਦਰਸਾਉਣਾ ਚਾਹੁੰਦਾ ਹੈ ਕਿ ਜੇ ਕਿਧਰੇ ਗੁਰਮੀਤ ਤੇ ਜੱਥੇਦਾਰ ਜਾਗਰ ਸਿੰਘ ਅਤੇ ਚੰਦ ਕੌਰ ਜਾਂ ਪ੍ਰਸਿੰਨੀ ਤੇ ਨਰੰਜਣ ਵਿਆਹ-ਸੰਜੋਗ ਵਿਚ ਬੱਝੇ ਹੁੰਦੇ ਤਾਂ ਇਹ ਅਸਤਿੱਤਵੀ ਸੰਕਟ ਪੈਦਾ ਨਾ ਹੁੰਦੇ। ਸੋ ਕਿਸੇ ਸਮਾਜ ਦੀ ਮੁੱਖ ਚੂਲ ਦੰਪਤੀ-ਜੀਵਨ ਦੀ ਸੁਖਾਂ ਅਰਾਮਾਂ ਭਰਪੂਰ ਲੰਮੀ ਹਯਾਤੀ ਲਈ ਆਰਥਿਕਤਾ ਦੀ, ਬੇਸ਼ੱਕ ਭੂਮਿਕਾ ਹੈ ਪਰ ਦੰਪਤੀ-ਜੋੜੇ ਦਾ ਆਪਣਾ ਮੂਲ ਸੁਭਾਅ ਮਾਅਨੇ ਰੱਖਦਾ ਹੈ। ਨਰੰਜਣ ਤੇ ਗੁਰਮੀਤ ਆਰਥਿਕ ਮੁਹਾਜ਼ ਨੂੰ ਜਿੱਤ ਕੇ ਵੀ ਗ੍ਰਹਿਸਤੀ ਗੱਡੀ ਨੂੰ ਹਾਦਸਾ-ਗ੍ਰਸਤ ਕਰ ਲੈਂਦੇ ਹਨ ਤੇ ਖ਼ੁਦ ਵੀ ਮਾਰੇ ਜਾਂਦੇ ਹਨ। ਹਰ ਸਮਾਜ ਵਿਚ ਅਜਿਹੇ ਕੁਮੇਲ ਜਾਂ ਨਰੜ ਵਿਆਹ ਮਾਨਵੀ ਹੋਂਦ ਨੂੰ ਨਾਸੂਰ ਵਾਂਗ ਚਿੰਬੜੇ ਰਹਿਣਗੇ ਤੇ ਸਮਾਜਕ-ਸੰਗਠਨ ਅੱਗੇ ਚੁਣੌਤੀਆਂ ਬਣਨਗੇ। ਇਹ ਹੀ ਇਸ ਨਾਵਲ ਦਾ ਗਲਪੀ ਪ੍ਰਯੋਜਨ ਹੈ

ਨਰੰਜਣ ਮਸ਼ਾਲਚੀ ਦਾ ਪਾਤਰ-ਚਿਤਰਣ ਦੰਪਤੀ ਸੰਬੰਧਾਂ-ਦਵੰਦਾਂ ਨੂੰ ਬਾਖ਼ੂਬੀ ਚਿਹਨਤ ਕਰਦਾ ਹੈ। ਇਹ ਪਾਤਰ ਸਫਲਤਾ ਪੂਰਬਕ ਗ੍ਰਹਿਸਤੀ ਦੀ ਆਰਥਿਕ ਗੱਡੀ ਪਤਨੀ ਗੁਰਮੀਤ ਨਾਲ ਮੋਢੇ ਨਾਲ ਮੋਢਾ ਜੋੜ ਕੇ ਖਿੱਚਦਾ ਹੈ। ਬੌਧਿਕ ਤੌਰ 'ਤੇ ਗੁਣੀ-ਗਿਆਨੀ ਦੀ ਛਵੀ ਵਾਲਾ ਇਨਸਾਨ ਹੈ। ਗਾਉਣ-ਵਜਾਉਣ ਦਾ ਸ਼ੌਕ ਪਾਲਦਾ ਖੇੜਿਆਂ-ਭਰਪੂਰ ਜ਼ਿੰਦਗੀ ਮਾਨਣ ਦਾ ਮੁੱਦਈ ਹੈ। ਉਸਦੀ ਸ਼ਖਸੀਅਤ ਦੇ ਇਹ ਗੁਣ ਉਸਦੇ ਦੰਪਤੀ ਸੰਬੰਧਾਂ ਦੇ ਚਿਹਨਕ ਬਣਦੇ ਹਨ। ਪਰ ਇਸਦੇ ਉਲਟ ਉਹ ਪਰਿਵਾਰਕ ਤੇ ਸਮਾਜਕ ਸੰਦਰਭਾਂ ਵਿਚ ਵਧੀਆ ਇਨਸਾਨ ਹੋਣ ਦੇ ਬਾਵਜੂਦ ਪਤਨੀ ਦੇ ਸ਼ਖ਼ਸੀ-ਲੱਛਣਾਂ ਤੋਂ ਉਹ ਸੰਤੁਸ਼ਟ ਨਹੀਂ ਅਰਥਾਤ ਬੇਖ਼ਬਰ ਹੈ। ਜ਼ਿੰਦਗੀ ਦੇ ਜਸ਼ਨਮਈ ਸਰੋਕਾਰਾਂ ਵਿਚ ਜਿੱਥੇ ਉਸਦਾ ਗਾਉਣ-ਵਜਾਉਣ ਦਾ ਸ਼ੌਕ ਹੈ, ਉੱਥੇ ਉਹ ਔਰਤ ਨਾਲ ਸੁਖਾਵੇਂ ਤੇ ਅਨੰਦਮਈ ਜਿਨਸੀ ਸੰਬੰਧਾਂ ਨੂੰ ਵੀ ਇਨ੍ਹਾਂ ਸਰੋਕਾਰਾਂ ਵਿਚ ਸ਼ਾਮਲ ਸਮਝਦਾ ਹੈ। ਪਰ ਗੁਰਮੀਤ ਆਪਣੇ ਸੁਭਾਅ ਕਾਰਨ ਇਸ ਸਰੋਕਾਰ ਵਿਚ ਪੂਰੀ ਨਹੀਂ ਉੱਤਰਦੀ। ਇੱਥੋ ਹੀ ਦੰਪਤੀ ਦਵੰਦਾਂ ਦੀ ਸ਼ੁਰੂਆਤ ਹੁੰਦੀ ਹੈ। ਇਸ ਨਾਵਲ ਵਿਚ ਨਰੰਜਣ ਮਸ਼ਾਲਚੀ ਦੀ ਵਿਸੰਗਤੀਆਂ ਭਰਪੂਰ ਪਾਤਰ-ਉਸਾਰੀ ਨਾਵਲਕਾਰ ਦੀ ਸੂਖਮ ਦ੍ਰਿਸ਼ਟੀ ਦਾ ਸਿੱਟਾ ਹੈ। ਇਹ ਪਾਤਰ ਮਸ਼ਾਲ ਲੈ ਕੇ ਹੋਰਾਂ ਨੂੰ ਰੌਸ਼ਨੀ ਵੰਡਦਾ ਹੈ ਪਰ ਜਦੋਂ ਦੰਪਤੀ-ਦਵੰਦਾਂ ਨੂੰ ਸਮਝਣ ਸੁਲਝਾਉਣ ਦੀ ਲੋੜ ਪਈ ਤਾਂ ਇਹ ਮਸ਼ਾਲ ਹੱਥੋਂ ਡਿੱਗ ਪਈ।

ਇਸ ਤਰ੍ਹਾਂ 'ਨਰੰਜਣ ਮਸ਼ਾਲਚੀ' ਨਾਵਲ ਦੀ ਦੂਜੀ ਛਾਪ ਆਉਣ ਨਾਲ ਇਸ ਦੀਆਂ ਕਲਾਤਮਕ ਖ਼ੂਬੀਆਂ ਜਾਂ ਘਾਟਾਂ ਉੱਤੇ ਪੁਨਰ-ਝਾਤ ਮਾਰਨੀ ਜ਼ਰੂਰੀ ਹੈ। ਪਰ ਇਸਦੀ ਪਹਿਲੀ ਛਾਪ ਆਉਣ ਉੱਤੇ ਲਿਖੇ ਰੀਵਿਊ ਆਪਣੇ ਤੌਰ 'ਤੇ ਤਸੱਲੀ ਭਰਪੂਰ ਸਨ। ਦੂਜੀ ਛਾਪ ਸਮੇਂ ਪਹਿਲਾਂ ਲਿਖੇ ਵਿਚਾਰਾਂ ਦਾ ਜ਼ਮੀਮਾ ਹੀ ਪੇਸ਼ ਕੀਤਾ ਜਾ ਸਕਦਾ ਹੈ, ਪੂਰਵ-ਧਾਰਨਾਵਾਂ ਨੂੰ ਮੁੱਢੋਂ-ਸੁੱਢੋਂ ਕਾਟੇ ਥੱਲੇ ਨਹੀਂ ਲਿਆਂਦਾ ਜਾ ਸਕਦਾ। 20ਵੀਂ ਸਦੀ ਵਿਚ ਪੰਜਾਬ ਦੇ ਬਦਲੇ ਸਮਾਜ ਦਾ ਜਿੱਥੇ ਇਹ ਮਾਨਕ ਗਲਪੀ-ਬਿੰਬ ਹੈ, ਉਥੇ ਇਹ ਉਸਾਰ ਦੀ ਪੱਧਰ 'ਤੇ ਦੰਪਤੀ-ਜੀਵਨ ਪ੍ਰਤੀ ਉਤਪੰਨ ਹੋ ਰਹੇ ਨਵੇਂ ਨਜ਼ਰੀਏ ਨਾਲ ਸੰਬੰਧਾਂ-ਦਵੰਦਾਂ ਵਿਚ ਆਏ ਪਰਿਵਰਤਨਾਂ ਦੀ ਦਸਤਾਵੇਜ਼ੀ ਗਲਪੀ ਸਿਰਜਣਾ ਵੀ ਹੈ।□□

[2083, ਸੈਕਟਰ 45-ਸੀ, ਚੰਡੀਗੜ੍ਹ, ਫੋਨ : 9417178487]

# ਤੀਸਰੇ ਜਗਤ ਦੀ ਹੋਣੀ

## ਸੁਰਜੀਤ ਹਾਂਸ

**South Africa Pushed to the Limit : the Political Economy of Change, Hein Mararis Zed Books, 2011 pp 566, Rs, 2270/-**

ਜੋ ਭਾਰਤ, ਇੰਡੋਨੀਸ਼ੀਆ, ਮਿਸਰ ਨਾਲ ਵਰਤੀ ਹੈ ਉਹਦਾ ਦੁਹਰਾਉ 20 ਸਾਲ ਦੇ ਥੋੜ੍ਹੇ ਸਮੇਂ ਵਿਚ ਦੱਖਣੀ ਅਫਰੀਕਾ 'ਚ ਹੋ ਗਿਆ।

ਭੂਤ ਪੂਰਵ ਪਰਤੰਤਰ ਦੇਸ਼ਾਂ ਅਰਥਾਤ ਤੀਸਰੇ ਜਗਤ ਦੀ ਰਾਸ਼ਟਰੀ ਅੰਦੋਲਨ ਦੀ ਸਾਂਝ ਸੀ ਅਤੇ ਭਵਿੱਖ ਦੀ ਆਸ਼ਾਵਾਦੀ ਸੰਕਲਪ ਆਰਥਿਕ ਵ੍ਰਿਧੀ ਅਤੇ ਜਨ-ਕਲਿਆਨ ਦੀ ਸੀ। ਅਸੀਂ ਇਤਿਹਾਸਕ ਅਧੋਗਤੀ ਮਗਰੋਂ ਹੁਣ ਮੁੜਕੇ ਭਵਿੱਖ ਵੱਲ ਜਾਣਾ ਹੈ। ਸੰਕਲਪ ਦਾ ਖੇਰੂੰ ਖੇਰੂੰ ਹੋਣਾ ਸੰਖੇਪ ਵਿਚ ਤੀਸਰੇ ਜਗਤ ਦਾ ਸਮਕਾਲੀ ਵਰਣਨ ਹੈ।

ਸੰਨ 1994 ਵਿਚ ਦੱਖਣੀ ਅਫਰੀਕਾ ਵਿਚ (Aparthied) ਵਿਭਿੰਨ ਰਾਜ ਅਰਥਾਤ ਸ਼ਵੇਤ ਲਈ ਇਕ ਰਾਜ ਸੀ ਅਤੇ ਅਸ਼ਵੇਤ ਲਈ ਦੂਜਾ ਰਾਜ ਸੀ। ਅੱਜ ਨਿਰ-ਸੰਦੇਹ ਨਜ਼ਰ ਆਉਂਦਾ ਹੈ ਕਿ ਜਿਹੜਾ ਵਿਭਿੰਨ ਰਾਜ ਰਿਆਸਤ ਦੇ ਦਮਨ ਨਾਲ ਕਾਇਮ ਰਹਿੰਦਾ ਸੀ, ਹੁਣ ਇਹੀ ਕਾਰਜ ਮੰਡੀ-ਪ੍ਰਬੰਧ ਕਰ ਰਿਹਾ ਹੈ।

ਤੀਸਰੇ ਜਗਤ ਵਿਚ ਜਾਤੀ ਦੰਗਿਆਂ ਦੀ ਸਾਂਝ ਤੁਰੀ ਜਾ ਰਹੀ ਸੀ। ਸੰਨ 2008 ਵਿਚ ਦੱਖਣੀ ਅਫਰੀਕਾ ਵਿਚ 62 'ਵਿਦੇਸ਼ੀ' ਮਾਰੇ ਗਏ। ਅਸੀਂ ਵੀ 2002 ਵਿਚ ਸੁੱਖ ਨਾਲ ਗੁਜਰਾਤ ਵਿਚ 2000 ਭਾਰਤੀ ਮਾਰੇ ਸੀ।

000

2000- ਤੋਂ ਸ਼ੁਰੂ ਹੁੰਦੇ ਦਹਾਕੇ ਵਿਚਕਾਰ ਨਿਰਧਨਤਮ 50 ਲੱਖ ਬੰਦਿਆਂ ਨੂੰ ਰਾਸ਼ਟਰੀ ਆਮਦਨੀ ਦਾ 0.2% ਹਿੱਸਾ ਮਿਲਿਆ ਅਤੇ ਉਤਲੇ ਅਮੀਰ-ਤਰੀਨ 50 ਲੱਖ ਨੂੰ 51%। ਸੰਨ 1995 ਵਿਚ 9.4% ਵਸੋਂ ਪ੍ਰਤੀ-ਦਿਨ ਇਕ ਡਾਲਰ ਤੋਂ ਘੱਟ 'ਤੇ ਗੁਜ਼ਾਰਾ ਕਰਦੀ ਸੀ, ਜਿਹੜੀ ਸੰਨ 2002 ਵਿਚ 19.5% ਹੋ ਗਈ। ਮਤਲਬ, ਵਿਭਿੰਨ ਰਾਜ ਦੇ ਖਾਤਮੇ ਤੋਂ ਦਸ ਸਾਲ ਬਾਅਦ ਅਫਰੀਕਨਾਂ ਦੀ ਹਾਲਤ ਹੋਰ ਵੀ ਨਿੱਘਰ ਗਈ।

ਨਾ-ਬਰਾਬਰੀ ਦਾ ਹਿਸਾਬ ਲੱਗ ਜਾਂਦਾ ਹੈ। ਅੰਕ-ਵਿੱਦਿਆ (Statistics) ਅਨੁਸਾਰ ਨਾ-ਬਰਾਬਰੀ ਦਾ (Gini co-efficient) ਗਿੰਨੀ ਪ੍ਰੰਕ ਹੈ। ਜੇ ਕਿਸੇ ਕੋਲ, ਦੇਸ਼ ਦੇ ਵਿਅਕਤੀ ਜਾਂ ਸ਼੍ਰੇਣੀ ਕੋਲ ਸਾਰੀ ਸੰਪਤੀ ਹੋਵੇ ਤਾਂ ਗਿੰਨੀ ਪ੍ਰੰਕ ਇਕ ਹੁੰਦਾ ਹੈ। ਦੱਖਣੀ ਅਫਰੀਕਾ ਦਾ 1995-2005 ਵਿਚ ਨਾ ਬਰਾਬਰੀ ਦਾ ਅੰਕ 0.56 ਤੋਂ 0.73 ਹੋ ਗਿਆ। ਜਿਹੜੀ ਗੱਲ ਸਮਝਣ ਵਾਲੀ ਹੈ ਉਹ ਇਹ ਕਿ ਨਾਬਰਾਬਰੀ ਆਪ ਗ਼ਰੀਬੀ ਵਿਚ ਵਾਧਾ ਕਰਦੀ ਹੈ ਅਤੇ ਵ੍ਰਿਧੀ (growth) ਨਾਬਰਾਬਰੀ 'ਚ, ਜਿਸ ਦੇ ਅਸੀਂ ਗੁਣ ਗਾਈ ਜਾਂਦੇ ਹਾਂ। ਹੈਰਾਨੀ ਦੀ ਗੱਲ ਨਹੀਂ ਜੋ ਮੁਲਕ ਵਿਚ ਰੋਸ (protest) ਦੀ ਦਰ ਦੁਨੀਆ ਵਿਚ ਸਭ ਤੋਂ ਜ਼ਿਆਦਾ ਹੈ।

ਦੱਖਣੀ ਅਫਰੀਕਾ ਦੀ ਆਬਾਦੀ ਦੁਨੀਆਂ ਦੀ ਆਬਾਦੀ ਦਾ 0.7% ਹੈ, ਪਰ ਦੁਨੀਆਂ ਦੇ 17% ਏਡਜ਼ (AIDS) ਰੋਗੀ ਇੱਥੇ ਰਹਿੰਦੇ ਹਨ ਅਰਥਾਤ ਵਿਸ਼ਵ ਦੇ ਹਰ ਛੇ ਵਿਅਕਤੀਆਂ ਪਿੱਛੇ ਇਕ ਦੱਖਣੀ ਅਫਰੀਕਾ 'ਚ ਰਹਿੰਦਾ ਹੈ। ਅੱਜ ਤੋੜੀ ਏਡਜ਼ ਮਿਰਤਕਾਂ ਦਾ ਛੇਵਾਂ ਹਿੱਸਾ ਇੱਥੇ ਦੱਬਿਆ ਹੋਇਆ ਹੈ।

ਕੋਈ 60 ਹਜ਼ਾਰ ਵਿਅਕਤੀ ਹਰ ਸਾਲ ਸੱਟਾਂ ਵੱਜਣ ਕਾਰਨ ਮਰਦੇ ਹਨ। ਦੱਖਣੀ ਅਫਰੀਕਾ ਦੀ ਸੱਟਾਂ ਕਾਰਨ ਮੌਤ ਦੀ ਦਰ 158 ਪ੍ਰਤੀ ਲੱਖ ਹੈ ਜਿਹੜੀ ਦੁਨੀਆਂ ਦੀ ਦਰ ਤੋਂ ਚਾਰ



ਗੁਣੀ ਹੈ। ਹਰ ਸਾਲ 18 ਹਜ਼ਾਰ ਅਫ਼ਰੀਕਨ ਕਤਲ ਹੁੰਦੇ ਹਨ, 39 ਪ੍ਰਤੀ ਲੱਖ (ਸੰਨ 2007), ਇਹਦੀ ਦਰ ਵਿਸ਼ਵ ਨਾਲੋਂ ਪੰਜ ਗੁਣੀ ਹੈ।

ਬੱਚਿਆਂ 'ਤੇ ਵੀ ਤਰਸ ਨਹੀਂ ਆਉਂਦਾ। ਸੰਨ 2008-09 ਵਿਚ 12 ਸਾਲ ਤੋਂ ਛੋਟੀ ਉਮਰ ਦੇ 246 ਬੱਚਿਆਂ ਦਾ ਕਤਲ ਹੋਇਆ, 36 ਹਜ਼ਾਰ 'ਤੇ ਸੰਗੀਨ ਹਮਲਾ ਹੋਇਆ ਅਤੇ 7900 ਨਾਲ ਬਲਾਤਕਾਰ ਹੋਇਆ।

ਇਕ ਤਿਹਾਈ ਕਾਲੇ ਅਫ਼ਰੀਕਨ ਆਪਣੇ ਆਪ ਨੂੰ ਅਕਸਰ ਅਸੁਰੱਖਿਅਤ ਸਮਝਦੇ ਹਨ। ਸ਼ਵੇਤ ਅਤੇ ਰੰਗਦਾਰ ਆਬਾਦੀ ਦਾ ਚੌਥਾ ਹਿੱਸਾ ਅਜਿਹਾ ਮਹਿਸੂਸ ਕਰਦਾ ਹੈ। ਇਕ ਤਿਹਾਈ ਅਫ਼ਰੀਕਨ ਦਿਨੇ ਆਪਣੇ ਆਂਢ ਗੁਆਂਢ ਇਕੱਲਿਆਂ ਜਾਣ ਤੋਂ ਡਰਦੇ ਹਨ, ਰਾਤ ਨੂੰ ਇਹਨਾਂ ਦੀ ਗਿਣਤੀ 3/4 ਹੋ ਜਾਂਦੀ ਹੈ। ਬਿਲਾ-ਇਜਾਜ਼ਤ ਬਸਤੀਆਂ ਵਿਚ ਦਸਾਂ 'ਚੋਂ ਚਾਰ ਵਿਅਕਤੀ ਬਹੁਤੇ ਦਿਨਾਂ ਵਿਚ ਆਪਣੇ ਨੂੰ ਅਸੁਰੱਖਿਅਤ ਸਮਝਦੇ ਹਨ।

ਜੁਰਮ ਨੇ ਅਫ਼ਰੀਕੀ ਮਨੋਭਾਵ (psyche) 'ਤੇ ਘਾਵ ਪਾਏ ਹਨ। ਹਿੰਸਾ, ਅਪਰਾਧ ਸਾਧਾਰਨ ਸਮਾਜੀ ਸੰਬੰਧਾਂ ਨੂੰ ਢਾਹ ਲਾਉਂਦੇ ਹਨ। ਵਿਅਕਤੀ ਦਾ ਆਤਮ-ਸੁਰਕਸ਼ਾ 'ਚ ਵਿਸ਼ਵਾਸ ਜਾਂਦਾ ਰਹਿੰਦਾ ਹੈ (ਮੇਰੇ ਨਾਲ ਆਹਲਾ ਨਹੀਂ ਹੋਣਾ); ਨਾ ਹੀ ਵਿਅਕਤਿਤਵ ਨੂੰ ਸਕਾਰਾਤਮਕ ਸਮਝਿਆ ਜਾਂਦਾ ਹੈ। ਇਸ ਲਈ ਦੁਨੀਆਂ ਅਰਥਪੂਰਨ ਅਤੇ ਨਿਯਮਚਾਰੀ ਅਨੁਭਵ ਨਹੀਂ ਹੁੰਦੀ। ਨਾਲੇ ਇਹ ਯਕੀਨ ਮੁੱਕ ਜਾਂਦਾ ਹੈ ਕਿ ਬੰਦਾ ਬੁਨਿਆਦੀ ਤੌਰ 'ਤੇ ਚੰਗਾ ਹੈ।

ਅਫ਼ਰੀਕੀ ਕੁਨਬੇ (household) ਦੇ ਟਾਕਰੇ 'ਚ ਸ਼ਵੇਤ ਕੁਨਬੇ ਦੀ ਆਮਦਨੀ 6.5 ਗੁਣੀ ਹੈ, (coloured) ਰੰਗਦਾਰ ਵੀ ਤਿੱਗਣੀ, ਭਾਰਤੀ-ਏਸ਼ਿਆਈ ਦੀ ਦੁੱਗੁਣੀ ਹੈ।

ਇਕ ਪਰਾਜੈਕਟ (project) 'ਚ ਪਤਾ ਲੱਗਿਆ ਕਿ 90% ਗ਼ਰੀਬ ਟੱਬਰ ਹਰ ਮਹੀਨੇ ਕਰਜ਼ਾ ਮੋੜਦੇ ਹਨ, ਇਹਨਾਂ 'ਚੋਂ 1/4 ਅਤੀ-ਰਿਣਤ ਹਨ। ਇਕ ਹੋਰ ਪਰਾਜੈਕਟ ਵਿਚ 3/4 ਤੋਂ ਲੈ ਕੇ 9/10 ਟੱਬਰਾਂ ਦੀ ਉੱਕਾ ਹੀ ਕੋਈ ਬੱਚਤ (savings) ਨਹੀਂ ਸੀ। ਇਹ ਕਾਲੇ ਅਫ਼ਰੀਕੀ ਬਹੁ-ਮਤ ਦਾ ਆਧਾਰਵਤ ਯਥਾਰਥ ਹੈ, ਜਿਹੜਾ ਦੁਖਿਤ ਅਸੁਰਕਸ਼ਿਤ ਹੈ, ਜਿਸ ਵਿਚ ਬੀਮਾਰੀ ਸੱਟ ਫੇਟ ਜਾਂ ਮੌਤ ਦਾ ਧੱਕਾ ਝੱਲਣ ਦੀ ਸਮਰੱਥਾ ਨਹੀਂ।

000

ਇਸ ਕਰਕੇ ਜਿਹੜੀ ਰਾਜਨੀਤੀ ਤੀਸਰੇ ਜਗਤ ਵਿਚ ਉਪਰੋਕਤ ਜੇਹੀ ਹਾਲਤ ਕਰ ਦਿੰਦੀ ਹੈ ਉਹਦੇ ਲਈ ਕਿਸੇ ਹੋਰ ਰਾਜਨੀਤਕ ਢਾਂਚੇ ਦੀ ਲੋੜ ਹੈ। ਫਰਾਂਸੀ ਇਨਕਲਾਬ (1789) ਦੇ ਪ੍ਰਸਿੱਧ ਲੀਡਰ (Robespierre 1758-94) ਰੋਬਸਪੀਅਰ ਅਨੁਸਾਰ "ਸਮਾਜ ਦਾ ਪਹਿਲਾ ਫਰਜ਼ ਕੀ ਹੈ? ਇਹਨੇ ਮਾਨਸ ਦੇ ਅਨਿੱਖੜਵੇਂ ਹੱਕ ਕਾਇਮ ਰੱਖਣੇ ਹਨ। ਇਹਨਾਂ ਹੱਕਾਂ ਵਿਚੋਂ ਪ੍ਰਮੁੱਖ ਕਿਹੜਾ ਹੈ? ਆਪਣੀ ਹੋਂਦ ਨੂੰ ਕਾਇਮ ਰੱਖਣਾ। ਇਸ ਕਰਕੇ ਪ੍ਰਥਮ ਸਮਾਜਕ ਨਯਾਜ ਸਮਾਜ ਦੇ ਸਾਰੇ ਮੈਂਬਰਾਂ ਨੂੰ ਹੋਂਦ ਦੀ ਕਾਇਮੀ ਦੇ ਸਾਧਨ ਮੁਹੱਈਆ ਕਰਨ ਦੀ ਗਰੰਟੀ (guarantee) ਦੇਣੀ ਹੈ, ਅਤੇ ਹੋਰ ਸਾਰੇ ਹੱਕ ਇਸ ਤੋਂ ਨਿਊਨ ਹਨ।"

ਬਾਦਸ਼ਾਹੀ ਅਧੀਨ ਕਿਸੇ ਦਾ ਜਾਨ ਮਾਲ ਦਾ ਅਧਿਕਾਰ ਨਹੀਂ ਸੀ। ਆਧੁਨਿਕ ਯੁਗ ਜਾਂ ਬੁਰਜ਼ਵਾ ਸਮਾਜ ਨੇ ਜਾਨ ਮਾਲ ਦੀ ਰਾਖੀ ਦਾ ਕਾਰਜ ਰਿਆਸਤ ਨੂੰ ਸੌਂਪ ਦਿੱਤਾ। ਉਨੀਵੀਂ ਸਦੀ ਵਿਚ ਆਰਥਿਕ ਵਿਕਾਸ ਸਦਕੇ ਉਦਯੋਗ ਨੂੰ ਕਲਰਕਾਂ ਦੀ ਲੋੜ ਪਈ ਤਾਂ ਇੰਗਲੈਂਡ ਵਿਚ ਸਾਮਾਨਯ ਵਿੱਦਿਆ (universal education) ਸ਼ੁਰੂ ਹੋ ਗਈ। ਪਹਿਲੀ ਵਿਸ਼ਵ ਲੜਾਈ ਸਮੇਂ ਅੰਗਰੇਜ਼ੀ ਸ਼੍ਰਮਕ ਵਰਗ ਦੀ ਡੀਲ ਡੌਲ ਐਸੀ ਸੀ ਕਿ ਮਜ਼ਦੂਰ ਭਰਤੀ ਹੋਣ ਦੇ ਯੋਗ ਨਹੀਂ ਸੀ। ਫੇਰ ਰਿਆਸਤ ਨੂੰ ਜਨ ਸੁਅਸਥ ਦਾ ਫਿਕਰ ਪਿਆ। ਸੁਅਸਥ ਦਾ ਅੰਤਰਰਾਸ਼ਟਰੀ ਪ੍ਰਤੀਯੋਗਤਾ (competition) ਵਿਚ ਪ੍ਰਵੇਸ਼ ਹੋ ਗਿਆ। ਉਦਯੋਗੀ ਮਜ਼ਦੂਰ ਜਮਾਤ ਨੇ ਰੋਜ਼ਗਾਰ ਦਾ ਮੁਆਮਲਾ

ਖੜ੍ਹਾ ਕੀਤਾ। ਸੰਨ 1917 ਦੇ ਰੂਸੀ ਇਨਕਲਾਬ ਨਾਲ ਬੇਰੋਜ਼ਗਾਰੀ ਸਿਆਸੀ ਖਤਰਾ ਹੋ ਗਈ।

ਦੂਸਰੀ ਵਿਸ਼ਵ ਲੜਾਈ ਮਗਰੋਂ ਸਾਰੀ ਦੁਨੀਆਂ ਵਿਚ ਵਿੱਦਿਆ, ਜਨ ਸੁਅਸਥ, ਰੋਜ਼ਗਾਰ ਆਦਿ ਰਾਜਨੀਤੀ ਦਾ ਅੰਗ ਬਣੇ ਰਹੇ ਅਤੇ ਆਰਥਿਕ ਵਿਦਵਾਨਾਂ ਦੇ ਚਿੰਤਨ ਦਾ ਇਹੀ ਲਕਸ਼ ਸੀ। ਇਹ ਤਾਂ ਸੱਤਰਾਂ ਦੇ ਮੰਦਵਾੜੇ ਕਾਰਨ ਆਵਾਜ਼ਾਂ ਆਉਣੀਆਂ ਸ਼ੁਰੂ ਹੋਈਆਂ ਕਿ ਇਹ ਕੰਮ ਸਰਕਾਰਾਂ ਨੂੰ ਪੁੱਜਦੇ ਨਹੀਂ, ਜਿਸ ਕਰਕੇ ਕੌਮੀ ਕਰਜ਼ਾ ਅਤੇ ਮਹਿੰਗਾਈ ਵਧ ਗਈ ਹੈ।

ਨਵ-ਉਦਾਰਵਾਦ ਦਾ ਉਦੇਸ਼ ਹੈ ਕਿ ਤਿੰਨੇ ਕਾਰਜ ਮਾਰਕੀਟ (ਮੰਡੀ) ਅਰਥਾਤ ਉਦਯੋਗ ਦੇ ਹਵਾਲੇ ਕਰ ਦੇਣੇ ਚਾਹੀਦੇ ਹਨ। ਸੁਧਾਰ ਦੇ ਨਾਅਰੇ ਦੇ ਥੱਲੇ ਅਤੀ ਸੰਕੋਚ (austerity) ਦੀ ਪਾਲਸੀ ਦਰ ਅਸਲ ਵਿੱਦਿਆ-ਜਨਸੁਅਸਥ-ਰੋਜ਼ਗਾਰ ਦੇ ਪਾਤਨ (ਪਤਨ ਕਰਨਾ) ਦਾ ਉੱਦਮ ਹੈ, ਜਿਸ ਨਾਲ ਇਹਨਾਂ ਤਿੰਨਾਂ ਕਾਰਜਾਂ ਦੀ ਰਾਸ਼ਨਕਾਰੀ (rationing) ਹੋ ਜਾਣੀ ਹੈ ਜੋ ਕੇਵਲ ਪੁਜਦਿਆਂ ਨੂੰ (ਲੋੜਵੰਦਾਂ ਨੂੰ ਨਹੀਂ) ਸੁਲਭ ਹੋਣੇ ਹਨ। ਸਰਕਾਰਾਂ ਨੇ ਰਾਸ਼ਨਕਾਰੀ ਦਾ ਕਾਰਜ ਮੰਡੀ ਨੂੰ ਦੇ ਦਿੱਤਾ ਹੈ।

ਹੁਣ ਫਿਕਰਮੰਦ, ਸੰਬੰਧਤ ਗ਼ੈਰ ਸਰਕਾਰੀ ਸੰਸਥਾਵਾਂ ਤਿੰਨ ਸੁਭਿੰਨ ਹੱਕਾਂ ਦੀ ਚੇਸ਼ਟਾ ਕਰਦੀਆਂ ਹਨ। ਅੱਜੋਕੇ ਸਾਮਰਾਜ ਜਾਂ ਭੂਤ-ਪੂਰਵ ਸਾਮਰਾਜੀ ਦੇਸ਼ਾਂ ਨੂੰ ਬੇਗਾਨੇ ਮੁਲਕਾਂ ਵਿਚ (human rights) ਮਨੁੱਖੀ ਅਧਿਕਾਰਾਂ ਦਾ ਫ਼ਿਕਰ ਲੱਗਿਆ ਰਹਿੰਦਾ, ਜਿਸਦਾ ਸੰਕਲਪ ਤਾਂ ਜ਼ਰੂਰ ਹੈ ਪਰ ਸੰਕਲਪ ਵਿਚ ਕੋਈ ਮਵਾਦ ਨਹੀਂ। ਹੋਂਦ ਨੂੰ ਕਾਇਮ ਰੱਖਣ ਦੇ ਸਾਧਨਾਂ ਦਾ ਜੋ ਸਮਾਜੀ ਪ੍ਰਬੰਧ ਸੰਚਯਨ (accumulation) ਦਾ ਹੀ ਹੈ ਅਤੇ ਉਪਰੋਕਤ ਕਾਰਜਾਂ ਦੀ ਟੀਪ ਟਾਪ ਨਾਲ, ਹੀ ਸਾਰਨਾ ਹੈ, ਤਾਂ ਜੁ ਜਨਤਕ ਗੜਬੜ ਦੀ ਘੜੀ ਨਾ ਆਵੇ, ਤੇ ਲੋਕ ਨੀਤੀ ਤੋਂ ਹੀ ਬੇ ਮੁੱਖ ਹੋਈ ਜਾਂਦੇ ਹਨ। ਇੰਝ ਦਰਿਦੱਰਤਮ ਅਸਿੱਧੇ ਤਰੀਕੇ ਨਾਲ ਆਪਣਾ ਸਿਆਸੀ ਅਧਿਕਾਰ ਵੀ ਗੁਆ ਲੈਂਦੇ ਹਨ।

000

ਸ਼ਹਿਰ (burg) 'ਚ ਲੈਣ ਦੇਣ (ਵਟਾਂਦਰਾ) ਪੈਸੇ ਨਾਲ ਹੁੰਦਾ, ਪੈਸੇ ਬਦਲੇ ਵਸਤ ਮਿਲਦੀ ਹੈ, ਵਸਤ ਵੱਟੇ ਪੈਸਾ ਮਿਲਦਾ ਹੈ। ਗ੍ਰਾਮੀਨ ਵਿਹਾਰ ਨੂੰ ਪਰੰਪਰਾਵਾਦੀ ਕਿਹਾ ਜਾਂਦਾ ਹੈ ਕਿਉਂਕਿ ਵਟਾਂਦਰਾ ਪੈਸੇ ਦਾ ਨਹੀਂ, ਸਗੋਂ ਆਪਸੀ ਸਹਾਇਤਾ ਦਾ ਹੁੰਦਾ ਹੈ, ਜਿਸਦੀ ਸਾਧਾਰਨ ਮਿਸਾਲ ਸੇਪੀ ਦਾ ਪ੍ਰਬੰਧ ਹੈ। ਮਾਇਕ ਵਿਹਾਰ ਨੂੰ ਆਧੁਨਿਕਤਾ (modernity) ਦਾ ਮੂਲ ਸਮਝਿਆ ਜਾਂਦਾ ਹੈ।

ਦੇਸ਼ ਦੀ ਉੱਨਤੀ ਦਾ ਮਤਲਬ ਪਰੰਪਰਾ ਦੇ ਅਰਥਚਾਰੇ ਨੂੰ ਘਟਾਉਣਾ ਅਤੇ ਮਾਇਕ ਵਿਹਾਰ ਨੂੰ ਵਧਾਉਣਾ ਹੈ। ਆਧੁਨਿਕ ਰਿਆਸਤ, ਕਾਨੂੰਨ, ਸਮਾਜ burg, bourgeois, bourgeoisie ਦੀ ਹੈ। ਮਾਇਕ ਵਿਹਾਰ ਵਾਲਾ ਵਿਅਕਤੀ 'ਨਾਗਰਿਕ' ਹੈ ਅਤੇ ਪਰੰਪਰਾ ਦਾ ਪ੍ਰਾਣੀ 'ਮਾਣਸ' ਹੈ। ਇਹ ਦੁਬਿਧਾ ਤਾਂ 1789 ਦੇ ਫਰਾਂਸੀਸੀ ਇਨਕਲਾਬ ਦੇ Delcaration de droits (ਹੱਕ, ਅਧਿਕਾਰ) de 'homme (ਮਾਣਸ) et du citoyen (ਨਾਗਰਿਕ) ਵਿਚ ਵੀ ਨਜ਼ਰ ਆਉਂਦੀ ਹੈ।

ਦੇਸ਼ ਦੀ ਪ੍ਰਗਤੀ ਰੋਜ਼ਗਾਰ ਨੂੰ ਵਧਾਉਣਾ ਹੈ। ਇਹਦਾ ਨਿਹਤ ਅਰਥ ਇਹ ਹੈ ਕਿ ਕਮਾਈ ਕਰਨ ਵਾਲਾ, ਵੇਤਨ ਪ੍ਰਾਪਤ ਮਾਣਸ ਹੀ ਸ਼ਹਿਰੀ ਹੈ ਜਿਸ ਨੂੰ ਦੇਸ਼ ਦੇ ਕਾਰੋਬਾਰ 'ਚ ਸਾਂਝੀਵਾਲ ਸਮਝਿਆ ਜਾ ਸਕਦਾ ਹੈ। ਵੇਤਨ (ਆਮਦਨੀ) ਨੂੰ ਨਾਗਰਿਕਤਾ ਦਾ ਆਧਾਰ ਬਣਾਉਣਾ ਅਸਲ 'ਚ ਰਾਸ਼ਟਰ ਦੇ ਲਕਸ਼ ਦੀ ਝਲਕ ਹੈ ਜਿਸ ਅਨੁਸਾਰ ਉਪਜ 'ਚ ਹੋਰ ਹੋਰ ਵਾਧਾ ਕਰਨਾ ਹੈ।

ਵੇਤਨ ਦੀ ਨਾਗਰਿਕਤਾ ਦੇ ਉਲਟ ਮੋਖ-ਰੂਪੀ (libertarian) ਸਾਮਾਨਯ ਆਮਦਨੀ ਦਾ ਵਿਕਲਪ ਹੈ, ਜਿਸ ਅਨੁਸਾਰ ਸਮਾਜ ਆਪਣੇ ਹਰ ਕਰਤੇ, ਕਿਰਤਹੀਣ ਨੂੰ ਨਿਸ਼ਚਤ ਰਕਮ



ਦੇਵੇ। ਇਹ ਕੰਮ ਅਸੰਭਵ ਨਹੀਂ ਸਗੋਂ ਇਸ 'ਤੇ ਅਮਲ ਵੀ ਹੋ ਰਿਹਾ ਹੈ। ਅਮਰੀਕੀ ਰਿਆਸਤ ਅਲਾਸਕਾ ਦਾ Alaska Permanent Fund Dividend ਹੈ ਜਿਸ ਕਰਕੇ ਉੱਥੇ ਦੇ ਹਰ ਵਸਨੀਕ ਨੂੰ ਰਿਆਸਤ ਦੇ ਪਟਰੋਲ ਤੋਂ ਹੁੰਦੀ ਆਮਦਨੀ 'ਚੋਂ ਉਹਦੇ ਹਿੱਸੇ ਦਾ ਪੈਸਾ ਮਿਲਦਾ ਹੈ।

ਅਜਿਹਾ ਇਕ ਪਰਾਜੈਕਟ Namibia 'ਚ ਸ਼ੁਰੂ ਕੀਤਾ ਗਿਆ। ਵੇਖਿਆ ਗਿਆ ਕਿ ਛੇ ਮਹੀਨੇ ਵਿਚ ਹੀ ਬੱਚਿਆਂ ਦੀ ਸਕੂਲਾਂ 'ਚ ਹਾਜ਼ਰੀ ਵਧ ਗਈ ਅਤੇ ਉਹਨਾਂ ਦੀ ਊਣ-ਪੋਸ਼ੀ (malnutrition) ਘਟ ਗਈ।

ਸਾਮਾਨਯ ਆਮਦਨੀ ਦਾ ਵਿਚਾਰ ਕੋਈ ਕੁਫਰ ਤੋਲਣ ਵਾਲੀ ਗੱਲ ਨਹੀਂ। ਜਾਹਨ ਸਟੂਅਰਟ ਮਿੱਲ (Johan Staurt Mill) ਇਹੀ ਗੱਲ Principles of Political Economy ਆਪਣੇ 1848 ਦੇ ਸੰਸਕਰਨ ਵਿਚ ਕਹਿੰਦਾ ਹੈ। ਦੱਖਣੀ ਅਫਰੀਕਾ ਵਿਚ ਸਾਮਾਨਯ ਆਮਦਨੀ ਦੀ ਮੰਗ ਲਈ ਟਰੇਡ ਯੂਨੀਅਨਾਂ, ਧਾਰਮਿਕ ਸੰਸਥਾਵਾਂ, NGOਆਂ ਨੇ ਜ਼ੋਰ ਪਾਇਆ ਹੈ। ਕਦੇ ਕਦਾਈਂ ਇਕ ਵਜ਼ੀਰ ਨੇ ਵੀ ਇਹੀ ਕਹਿੰਦਾ ਹੈ। ਇਹਦਾ ਮਤਾ 1998 ਵਿਚ Presidential Job Summit ਵਿਚ ਵੀ ਪਹੁੰਚਿਆ ਸੀ।

ਹਰ ਦੱਖਣੀ ਅਫ਼ਰੀਕਨ ਨੂੰ ਸੌ ਰੈਂਡ (Rand) ਮਹੀਨਾ ਦੀ ਗਰਾਂਟ ਦੇਣ ਨਾਲ 74% ਵਿਅਕਤੀ "ਦਰਿੱਦਰਤਾ ਦੇ ਪਾੜ' 'ਚੋਂ ਕੱਢੇ ਜਾ ਸਕਦੇ ਹਨ। (Poverty Gap) ਦਾ ਮਤਲਬ ਦਰਿੱਦਰ ਰੇਖਾ ਦੀ ਆਮਦਨੀ ਤੋਂ ਥੱਲੇ ਵਾਪਰਦੀ ਯਥਾਰਥ ਆਮਦਨੀ ਦਾ ਪਾੜਾ। ਕੋਈ 60 ਲੱਖ ਬੰਦੇ 400 ਰੈਂਡ ਮਹੀਨਾ ਦੀ ਦਰਿੱਦਰ ਰੇਖਾ ਤੋਂ ਉੱਚੇ ਚੱਕ ਚੱਕੇ ਜਾ ਸਕਦੇ ਹਨ।

ਸਾਮਾਨਯ ਆਮਦਨੀ ਇਕ ਤਰ੍ਹਾਂ ਦਾ ਰਿਜ਼ਕ ਦਾ ਭਰੋਸਾ ਅਤੇ ਸ਼੍ਰਮ ਦੀ ਮੰਡੀ ਦੇ ਉਤਾਰ ਚੜ੍ਹਾਵਾ, ਅਸਫਲਤਾ ਆਦਿ ਦਾ ਰਚਨਾਤਮਕ ਪ੍ਰਤਿਕਰਮ ਹੈ।

ਗੱਲ ਪੈਸੇ ਦੀ ਨਹੀਂ; ਨਾ ਇਹ ਕਿ ਗੱਲ ਰਿਆਸਤ ਨੂੰ ਪੁਗਦੀ ਨਹੀਂ। ਅਸਲ ਤਾਂ ਇਹ ਹੈ ਕਿ ਸਾਮਾਨਯ ਆਮਦਨੀ ਦਾ ਵਿਚਾਰ ਸਾਡੇ ਮਾਲਕਾਂ ਨੂੰ ਠੀਕ ਹੀ ਚੰਗਾ ਨਹੀਂ ਲਗਦਾ। ਦਰਿੱਦਰ ਬੇਰੋਜ਼ਗਾਰੀ ਨਾਲ ਤੁੰਨ ਕੇ ਰੱਖਣ ਨਾਲ ਹੀ ਸਮਾਜਲ ਅਨੁਸ਼ਾਸਨ 'ਚ ਰਹਿੰਦੇ ਹਨ। ਇਹ ਭਾਵੇਂ ਸਰਮਾਏਦਾਰੀ 'ਤੇ ਹਮਲਾ ਨਹੀਂ ਪਰ ਸਮਾਜੀ ਨਯਾਂ (social justice) ਵੱਲ ਕਦਮ ਜ਼ਰੂਰ ਹੈ। ਦਰਿਦਰ-ਤਮ ਵਰਗ ਵੀ ਵਧੇਰੇ ਦਿਹਾੜੀ ਲਈ ਥੋੜ੍ਹਾ ਬਹੁਤ ਤਕਰਾਰ ਕਰ ਸਕੇਗਾ। Informal Sector ਨੂੰ ਵੀ ਥੋੜ੍ਹੀ ਬਿਹਰਤੀ ਲਈ ਬਦਲਣਾ ਪਏਗਾ। ਇਹਦੇ ਨਾਲ ਕਿਸੇ ਹੱਦ ਤਕ ਸ਼ਕਤੀ, ਸਮੇਂ, ਅਤੇ ਸਵਤੰਤਰਤਾ ਦੀ ਪੁਨਰ-ਵੰਡ ਹੁੰਦੀ ਹੈ। ਦੱਖਣੀ ਅਫਰੀਕਾ ਦੇ ਦੁਖਾਂਤ ਨੇ ਸਾਮਾਨਯ ਆਮਦਨੀ ਦੇ ਵਿਚਾਰ ਨੂੰ ਚਿੰਤਨ ਤੋਂ ਉੱਪਰ ਕਾਰਜਕਾਰੀ ਹੱਦ 'ਤੇ ਖੜ੍ਹਾ ਕਰ ਦਿੱਤਾ ਹੈ। ਇਹੀ 'ਅੰਧੇ ਯੁਗ' ਦੀ 'ਨਵੀਂ ਰਾਜਨੀਤੀ' ਹੈ।

'ਨਵੀਂ ਰਾਜਨੀਤੀ' ਦਾ ਆਧਾਰ ਅੱਜੋਕੀ ਸਿਆਸਤ ਦਾ ਦਾਅਵਾ ਨਹੀਂ, ਜਿਸ ਅਨੁਸਾਰ 'ਰਿਆਸਤ ਅਤੇ ਮੰਡੀ 'ਚ ਕੋਈ ਕਸਰ ਨਹੀਂ, ਕੇਵਲ ਬੰਦਿਆਂ 'ਚ ਘਾਟਾ ਹੈ' ਨਵੀਂ ਰਾਜਨੀਤੀ ਅਨੁਸਾਰ 'ਬੰਦਿਆਂ 'ਚ ਕੋਈ ਘਾਟਾ ਨਹੀਂ, ਘਾਟੇ ਮੰਡੀ ਅਤੇ ਰਿਆਸਤ ਵਿਚ ਹਨ।' ਨਵੀਂ ਰਾਜਨੀਤੀ ਦਾ ਮਤਲਬ ਹੈ ਕਿ ਬੰਦਾ ਆਪਣੇ ਆਪ ਨੂੰ ਮੋਖ ਦੀਆਂ ਅੱਖਾਂ ਨਾਲ ਵੇਖੇ, ਅਸੀਂ ਕੌਣ ਹਾਂ, ਅਤੇ ਕੀ ਹੋਣਾ ਹੈ?

ਦੱਖਣੀ ਅਫਰੀਕਾ ਦੀ ਰਿਆਸਤ ਵਿਕਾਸਮੁਖ (development) ਹੋਣ ਦਾ ਦਮ ਭਰਦੀ ਹੈ। ਕਿਤਾਬ ਏਸ਼ੀਆਈ ਸ਼ੇਰਾਂ (ਦੱਖਣੀ ਕੋਰੀਆ, ਤਾਈਵਾਨ, ਥਾਈਲੈਂਡ, ਸਿੰਗਾਪੁਰ) ਨੂੰ ਵਿਕਾਸ-ਮੁੱਖ ਰਿਆਸਤਾਂ ਕਹਿੰਦੀ ਹੈ। ਵਿਕਾਸਮੁਖ ਰਿਆਸਤ ਦੀਆਂ ਕੁੱਝ ਵਿਸ਼ੇਸ਼ਤਾਵਾਂ ਹਨ। ਨੰਬਰ ਇਕ ਰਿਆਸਤ ਪ੍ਰਮੁੱਖ ਸ਼੍ਰੇਣੀਆਂ ਨੂੰ ਅਜਿਹੇ ਅਨੁਸ਼ਾਸਨ 'ਚ ਰੱਖਦੀ ਹੈ ਕਿ ਉਹਨਾਂ ਦੀ ਆਪਸੀ ਟੱਕਰ ਨਾ ਹੋਵੇ। ਇਹ ਸਿਆਸੀ ਕੰਮ ਦੇਸ਼ ਦੇ ਨੇਤਾ ਦੇ ਕਰਨ ਦਾ ਹੈ ਜੋ ਮੁਲਕ ਅਤੇ

ਸਮ੍ਰਿੱਧ ਵਰਗਾਂ ਦਾ ਇਕੋ ਰਾਹ ਹੋਵੇ।

ਨੰਬਰ ਦੋ ਵਿਕਾਸਮੁੱਖ ਦੇਸ਼ ਦੇ ਮੁਨਸ਼ੀਖਾਨੇ (bureaucracy) ਦੀ ਅਜਿਹੀ ਯੋਗਤਾ ਹੋਵੇ ਕਿ ਆਰਥਿਕ ਗਤੀ 'ਤੇ ਠੀਕ ਨਜ਼ਰ ਰੱਖ ਸਕੇ। ਇਹ ਕੰਮ ਤਾਂ ਹੀ ਹੋ ਸਕਦਾ ਹੈ ਜੇ ਉਹ ਕਾਰੋਬਾਰੀ ਵੇਰਵੇ ਨਾਲ ਭਲੀ ਭਾਂਤ ਪਰੀਚਿਤ ਹੋਵੇ। ਤੀਸਰੇ ਸ਼੍ਰਮਕ ਵਰਗ ਨੂੰ 'ਤੁੰਨ ਕੇ' ਰੱਖਿਆ ਜਾਵੇ। ਇਹਦੀ ਖਾਤਰ ਲੋਕ-ਰਾਜ ਨੂੰ ਲੋਕਵਾਦੀ ਹੋਣ ਤੋਂ ਬਚਾਕੇ ਰੱਖਣਾ ਹੁੰਦਾ ਹੈ। ਇੰਨੇ ਲਈ ਇਕ ਪੁਰਖੀ ਰਾਜ ਦਾ ਭਾਉਲਾ ਪੈਂਦਾ ਹੈ। ਇਕਪੁਰਖੀ ਰਾਜ ਨਾਲ ਆਪੇ ਹੀ ਆਰਥਿਕ ਵਿਕਾਸ ਨਹੀਂ ਹੋ ਜਾਂਦਾ। ਇਹਦਾ ਅੰਤਰੀ ਭੇਦ ਤਾਂ ਸਰਕਾਰੀ ਕਾਰਵਾਈ ਅਤੇ ਕਾਰਵਾਈ ਦੀ ਅਨੁਕੂਲਤਾ ਅਤੇ ਇਹਦੇ ਗੁਣਾਤਕ ਸਤਰ ਦੀ ਹੈ।

ਵਿਕਾਸਮੁੱਖ ਰਿਆਸਤ ਦੇ ਦੋ ਗੁਣ ਅਜਿਹੇ ਹਨ ਜਿਹਨਾਂ ਦਾ ਸ਼ਾਇਦ ਜਾਣ ਬੁਝਕੇ ਜ਼ਿਕਰ ਨਹੀਂ ਹੁੰਦਾ। ਇਹਦੀ ਸਫਲਤਾ ਦਾ ਪ੍ਰਮੁੱਖ ਕਾਰਨ ਥੁੜ-ਵੇਤਨ ਵਾਲਾ ਤੀਆ ਰੋਜ਼ਗਾਰ ਹੈ। ਦੂਸਰੇ ਪ੍ਰਕਿਰਤਿ-ਮੰਡਲ (ecology) ਦੇ ਨੁਕਸਾਨ ਨੂੰ ਅੱਖੋਂ ਪ੍ਰੋਖੇ ਕੀਤਾ ਜਾਂਦਾ ਹੈ।

ਪਰ ਅਫ਼ਰੀਕੀ (ਭਾਰਤੀ ਦੀ ਵੀ) ਮੁਨਸ਼ੀਖਾਨੇ ਦੀ ਨਾ ਅਜਿਹੀ ਯੋਗਤਾ ਹੈ, ਨਾ ਦਿਲਚਸਪੀ ਹੈ। ਸਿਆਸੀ ਲੀਡਰ ਸਮ੍ਰਿੱਧ ਸ਼੍ਰੇਣੀਆਂ ਨੂੰ ਇਕ ਮੁੱਠ ਨਹੀਂ ਕਰ ਸਕਦੇ। ਕਿਉਂਕਿ ਸਮ੍ਰਿੱਧ ਸ਼੍ਰੇਣੀਆਂ ਦੇ ਆਪਸੀ ਤਫ਼ਰਕਾਤ ਨੂੰ ਲੋਕਤੰਤਰ ਦੀ ਬੁਨਿਆਦ ਸਮਝਿਆ ਜਾਂਦਾ ਹੈ। ਤੀਸਰੇ ਸਵਤੰਤਰਤਾ ਸੰਗਰਾਮ ਤੋਂ ਚਲਦਾ ਆਇਆ ਜਨ ਕਲਿਆਣ ਦਾ ਆਦਰਸ਼ ਇਜਾਜ਼ਤ ਨਹੀਂ ਦਿੰਦਾ ਕਿ ਸ਼੍ਰਮਕ ਵਰਗ ਨੂੰ ਨਕੇਲ ਪਾ ਕੇ ਰੱਖਿਆ ਜਾਵੇ।

ਦੱਖਣੀ ਅਫਰੀਕੀ ਰਿਆਸਤ ਦਾ ਵਿਕਾਸ-ਮੁੱਖ ਦੇਸ਼ਾਂ ਨਾਲ (contrast) ਬਕ੍ਰ ਪ੍ਰਮਾਨ ਨਜ਼ਰ ਆਉਂਦਾ ਹੈ। (ਬਕ੍ਰ, ਵਲ ਵਿੰਗ ਜਿਵੇਂ ਅਸ਼ਟਾਬਕ੍ਰ, ਮਾਨ ਮਾਤਰਾ, ਮਿਣਤੀ) ਸਰਕਾਰ ਦੀ ਕਾਰਜ-ਕੁਸ਼ਲਤਾ ਦੀ ਥਾਉਂ ਉਪ-ਰਾਜਕਤਾ (undergovernance) ਨਜ਼ਰ ਆਈ ਜਾਂਦੀ ਹੈ। ਸਿਆਸੀ ਖਵਾਸ (elite, ਖਾਸ ਦਾ ਬਹੁ ਵਚਨ) ਦਾ ਧਨਕ-ਮੰਡਲਾਂ ਵਿਚ ਪ੍ਰਵੇਸ਼ ਹੋਈ ਜਾਂਦਾ ਹੈ।

ਮੁਨਸ਼ੀਖਾਨਾ ਆਧੁਨਿਕਤਾ ਦੇ ਦਮਗਜੇ ਮਾਰਦਾ ਹੈ ਪਰ ਲੋੜ ਪੈਣ 'ਤੇ ਰੁਟੀਨ (routine) ਕਾਰਜ ਵਿਧੀ (procedure) ਦੇ ਰਾਹ ਪੈ ਜਾਂਦਾ ਹੈ। ਮੁਨਸ਼ੀਖਾਨੇ ਦਾ ਲਕਸ਼ ਜਨ ਤੋਂ ਦੂਰੀ ਅਤੇ ਆਪਣੀ ਖੁਸ਼ਹਾਲ ਉੱਚਤਾ ਨੂੰ ਕਾਇਮ ਰੱਖਣਾ ਹੈ।

ਕੋਈ ਹੈਰਾਨੀ ਦੀ ਗੱਲ ਨਹੀਂ ਕਿ ਦੇਸ਼ ਦੀਆਂ ਸਾਰੀਆਂ ਸੰਸਥਾਵਾਂ ਪਤਨ-ਸ਼ੀਲ ਨਜ਼ਰ ਆਉਂਦੀਆਂ ਹਨ। ਤੀਸਰੇ ਜਗਤ ਦੇ ਦੇਸ਼ਾਂ ਦਾ ਇਤਿਹਾਸ ਸਵਤੰਤਰਤਾ ਸੰਗ੍ਰਾਮ ਦੇ ਜਨ ਕਲਿਆਣ ਦੇ ਆਦਰਸ਼ ਨਾਲ ਧਰੋਹ ਦਾ ਇਤਿਹਾਸ ਹੈ।

ਸੰਨ 1989 ਦੇ ਸੋਵੀਅਤ ਰੂਸ ਦੇ ਪਤਨ ਦਾ ਨਤੀਜਾ ਹੋਇਆ ਕਿ ਦੁਨੀਆਂ ਦੀਆਂ ਕਮਿਊਨਿਸਟ ਪਾਰਟੀਆਂ ਆਤਮ ਵਿਸ਼ਵਾਸ ਅਤੇ ਕਲਪਨਾ ਗੁਆ ਬੈਠੀਆਂ। ਤਾਂ ਵੀ ਸਰਮਾਏਦਾਰੀ ਜਗਤ ਵਿਚ ਦੱਖਣੀ ਅਫਰੀਕੀ ਕਮਿਊਨਿਸਟ ਪਾਰਟੀ ਕਾਰਜਸ਼ੀਲ ਹੈ, ਜਿਸਦੀ ਮੈਂਬਰਸ਼ਿਪ ਵਧ ਰਹੀ ਹੈ। ਪ੍ਰਧਾਨ ਅਮਰੀਕੀ Mbeki ਨੂੰ ਲਾਹੁਣ ਅਤੇ ਯੂਮਾ ਨੂੰ ਬਣਾਉਣ ਵਿਚ ਇਹਦਾ ਮਹੱਤਵਪੂਰਨ ਰੋਲ ਸੀ।

ਇਹਦੀ ਕਮਜ਼ੋਰੀ ਅਤੇ ਆਲੋਚਨਾ (workerist) ਕੇਵਲ ਸ਼੍ਰਮਕ ਨੀਤੀ ਅਪਣਾਉਣ ਦੀ ਹੈ। ਮੁਲਕ ਦੇ ਜਥੇਬੰਦ ਸ਼੍ਰਮਕ ਸਾਰੇ ਸ਼੍ਰਮਕ ਵਰਗ ਦਾ 14% ਹਨ। ਏਸ 14% ਦਾ 65% ਕਾਮਰੇਡ ਟਰੇਡ ਯੂਨੀਅਨਾਂ ਦੇ ਅਸਰ ਹੇਠ ਹੈ, ਮਤਲਬ ਸ਼੍ਰਮਕ ਵਰਗ ਦੇ 10% ਤੋਂ ਵੀ ਘੱਟ ਤਕ ਪਾਰਟੀ ਦੀ ਰਸਾਈ ਹੈ। ਦੂਸਰੇ ਜੱਥੇਬੰਦ ਸ਼੍ਰਮਕ ਦੀ ਗ਼ੈਰ-ਰਸਮੀ (informal) ਅਰਥਚਾਰੇ ਦੇ ਕਾਮੇ ਨਾਲੋਂ 3 ਗੁਣੀ ਆਮਦਨੀ ਹੈ। ਇਸੇ ਨੂੰ 'ਸ਼੍ਰਮਕ' (workerist) ਪਹੁੰਚ ਕਿਹਾ ਗਿਆ ਹੈ। ਸ਼੍ਰਮਕ ਪਰਿਪੇਖ (perspective) ਦਾ ਮਤਲਬ ਹੈ ਕਿ ਇਨਕਲਾਬ ਦੀ ਅਗਵਾਈ ਲਈ ਮਜ਼ਦੂਰ



ਵਰਗ ਨੂੰ ਉਡੀਕੀ ਜਾਣਾ ਜਿਸਦੀ ਚੋਖੀ ਗਿਣਤੀ ਪਤਾ ਨਹੀਂ ਕਦੋਂ ਹੋਣੀ ਹੈ।

ਸਾਡੇ ਸਮਝਣ ਲਈ ਜ਼ਰੂਰੀ ਤੱਥ ਹੈ ਕਿ ਰੂਸੀ ਇਨਕਲਾਬ ਤੋਂ ਲੈ ਕੇ ਬੁਰਜਵਾ ਨੀਤੀ ਰੂਸ ਦੁਸ਼ਮਣੀ ਅਤੇ ਮਜ਼ਦੂਰ ਵਰਗ ਨੂੰ ਕਾਬੂ ਕਰਨ, ਕੁਰਾਹੇ ਪਾਉਣ ਦੀ ਰਹੀ ਹੈ। ਜੇ ਹਾਲਤ ਗੰਭੀਰ ਹੋਵੇ ਤਾਂ ਇਹਨੂੰ ਭੌਤਿਕ ਰੂਪ ਵਿਚ ਖਤਮ ਕਰਨ ਦੀ ਹੈ ਜਿਵੇਂ ਇੰਗਲੈਂਡ ਵਿਚ ਕਮਿਊਨਿਸਟ ਅਗਵਾਈ ਵਾਲੇ ਖਣਕ (miners) ਹੀ ਮੁਕਾ ਦਿੱਤੇ। ਖਾਣਾਂ ਦਾ ਧੰਦਾ ਹੀ ਮੁਕਾਕੇ, ਮਜ਼ਦੂਰ ਜਮਾਤ ਦੇ ਖਾਤਮੇ ਦੀ ਅੱਜੋਕੀ ਵਿਧੀ outsourcing ਪ੍ਰਸੋਮਣ ਹੈ ਅਰਥਾਤ ਪੈਦਾਵਾਰ ਦੇ ਸੋਮੇ ਇੰਨੇ ਖਿੰਡਾ ਦਿੱਤੇ ਜਾਣ ਕਿ ਮਜ਼ਦੂਰ ਜਮਾਤ ਲਈ ਜੱਥੇਬੰਦ ਹੋਣ ਦੀ ਥਾਉਂ ਹੀ ਨਾ ਰਹੇ। ਇਸ ਕਰਕੇ ਅੱਜੋਕੇ ਸਾਮਵਾਦ (communism) ਲਈ ਵੰਗਾਰ ਗ਼ੈਰ-ਰਸਮੀ ਆਰਥਿਕਤਾ ਦੇ ਸ਼੍ਰਮਕਾਂ ਨੂੰ ਸੰਗਠਤ ਕਰਨ ਦੀ ਹੈ। ਜਿਸ ਦਿਨ ਗ਼ੈਰ-ਰਸਮੀ ਆਰਥਿਕਤਾ ਦੇ ਕਾਮੇ ਜੱਥੇਬੰਦ ਹੋਏ ਤਾਂ ਸ਼੍ਰਮਕ ਵਰਗ ਦੀ ਗਿਣਤੀ ਵੀ ਚੋਖੀ ਹੋ ਜਾਣੀ ਹੈ ਅਤੇ ਵਿਸ਼ਵ ਕ੍ਰਾਂਤੀ ਦੀ ਸੰਭਾਵਨਾ ਮਾਨਵ ਅੱਗੇ ਆ ਖਲੋਣੀ ਹੈ। ਇਹ ਦਰੁਸਤ ਹੈ ਕਿ ਇਹ ਕੰਮ ਲਗਾਤਾਰ ਮੁਸ਼ਕਲ ਦਾ ਹੈ ਪਰ ਇਕ ਵਾਰ ਜਾਨ ਦੇਣ ਨਾਲੋਂ ਪੱਕੀ ਮੁਸ਼ਕਲ ਹੰਢਾਉਣੀ ਔਖੀ ਹੁੰਦੀ ਹੈ। ਸ਼੍ਰਮਕ ਦੀ ਮੁਕਤੀ ਦਾ ਉਦੇਸ਼ ਮਰਨ ਨਾਲੋਂ ਵੀ ਮੁਸ਼ਕਲ ਹੈ।

ਦੂਸਰੇ ਅਫਰੀਕੀ ਕਮਿਊਨਿਸਟ ਪਾਰਟੀ ਜਨਤਕ ਅੰਦੋਲਨਾਂ ਤੋਂ ਦੂਰ ਹੀ ਰਹੀ ਹੈ। ਕਾਰਨ ਕਈ ਹਨ। ਇਕ ਤਾਂ ਜੰਤਕ ਅੰਦੋਲਨ 'ਜਮਾਤੀ' ਨਹੀਂ ਪ੍ਰਤੀਤ ਹੁੰਦੇ। ਦੂਸਰੇ ਪਾਰਟੀ ਸੱਤਾਧਾਰੀ ਅਫਰੀਕਨ ਨੈਸ਼ਨਲ ਪਾਰਟੀ ਦਾ ਅੰਗ ਹੈ ਜਿਸਦਾ ਪਾਰਟੀ 'ਤੇ ਅਚੇਤ ਅਸਰ ਪਿਆ ਹੈ।

ਸਾਵਧਾਨੀ ਦੀ ਬਾਤ ਹੈ, warning ਕਹੋ, ਜਨਤਕ ਅੰਦੋਲਨ ਉਸ ਹੱਦ ਤਕ ਜਨ ਦੇ ਨੇੜੇ ਹੁੰਦੇ ਹਨ ਜਿਸ ਦੀ ਪਾਰਟੀ ਕੇਵਲ ਆਕਾਂਖਾ ਹੀ ਕਰਦੀ ਹੈ। ਕਈ ਜਨਤਕ ਅੰਦੋਲਨ ਕਾਬਲ-ਇ ਸ਼ਮੂਲੀਅਤ ਹਨ, ਬਥੇਰੇ ਪ੍ਰੇਰਨਾ ਸ੍ਰੋਤ ਹੁੰਦੇ ਹਨ।

ਮੇਰੇ ਪੁਨ-ਵੇਖਣ (review) ਵਿਚ ਅਧਿ-ਸਤ੍ਰੀ (feminism) ਦਾ ਅੰਗ ਰਹਿ ਗਿਆ। ਪਰ ਕਿਤਾਬ 'ਚ ਗ਼ਰੀਬੀ, ਅਪਰਾਧ, ਏਡ ਦੇ ਵਰਣਨ ਵਿਚ ਇਸਤਰੀ-ਵਰਗ 'ਤੇ ਪ੍ਰਭਾਵ ਦਾ ਮਹੱਤਵਪੂਰਨ ਜ਼ਿਕਰ ਹੈ। ਇਕ ਉੱਪਰਲੀ ਸ਼੍ਰੇਣੀ ਦਾ ਇਸਤਰੀਵਾਦ ਹੈ ਜਿਸ ਵਿਚ ਤੀਆ-ਮਰਦਾਨਗੀ ਕੇਂਦਰੀ ਵਿਸ਼ਾ ਬਣੀ ਰਹਿੰਦੀ ਹੈ। ਕਿਤਾਬ ਦਾ ਇਸਤਰੀਵਾਦ ਸਮਾਜ ਵਿਚ ਔਰਤਾਂ 'ਤੇ ਜੋ ਵਰਤ ਰਹੀ ਉਸਦੀ ਜਾਣਕਾਰੀ ਹੈ।

ਦੂਸਰੇ ਵਿਸ਼ਵ ਲੜਾਈ ਵਿਚ ਔਰਤਾਂ ਰਸਮੀ ਆਰਥਿਕਤਾ ਦੇ ਸ਼੍ਰਮ ਮੰਡਲ 'ਚ ਸ਼ਾਮਲ ਹੁੰਦੀਆਂ ਹਨ। ਤੀਸਰੇ ਜਗਤ ਦੀ ਦੁਖਦਾਈ ਗ਼ੁਰਬਤ ਦੀ ਚੰਡਤਾ intensity ਦਰਿਦਰ ਇਸਤਰੀ ਵਰਗ 'ਤੇ ਪਹੁੰਚਦੀ ਹੈ। ਬੇਰੁਜ਼ਗਾਰੀ, ਜੁਰਮ ਅਤੇ ਏਡ ਦਾ ਸ਼ਿਕਾਰ ਹੋਣ 'ਚ ਪ੍ਰਥਮਤਾ ਹੈ। ਮੇਰੇ ਬਚਪਨ 'ਚ ਔਰਤਾਂ ਸੜਕਾਂ ਨਹੀਂ ਪੱਟਦੀਆਂ ਸਨ, ਨਾ ਹੀ ਦਿਹਾੜੀ ਦੱਪਾ ਕਰਦੀਆਂ ਸਨ। ਹੁਣ ਇਹ ਸਾਧਾਰਨ ਦ੍ਰਿਸ਼ ਹੈ।

'ਏਸ਼ਿਆਈ ਸ਼ੇਰਾਂ' ਦੀ ਬਬਕ ਦਾ ਤਕੜਾ ਅੰਸ਼ ਤੀਆ-ਦਰਿੱਦ੍ਰਨ ਦਾ ਹੈ।

ਝੁੱਗੀ ਝੌਂਪੜ ਦੀ ਔਰਤ ਮਨੋਵਿਗਿਆਨਕ ਤੌਰ 'ਤੇ ਅਤਿ-ਪ੍ਰਾਜਿਤ, ਇਕੱਲ ਵਿਚਰਨੀ, ਕੱਸ-ਪੀੜਤ, ਚੂਰ ਅਤੇ ਖੁਦ-ਕਸੂਰ ਭਾਵਨਾ ਨਾਲ ਅਟੀ ਰਹਿੰਦੀ ਹੈ।

000

ਕਰਤਾ ਪ੍ਰਤਿਪੱਖ 'ਤੇ ਮਜ਼ਾਹ ਦਾ ਵਾਰ ਕਰਦਾ ਰਹਿੰਦਾ ਹੈ ਜਿਸ ਨਾਲ ਪਾਠਕ ਦਾ ਸਥਿਤੀ ਦਾ ਗ੍ਰਹਿਣ ਤੀਬਰ ਹੋ ਜਾਂਦਾ ਹੈ ਅਤੇ ਪਰਿਵਰਤਨ ਦਾ ਸਾਹਸ ਬਣਾਉਂਦਾ ਹੈ।

ਅਫਰੀਕੀ ਨੈਸ਼ਨਲ ਪਾਰਟੀ ਤੋਂ ਟੁੱਟਕੇ ਨਵੀਂ ਰਾਜਨੀਤਕ ਸੰਸਥਾ ਬਣਾਈ ਜਿਸਦਾ ਉਦੇਸ਼ ਸੀ A better life for all ਜਿਹੜੇ ਅਸਲੀਅਤ ਨੂੰ ਭਾਂਪਦੇ ਸੀ ਉਹਨਾਂ ਅਨੁਸਾਰ ਇਹਦਾ

ਪ੍ਰੋਗਰਾਮ A better lie for all ਹੈ।

ਦਰਿੱਦਰ ਰੇਖਾ ਤੋਂ ਥੱਲੇ ਏਡ ਦੇ ਮਰੀਜ਼ ਨੂੰ ਚੋਣ ਕਰਨੀ ਪੈਂਦੀ ਹੈ ਜੇ ਦਵਾਈ 'ਤੇ ਸੀਮਤ ਆਮਦਨੀ ਖਰਚਕੇ ਜੀਂਦੇ ਰਹਿਣਾ ਹੈ ਪਰ ਭੁੱਖੇ ਮਰਨਾ ਪੈਣਾ ਹੈ। ਭੁੱਖੇ ਮਰਕੇ ਵੀ ਸਰਦਾ ਨਹੀਂ ਕਿਉਂਕਿ ਦਰਿੱਦਰ ਰੇਖਾ ਨਿਮਨ ਟੱਬਰ ਦੀ ਸਤ ਮਹੀਨਿਆਂ ਦੀ ਆਮਦਨੀ ਦਫਨ 'ਤੇ ਲੱਗ ਜਾਂਦੀ ਹੈ।

ਏਡ ਦਾ ਮਰੀਜ਼ ਮਰਕੇ ਟੱਬਰ ਨੂੰ ਮਰਨਾਊ ਕਰ ਦਿੰਦਾ ਹੈ।

000

ਕਰਤਾ ਦੀ ਅਜਿਹੀ ਪ੍ਰਤਿਬੱਧ ਵਿਦਵਤਾ ਹੈ ਕਿ ਰਚਨਾ ਸ਼ੀਸ਼ੇ ਸਮਾਨ ਹੈ-ਜਿਸ 'ਚੋਂ ਸਾਨੂੰ ਭਾਰਤੀ ਘਟਨਾਵਾਂ ਦਾ ਝਾਉਲਾ ਪੈਂਦਾ ਹੈ।

ਤੀਸਰੇ ਜਗਤ ਦਾ ਪ੍ਰਵਚਨ ਬਸਤੀਵਾਦ-ਉੱਤਰ ਰੋਸ, ਆਸ ਅਤੇ ਸਵੈਮਾਨ Banding ਕਾਲ ਦਾ ਹੁੰਦਾ ਹੈ। ਉੱਚੇ, ਸੂਖਮ ਦਾਅਵੇ ਹੁੰਦੇ ਹਨ ਅਤੇ ਸ਼ਕਤੀਸ਼ਾਲੀ ਆਕਾਂਖਿਆਵਾਂ ਦਾ ਪ੍ਰਗਟਾਉ ਹੈ। ਪੁਨਰ-ਜਾਗ੍ਰਿਤੀ ਦਾ ਵਿਚਾਰ ਪਰ (ਕੀ ਕਰੀਏ) ਨਵ-ਉਦਾਰਵਾਦ ਦੀਆਂ ਮੁਸ਼ਕਲਾਂ ਹਨ।

ਭੂਤਕਾਲ ਦਾ ਵਿਆਕਰਨ ਹੀ ਦੱਸੀ ਜਾਂਦਾ ਹੈ ਕਿ ਵਰਤਮਾਨ ਨਾਲ ਸਿੱਝਣ ਦੀ ਸਮਰੱਥਾ ਨਹੀਂ।

ਵਿਦੇਸ਼ ਤੋਂ ਹਥਿਹਰ ਖਰੀਦਣੇ ਸੱਤਾਧਾਰੀ ਪਾਰਟੀ ਅਤੇ ਆਗੂ ਲਈ ਲਾਹੇਵੰਦ ਹੁੰਦੇ ਹਨ ਕਿਉਂਕਿ ਦੇਸ਼ ਦੀ ਸੁਰਕਸ਼ਾ ਮਜ਼ਬੂਤ ਕਰਨ 'ਤੇ ਕੋਈ ਕਿੰਤੂ ਨਹੀਂ ਕਰਦਾ।

ਸਰਮਾਏਦਾਰੀ ਰਾਸ਼ਟਰਵਾਦੀ ਹੈ ਅਤੇ ਸਮਾਜਵਾਦ ਦੇਸ਼ ਦੀ ਦਾਲ ਰੋਟੀ ਦੇ ਲੋਗਨਵਾਦ populism ਦਾ ਹੈ।

ਮੇਰਾ ਇਹ ਬੇਬਾਕ ਖਿਆਲ ਹੈ ਕਿ ਭਾਰਤ ਵਿਚ ਭਾਰਤ ਬਾਰੇ ਕੋਈ ਪੁਸਤਕ ਓਸ ਸਤਰ ਦੀ ਨਹੀਂ ਹੋਣੀ ਜਿਹੜਾ ਹੇਨ ਮਰਾਇਸ ਦਾ ਦੱਖਣੀ ਅਫਰੀਕਾ ਦੀ ਅੱਜੋਕੀ ਸਥਿਤੀ ਦੇ ਵਰਣਨ ਦਾ ਹੈ।

ਵਿਸ਼ਵ ਵਿਦਿਆਲਿਆ 'ਚ ਵਿਦਵਾਨ ਇਹਨੂੰ ਹੱਥ ਲਾ ਕੇ ਹੀ ਅਨੁਭਵ ਕਰ ਲੈਣ ਕਿ ਵਿਆਖਿਆ ਦਾ ਬੌਧਿਕ ਪੱਧਰ ਕੀ ਹੁੰਦਾ ਹੈ।

## ਝਾੜੂ ਪੋਚੇ ਵਾਲੀਆਂ

**Culture of Servitude : Raka Ray & Seemein Qayum, Stanfond University Press, California, 2009, Rs. 595, pp 255**

ਕਿਤਾਬ ਘਰੇਲੂ ਨੌਕਰਾਂ ਚਾਕਰਾਂ ਬਾਰੇ ਹੈ। ਬਹੁਤਾ ਵੇਰਵਾ ਕਲਕੱਤੇ ਦਾ ਹੈ ਜਿਸ ਦੀ ਨਿਊਯਾਰਕ ਨਾਲ ਤੁਲਨਾ ਕੀਤੀ ਗਈ ਹੈ।

ਘਰੇਲੂ ਚਾਕਰੀ ਦੀ ਪ੍ਰਾਚੀਨ ਸੰਸਥਾ ਹੈ। ਕ੍ਰਿਸ਼ਨ ਭਗਵਾਨ ਨੂੰ ਵੀ ਯਸ਼ੋਧਾ ਨੇ ਪਾਲਿਆ ਸੀ। ਘਰੇਲੂ ਚਾਕਰੀ ਦੀ ਬੁਨਿਆਦ ਹੈ ਕਿ ਕੁਝ ਵਿਅਕਤੀ ਸਾਧਨਾਂ ਦੇ ਘਾਟੇ 'ਅੰਨ ਜਲ' ਦੇ ਯੋਗ ਨਹੀਂ ਹਨ ਜਾਂ ਇੰਝ ਕਹੋ ਕਿ ਸਮਾਜ ਇੰਨਾ ਵਿਕਸਤ ਨਹੀਂ ਹੈ ਜੋ ਹਰਿਜਨ ਦੇ ਅੰਨ ਦਾ ਪ੍ਰਬੰਧ ਕਰ ਸਕੇ।

ਸੰਨ 2000-05 ਵਿਚ ਕਲਕੱਤੇ ਨਿਊਯਾਰਕ ਵਿਚ 52 ਮਾਲਕਾਂ ਅਤੇ 44 ਨੌਕਰਾਂ ਦੇ ਮੌਖਿਕ ਇਤਿਹਾਸ ਇਕੱਤਰ ਕੀਤੇ ਗਏ। ਕਲਕੱਤਾ ਘਰੇਲੂ ਚਾਕਰੀ ਦਾ ਗੜ੍ਹ ਹੈ; ਪੱਛਮੀ ਬੰਗਾਲ ਦੀ ਆਬਾਦੀ ਭਾਰਤ ਦੀ ਜਨ-ਸੰਖਿਆ ਦਾ 8 ਫੀਸਦੀ ਹੈ ਪਰ ਚਾਕਰਾਂ ਦੀ ਦਰ 20 ਪ੍ਰਤੀਸ਼ਤ ਹੈ। ਸੰਨ 1998 ਵਿਚ ਪੱਛਮੀ ਬੰਗਾਲ ਦੇ 50 ਫੀਸਦੀ ਟੱਬਰ ਬੇ-ਜ਼ਮੀਨੇ ਸੀ, 39 ਪ੍ਰਤੀਸ਼ਤ ਕੋਲ ਢਾਈ ਏਕੜ ਤੋਂ ਥੋੜ੍ਹੀ ਜ਼ਮੀਨ ਸੀ; ਮਤਲਬ ਇਹ ਕਿ ਅਕਸਰ ਪੇਂਡੂ ਟੱਬਰਾਂ ਦਾ ਜ਼ਮੀਨ ਤੋਂ ਗੁਜ਼ਾਰਾ ਨਹੀਂ ਚਲ ਸਕਦਾ ਸੀ।



Kolkata Metropolitan Area (KMA) ਦੀ ਵਸੋਂ ਘਣਤਾ 44,458 ਪ੍ਰਤੀ ਕਿਲੋਮੀਟਰ ਵਰਗ ਹੈ। ਇਕ ਤਿਹਾਈ ਝੁੱਗੀ-ਝੋਂਪੜੀਆਂ (slums) 'ਚ ਰਹਿੰਦੀ ਹੈ। ਜਿਹਨਾਂ ਦੀ ਗਿਣਤੀ 5,500 ਹੈ। ਕੇਵਲ 2,011 ਹੀ ਪ੍ਰਵਾਨਤ ਹਨ ਜਿੱਥੇ ਨਾਗਰਿਕ ਸੇਵਾਵਾਂ ਦੀ ਪਹੁੰਚ ਹੋ ਸਕਦੀ ਹੈ।

ਹਿੰਦੋਸਤਾਨ ਦੀ ਰਾਜਧਾਨੀ ਸਦਕੇ ਕਲਕੱਤੇ 1857 ਦੇ ਬੰਗਾਲ ਵਿਚ ਇਕ ਲੱਖ ਬੰਗਾਲੀ ਸਰਕਾਰੀ ਮੁਲਾਜ਼ਮ ਸਨ ਜਿਹਨਾਂ ਨੂੰ ਭੱਦਰ ਲੋਕ ਕਰਕੇ ਜਾਣਿਆ ਜਾਂਦਾ ਹੈ। ਸੰਨ 1960 ਤੋਂ ਆਬਾਦੀ 'ਚ ਵਾਧਾ ਹੋਣ ਲੱਗਾ ਅਤੇ ਬਿਲਡਿੰਗਾਂ ਦੀ ਸ਼ਕਲ ਬਦਲ ਗਈ ਜੋ 7 ਤੋਂ 10 ਮੰਜ਼ਿਲ ਦੇ ਤਿੰਨ ਤਿੰਨ ਘਰ ਹੁੰਦੇ ਸੀ। ਹੁਣ 30 ਮੰਜ਼ਿਲਾ ਵਾਲੇ ਸੈਆਂ 'ਚ ਘਰ ਹਨ।

ਸੰਤਾਲੀ ਤੋਂ ਪਹਿਲਾਂ ਕਲਕੱਤੇ ਵਿਚ ਜ਼ਿਮੀਦਾਰਾਂ ਜਾਂ ਬਿਜ਼ਨੈਸਮੈਨਾਂ ਦੀਆਂ ਇਮਾਰਤਾਂ ਸਨ ਜਿੱਥੇ ਘਰੇਲੂ ਚਾਕਰ ਲਈ ਰਹਿਣ ਦਾ ਥਾਉਂ ਹੁੰਦਾ ਸੀ। ਫ਼ਲੈਟਾਂ ਨੇ ਘਰੇਲੂ ਚਾਕਰ ਦੇ ਵਸੇਬੇ ਨੂੰ ਤਕਰੀਬਨ ਤਕਰੀਬਨ ਖਤਮ ਕਰ ਦਿੱਤਾ। ਸੰਨ 1971 ਦੀ ਭਾਰਤ ਦੀ ਸੰਖਿਆ ਅਨੁਸਾਰ 6,75,878 ਘਰੇਲੂ ਚਾਕਰ ਸਨ ਜਿਹਨਾਂ ਵਿਚ ਕੇਵਲ 2,51,479 ਔਰਤਾਂ ਸਨ। ਸੰਨ 1991 ਦੀ ਸੰਖਿਆ ਅਨੁਸਾਰ 2,70,835 ਮਰਦ ਚਾਕਰਾਂ ਨਾਲ 4,60,279 ਮਹਿਲਾ ਨੌਕਰਾਣੀਆਂ ਹਨ। ਮੁੱਖ ਰੂਪ ਵਿਚ ਪਹਿਲਾਂ ਨੌਕਰ ਰੋਟੀ ਪਕਾਉਂਦਾ, ਮਾਲਕ ਨਾਲ ਰਹਿੰਦਾ ਸੀ। ਹੁਣ ਰੋਟੀ ਟੁੱਕ ਨਾਲੋਂ ਝਾੜੂ ਪੋਚੇ ਦਾ ਕੰਮ ਬਹੁਤਾ ਹੈ ਅਤੇ ਝਾੜੂ ਪੋਚੇ ਵਾਲੀਆਂ ਕਿਤੇ ਝੁੱਗੀ-ਝੋਂਪੜੀ 'ਚ ਰਹਿੰਦੀਆਂ ਹਨ।

ਸਰਵੇ (Survey) ਦੇ 74.2 ਫੀਸਦੀ ਚਾਕਰ ਅੰਸ਼-ਕਾਲੀ (part time) ਸਨ ਜਿਹੜੇ ਕਈ ਘਰਾਂ ਵਿਚ ਕੰਮ ਕਰਦੇ ਸਨ। ਕੋਈ 33 ਫੀਸਦੀ ਪਿੰਡਾਂ 'ਚੋਂ ਗੱਡੀ ਚੜ੍ਹਕੇ ਕਲਕੱਤੇ ਕੰਮ ਲਈ ਆਉਂਦੇ ਸਨ। ਫੇਰ 85 ਫੀਸਦੀ ਦਾ ਗ੍ਰਾਮੀਨ ਪਿਛੋਕੜ ਸੀ ਜਿਹਨਾਂ ਨੂੰ ਕ੍ਰਿਸ਼ੀ ਸੰਭਾਲ ਨਾ ਸਕੀ ਜਿਹਨਾਂ ਨੂੰ 'ਟੁੱਕ', 'ਸਿਰ ਲੁਕੋਣ ਲਈ' ਸ਼ਹਿਰ ਆਉਣਾ ਪਿਆ। ਨਾਲੇ ਅੱਧੇ ਅਨੁਸੂਚਿਤ ਜਾਤੀਆਂ 'ਚੋਂ ਸਨ। ਉਨ੍ਹਵੀਂ ਸਦੀ ਵਿਚ ਹੀ ਕਲਕੱਤੇ ਦੇ 3/4 ਰਸੋਈਏ ਬ੍ਰਾਹਮਣ ਸੀ।

ਬੰਗਾਲੀ ਅਤੇ ਪੰਜਾਬੀ ਪ੍ਰਵਾਸ ਦੀ ਸਾਂਝ ਹੈ। ਬੰਗਾਲੀ ਕ੍ਰਿਸ਼ੀ ਅਲੰ (sufficient) ਨਹੀਂ ਜੋ ਬਹੁਤਿਆਂ ਨੂੰ ਸ਼ਹਿਰੀ (ਕਲਕੱਤੇ) ਘਰੇਲੂ ਚਾਕਰ ਹੋਣਾ ਪੈਂਦਾ ਹੈ; ਸਾਡੀ ਖੇਤੀ ਵੀ ਅਲੰ ਨਹੀਂ ਜੋ ਸਾਨੂੰ ਵਲਾਇਤਾਂ 'ਚ ਜਾਣਾ ਪੈਂਦਾ ਹੈ। (ਆਪਾਂ ਅੱਲਮ ਗੱਲਮ ਖਾਈ ਤਾਂ ਜਾਂਦੇ ਹਾਂ, ਆਓ ਅਲੰ ਸ਼ਬਦ ਨੂੰ ਵਰਤਣਾ ਵੀ ਸਿੱਖ ਲਈਏ)

ਮਾਲਿਕ ਨਾਲ ਰਹਿੰਦੇ ਕੁਲ-ਵਕਤੀ ਚਾਕਰ ਦਾ ਪਿੰਡ ਵਿਚ ਖੰਡ-ਟੱਬਰ ਹੁੰਦਾ ਹੈ ਜਿਸਨੂੰ ਆਪਣਾ ਧਰਤਾ ਤਾਂ ਨਜ਼ਰ ਨਹੀਂ ਆਉਂਦਾ, ਕੇਵਲ ਮਨੀ ਆਰਡਰ (money order) ਹੀ ਆਉਂਦਾ ਹੈ। ਪੰਜਾਬ ਦੇ ਫੌਜੀ ਸਿਪਾਹੀਆਂ ਵਾਲਾ ਹਾਲ ਹੈ ਜਿਹਨਾਂ ਦੇ ਖੰਡ-ਟੱਬਰ ਦਾ ਦੁੱਖ ਬੋਲੀਆਂ ਵਿਚ ਹੀ ਦਿਸਦਾ ਹੈ - ਛੁੱਟੀ ਲੈ ਕੇ ਆ ਜਾ ਨੌਕਰਾ...

ਲੇਖਕਾਵਾਂ ਨੇ ਘਰੇਲੂ ਚਾਕਰਾਂ ਨੂੰ ਅਰਥ ਵਿਗਿਆਨ ਰਾਹੀਂ ਦਰਸਾਇਆ ਹੈ। ਸ਼ਾਇਦ ਮਾਣਸਵਿਗਿਆਨ ਵਧੇਰੇ ਲਾਹੇਵੰਦ ਹੁੰਦਾ। ਤਨਸੁਖ ਅਨੁਸਾਰ

'ਸੇਵਕ ਹਰੂਆ ਸੁਆਨ ਸਮਾਨ' (ਹਰੂਆ-ਹੌਲਾਂ, ਸੁਆਨ-ਕੁੱਤਾ)

'ਦਵਾਰੇ ਮਿਰਤਕ ਜਿਉ ਪ੍ਰਾਧੀਨ'

ਸਬੱਬ ਨਾਲ ਬੰਗਾਲੀ ਨਾਲ ਰਹਿੰਦੇ ਚਾਕਰ ਨੂੰ 'ਪ੍ਰਾਧੀਨ' ਕਹਿੰਦੇ ਹਨ

ਲੋੜ ਪੈਣ 'ਤੇ ਨੌਕਰ ਨੂੰ ਮਾਲਕ ਲਈ ਮਰ ਜਾਣਾ ਚਾਹੀਦਾ:

'ਪਰੇ ਕਾਮ ਜਬ ਸਵਾਮਿ, ਕੋਆਵੇ ਪ੍ਰਭ ਕੇ ਕਾਮ' (ਪ੍ਰਭ-ਮਾਲਿਕ)

ਉਪਰੋਕਤ ਦੀ ਪੁਸ਼ਟੀ (ਮਹਾਰਾਜਾ ਰਣਜੀਤ ਸਿੰਘ ਸਮੇਂ ਦੀ) ਰਾਜਨੀਤਿ ਬੁਧਿ ਬਾਰਿਧ ਕਰਦੀ ਹੈ।

'ਸਵਾਮਿ ਕੋ ਲਹਿ ਕਾਜ ਚਿਤ, ਕਮਰ ਕਸੈ ਹਠਿ ਆਨਿ
ਨਾ ਡਰ ਮਾਨੇ ਮ੍ਰਿਤੁ ਤੇ, ਅਰਪੈ ਆਪਨੀ ਜਾਨਿ'

ਕੇਵਲ ਕੇਰਲਾ, ਕਰਟਨਾਕ ਵਿਚ ਘਰੇਲੂ ਚਾਕਰਾਂ ਬਾਰੇ ਕਾਨੂੰਨ ਬਣਿਆ ਹੈ। ਬੰਬਈ ਵਿਚ ਇਹਨਾਂ ਦੀ ਯੂਨੀਅਨ ਹੈ; ਪਰ 25 ਸਾਲਾ ਕਮਿਊਨਿਸਟ ਹਕੂਮਤ ਦੇ ਬਾਵਜੂਦ ਕਲਕੱਤੇ ਨਹੀਂ ਬਣ ਸਕੀ। ਸ਼ਾਇਦ ਸਾਂਸਕ੍ਰਿਤਕ ਕਾਰਨ ਹਨ। ਕਿਸੇ ਚਾਕਰ ਦਾ ਲੇਖਿਕਾ ਨੂੰ ਸਵਾਲ ਸੀ ਜਿਹੜਾ ਪ੍ਰਗਤੀਵਾਦੀ ਸਾਹਿਤਕਾਰ ਦੇ ਸੋਚਣ ਦਾ ਵੀ ਹੈ-"ਸਰਵੇ ਦਾ ਸਾਨੂੰ ਕੀ ਫ਼ਾਇਦਾ? ਸਰਵੇ ਦੇ ਛਪਣ 'ਤੇ ਮਾਲਕਾਂ ਨੇ ਕਿਹੜਾ ਇਹਨੂੰ ਪੜ੍ਹਨਾ ਹੈ?"

ਵਿਸ਼ਿਸ਼ਟ ਗਰੁਤਾ (specific gravity) ਵਾਂਗੂੰ ਟੱਬਰ ਦੇ ਜੀਆਂ ਦਾ ਆਪਣਾ ਆਪਣਾ ਵਿਸ਼ਿਸ਼ਟ ਮਹਾਤਮ (importance) ਹੁੰਦਾ ਹੈ।ਪਿਤਾ ਸਰਵ-ਸ਼ਕਤੀਮਾਨ ਹੈ। ਭਾਈ ਵਿਹਲੇ ਅਤੇ ਭੈਣਾਂ ਕੰਮ ਕਰਦੀਆਂ ਹਨ। ਅਕਸਰ ਮਾਪੇ ਧੀਆਂ ਨੂੰ ਵਿਆਹੁਣ ਤੋਂ ਵੱਧ ਕਿਸੇ ਦੇ ਸੁੱਟਣ ਦੀ ਕਰਦੇ ਹਨ। ਨੂੰਹ ਤਾਂ ਘਰੇਲੂ ਚਾਕਰ ਬਹੁਤੀ ਅਤੇ ਘਰ ਦਾ ਜੀਅ ਥੋੜ੍ਹੀ ਹੁੰਦੀ ਹੈ। ਚਾਚੀ ਕਹਿੰਦੀ ਹੁੰਦੀ ਸੀ- ਉੱਠ ਉਏ ਮਨਾ, ਬੇਗਾਨਿਆਂ ਧਨਾਂ। ਨੂੰਹ ਮੁੰਡਾ ਹੋਣ 'ਤੇ ਵਸਦੀ ਹੈ ਪਰ ਕੁੜੀ ਹੋਣ 'ਤੇ ਆਪਣੀ ਭਲ ਹੋਰ ਵੀ ਗੁਆ ਲੈਂਦੀ ਹੈ। ਘਰ 'ਚ ਵਿਧਵਾ ਭੂਆ ਨਾਲ ਵਿਹਾਰ ਪਸ਼ੂ ਤੋਂ ਥੋੜ੍ਹੇ ਹੀ ਫਰਕ ਦਾ ਹੁੰਦਾ ਹੈ। ਜੇ ਪਤੀ ਪਤਨੀ ਨੂੰ ਕੁੱਟੇ ਮਾਰੇ ਤਾਂ ਗੁਆਂਢੀ ਤਮਾਸ਼ਾ ਵੇਖਣ ਤੋਂ ਵੱਧ ਕੁਝ ਨਹੀਂ ਕਰਦੇ; ਕੁਝ ਨਹੀਂ ਕਰ ਸਕਦੇ।

ਝੁੱਗੀ ਝੌਂਪੜੀ ਦੀਆਂ ਔਰਤਾਂ ਨੂੰ ਆਰਥਿਕ ਦਮਨ ਤੋਂ ਉਪਰੰਤ ਮਾਨਸਵਿਗਿਆਨਕ (anthropolgical) ਭੋਜਲ ਝੱਲਣਾ ਪੈਂਦਾ ਹੈ। ਸਾਡੇ ਸਭਿਆਚਾਰ ਦਾ ਸਾਧਾਰਨ ਖ਼ਿਆਲ ਹੈ ਕਿ "ਗ਼ਰੀਬ 'ਚ ਜਾਨ ਨਹੀਂ ਹੁੰਦੀ।" ਨਾਲੇ ਪਿਛਲੇ ਜਨਮ 'ਚ ਵੀ, ਜਿਹੜਾ ਉਹਦੇ ਨਾਲ ਹੁੰਦੇ ਅਪਮਾਨਤ ਦੁਰਵਿਹਾਰ ਦੀ ਬੁਨਿਆਦ ਹੈ। ਕਿਸੇ ਨੂੰ ਖ਼ਿਆਲ ਨਹੀਂ ਹੁੰਦਾ ਕਿ ਉਹਦੇ ਵੀ ਭਾਵ ਹਨ, ਸੁਹਜ ਦਾ ਤਾਂ ਸਵਾਲ ਹੀ ਨਹੀਂ ਪੈਂਦਾ ਹੁੰਦਾ। ਇਸੇ ਕਰਕੇ ਸਥਾਈ ਦੁਖਿਆਰਾ ਰਤਾ ਪਾਗਲ ਪ੍ਰਤੀਤ ਹੁੰਦਾ ਹੈ।

ਗ਼ਰੀਬ ਦਾ 'ਆਦਰਸ਼ਕ' ਬਚਪਨ ਨਹੀਂ ਹੁੰਦਾ। ਮਾਪੇ ਭੁੱਖੇ ਰੋਂਦੇ ਬੱਚਿਆਂ ਨੂੰ ਕੁੱਟਕੇ ਚੁੱਪ ਕਰਾ ਦਿੰਦੇ ਹਨ। ਆਪਣੀ ਸਵੈ-ਜੀਵਨੀ ਵਿਚ ਬੇਬੀ ਹਲਦਰ (ਗੋਤ) ਨੇ ਉਪਰੋਕਤ ਨਰਕ ਭੋਗਿਆ। ਉਹਦਾ ਤਾਂ ਕੋਈ ਨਾਉਂ ਵੀ ਨਹੀਂ ਜਿਹੜਾ ਉਹਦੀ ਬੇ-ਸਰਉ-ਸਾਮਾਨੀ ਦਾ ਚਿੰਨ੍ਹ ਹੋ ਗਿਆ ਹੈ। ਉਹਦੀ ਲਿਖਤਾਂ ਵਿਚ ਕਈ ਸਮਾਜੀ ਤੱਥ ਉੱਘੜਕੇ ਸਾਹਮਣੇ ਆਏ ਹਨ। ਗ਼ਰੀਬ ਲਈ ਮੇਲਾ ਕੇਵਲ ਦੇਖਣ ਲਈ ਹੁੰਦਾ ਹੈ। ਪਤੀ ਪਤਨੀ ਦੇ ਕੁੱਟ-ਕੁਟਾਪੇ ਦੇ ਬਾਵਜੂਦ ਔਰਤ ਦਾ ਹਾਮਲਾ ਹੋਣਾ ਅਸੁਭਾਵਕ ਨਹੀਂ। ਸਾਡੀ ਸੰਸਕ੍ਰਿਤੀ ਵਿਚ ਆਦਰਸ਼ਕ ਪਤੀ ਪਰਮੇਸ਼ਰ ਦਾ ਗੁੱਝਾ ਮਨੋਵਿਗਿਆਨ ਨਾਰੀ ਨੂੰ ਲੋੜੋਂ ਵੱਧ ਸਹਿਣਸ਼ੀਲ ਕਰੀ ਜਾਂਦਾ ਹੈ। ਸਾਡਾ ਰੋਣ ਵੀ ਅਕੱਥ ਵੇਗ ਦਾ ਬੰਨ੍ਹ ਹੁੰਦਾ ਹੈ, ਪ੍ਰਗਟਾਵਾ ਨਹੀਂ।

Bulldozer ਨੇ ਬੇਬੀ ਦਾ ਘਰ ਢਾਹ ਦਿੱਤਾ (ਪ੍ਰਸ਼ਾਸਨ ਨੂੰ ਲੋੜਵੰਦ ਦਾ ਖ਼ਿਆਲ ਨਹੀਂ ਹੋ ਸਕਦਾ) ਨਿੱਕੇ ਨਿਆਣਿਆਂ ਨੇ ਸੜਕ 'ਤੇ ਤ੍ਰੇਲ ਪੈਂਦੀ ਰਾਤ ਕੱਟੀ।

A life less Ordinary, Baby halder Harper Perelnnial, 2002, Rs. 722, pp. 175

ਇਹ ਸਭ ਕੁਝ ਤਾਂ ਸੰਭਵ ਹੋਇਆ ਜੋ ਬੇਬੀ ਫਿਰਦੀ ਫਰਾਉਂਦੀ, ਧੱਕੇ ਖਾਂਦੀ ਮੁਨਸ਼ੀ ਪ੍ਰੇਮਚੰਦ ਦੇ ਪੋਤੇ ਡਾ. ਪ੍ਰਬੋਧ ਕੁਮਾਰ ਸਿਰੀਵਾਸਤਵਾ ਦੇ ਘਰ ਕੰਮ ਕਰਨ ਲੱਗ ਗਈ ਸੀ।

ਕਿਤਾਬ ਮਰਦਾਂ ਲਈ ਵੰਗਾਰ ਹੈ - ਆਪਣੇ ਮਾਨਸਵਿਗਿਆਨ ਤੋਂ ਰਤਾ ਵਿੱਥ ਪਾਉਣ ਲਈ ਅਤੇ ਸਾਡੀਆਂ ਕਵਿਤਰੀਆਂ ਲਈ ਐਲਾਨੀਆਂ ਚੈਲਿੰਜ (challenge) ਹੈ, ਇਸਤਰੀ-ਦਮਨ ਸਮਝਣ ਲਈ ਅਤੇ ਉਹ ਗੱਲਾਂ ਕਹਿਣ ਲਈ ਜਿਹੜੀਆਂ ਬੇਬੀ ਸਹਿਜ ਭਾਉ ਹੀ ਕਹੀ ਜਾਂਦੀ ਹੈ।□□

[144, ਸੈਕਟਰ 65, ਫੇਜ਼ 11, ਐੱਸ. ਏ. ਐੱਸ. ਨਗਰ-160 062]





## ਪ੍ਰਗੀਤ ਨਾਦ (ਕਾਵਿ ਸੰਗ੍ਰਹਿ) ਸਰਬਜੀਤ ਸਿੰਘ ਵਿਰਕ

ਪੰਜਾਹ ਸਾਲ ਤੋਂ ਵੱਧ ਉਮਰ ਵਿਚ ਆਪਣੀ ਰਚਨਾ ਦਾ ਪਹਿਲਾ ਸੰਗ੍ਰਹਿ ਲੈ ਕੇ ਆਉਣ ਵਾਲੇ ਵਾਰਤਕ ਲੇਖਕ ਤਾਂ ਮਿਲਦੇ ਹਨ, ਕਵੀ ਮੇਰੀਆਂ ਨਜ਼ਰਾਂ ਵਿਚੋਂ ਨਹੀਂ ਲੰਘੇ। ਡਾ. ਹਰਿਭਜਨ ਸਿੰਘ ਨੇ ਆਪਣਾ ਪਹਿਲਾ ਕਾਵਿ ਸੰਗ੍ਰਹਿ 'ਲਾਸ਼ਾਂ' ਛੱਤੀਆਂ ਦਾ ਹੋ ਕੇ ਛਪਵਾਇਆ ਤਾਂ ਮੇਰੇ ਲਈ ਇਹ ਗੱਲ ਵੀ ਨਵੀਂ ਸੀ। ਸਰਬਜੀਤ ਸਿੰਘ ਵਿਰਕ ਦਾ 'ਪ੍ਰਗੀਤ ਨਾਦ' (ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨੇ 88, ਮੁੱਲ 130 ਰੁਪਏ) ਹਰਿਭਜਨ ਸਿੰਘ ਦੇ ਸਹਿਜ ਨੂੰ ਹੀ ਮਾਤ ਨਹੀਂ ਪਾਉਂਦਾ, ਬਹੁਤ ਅੱਗੇ ਲੰਘ ਜਾਂਦਾ ਹੈ। ਉਹ ਕਵੀ ਕੀ ਜਿਹੜਾ ਲਿਖਦੇ ਸਾਰ ਛਪਣ ਲਈ ਕਾਹਲਾ ਨਾ ਪਵੇ। ਅੰਮ੍ਰਿਤਾ ਪ੍ਰੀਤਮ ਨੇ ਦੋ ਕਾਵਿ ਸੰਗ੍ਰਹਿ 'ਠੰਡੀਆਂ ਕਿਰਨਾਂ' ਤੇ 'ਅੰਮ੍ਰਿਤ ਲਹਿਰਾਂ' ਸੋਲਾਂ ਸਾਲਾਂ ਦੀ ਉਮਰ ਵਿਚ ਹੀ ਛਪਵਾ ਲਏ ਸਨ। ਕਾਵਿ ਰਚਨਾ ਦੇ ਆਪਣੀ ਅੱਧੀ ਸਦੀ ਦੇ ਇਸ਼ਕ ਨੂੰ ਜੱਗ ਜ਼ਾਹਰ ਕਰਦਿਆਂ ਵਿਰਕ ਨੇ ਇਸਨੂੰ ਕਵਿਤਾ ਦੇ ਅੰਗ ਸੰਗ ਬੀਤੀ ਵਫ਼ਾ ਦਾ ਨਾਮ ਦਿੱਤਾ ਹੈ।

ਵਫ਼ਾ ਤੇ ਹੌਸਲਾ ਉਸਦੀ ਰਚਨਾ ਦੇ ਮੀਰੀ ਗੁਣ ਹਨ। ਆਸ ਤੇ ਸਿਦਕ ਉਸਦੇ ਮਾਰਗ ਦਰਸ਼ਕ। ਨਿੱਜੀ ਪੱਧਰ ਉੱਤੇ ਹੀ ਨਹੀਂ, ਭਾਈਚਾਰਕ ਤੇ ਸਮਾਜਕ ਪੱਧਰ ਉੱਤੇ ਵੀ। ਨਿੱਜੀ ਰਿਸ਼ਮਾਂ ਦੀ ਲਿਸ਼ਕੋਰ ਉਸਦੀਆਂ ਗ਼ਜ਼ਲਾਂ ਵਿਚੋਂ ਮਿਲਦੀ ਹੈ ਅਤੇ ਭਾਈਚਾਰਕ ਤੇ ਰਾਸ਼ਟਰੀ ਪਹੁੰਚ ਉਸਦੇ ਗੀਤਾਂ ਵਿਚੋਂ। ਗ਼ਜ਼ਲ ਹੋਵੇ ਜਾਂ ਗੀਤ, ਕਿਧਰੇ ਕਿਧਰੇ ਸਕਤਿਆਂ ਦੇ ਬਾਵਜੂਦ, ਲੈਅ ਮੁਕਤ ਨਹੀਂ। ਸ਼ਾਇਦ ਇਹੀਓ ਕਾਰਨ ਹੈ ਕਿ ਉਸਨੇ ਆਪਣੇ ਸੰਗ੍ਰਹਿ ਨੂੰ 'ਪ੍ਰਗੀਤ ਨਾਦ' ਆਖਿਆ ਹੈ। ਨਿੱਜੀ ਚਾਨਣ ਦੇ ਕੁਝ ਸ਼ਿਅਰ:

*ਪਉਣਾਂ ਵਿਚ ਮਹਿਕਾਂ ਘੁਲੀਆਂ ਨੇ, ਜਿਉਂ ਸੱਜਣਾਂ ਫੇਰਾ ਪਾਇਆ ਏ*
*ਤੂੰ ਕਦਮ ਮਿਲਾ ਕੇ ਨਾਲ ਤੁਰੀਂ, ਉਹ ਰਾਹਵਾਂ ਮਿਣਦਾ ਆਇਆ ਏ*

000

*ਖੁਦ ਮੋਢਿਆਂ 'ਤੇ ਚੁੱਕ ਕੇ, ਤਪਦਾ ਜਿਸਮ ਇਹ ਆਪਣਾ*
*ਮਾਰੂਥਲਾਂ ਵਿਚ ਭਟਕਦਾ, ਛਾਵਾਂ ਨੂੰ ਲੱਭਦਾ ਮੈਂ ਰਿਹਾ*
*'ਵਾ ਤੋਂ ਅੱਗੇ ਜਾਣ ਦੀ, ਸਿਕ ਹੋਰ ਵਧਦੀ ਹੀ ਗਈ*
*ਏਦਾਂ ਖਲਾਅ ਵਿਚ ਲਟਕਿਆ, ਵਾਹਵਾਂ ਨੂੰ ਲੱਭਦਾ ਮੈਂ ਰਿਹਾ*

000

*ਅੱਧੀ ਝੂਠੀ ਸੀ ਉਜੜਨ ਦੀ ਉਹ ਖਬਰ, ਆਸ਼ੀਆਂ ਉਜੜ ਕੇ ਹੀ ਉਸਰਦੇ ਰਹੇ*
*ਅੱਗੇ ਮੰਜ਼ਲ ਹੈ ਸਾਡੀ ਜਾਣ ਇਹੋ ਸਦਾ, ਹਰ ਪੜਾਅ 'ਤੇ ਅਸੀਂ ਨਾਂ ਉਕਰਦੇ ਰਹੇ*
*ਮਾਣ ਹੈ ਕਿ ਮੁਹੱਬਤ ਨਾ ਟੁੱਟੀ ਕਦੇ, ਖ਼ਾਬ ਤਾਂ ਟੁੱਟਦੇ ਤੇ ਬਿਖਰਦੇ ਰਹੇ*
*ਜ਼ਿੰਦਗੀ ਸ਼ਮ੍ਹਾ ਵਾਂਗੂੰ ਹੈ ਬਲਦੀ ਰਹੀ, ਸੜਦੇ ਅਰਮਾਨ ਤੇ ਦਿਲ ਪੰਘਰਦੇ ਰਹੇ*

000

*ਜਿਹਨਾਂ ਰਾਹਾਂ ਉੱਤੇ ਤੁਰੇ, ਮੁਸਕਰਾਉਂਦੇ ਹੀ ਗਏ*
*ਹੋਂਦ ਆਪਣੀ ਦਾ ਗੀਤ, ਅਸੀਂ ਗਾਉਂਦੇ ਹੀ ਗਏ*
*ਬੜਾ ਪੱਥਰਾਂ ਨੇ ਆਪਾ, ਸਾਡੇ ਰਾਹਾਂ 'ਚ ਵਿਛਾਇਆ*
*ਅਸੀਂ ਪੈਰਾਂ ਦੇ ਨਿਸ਼ਾਨ ਪਰ ਬਣਾਉਂਦੇ ਹੀ ਗਏ*

ਪ੍ਰਤੱਖ ਹੈ ਕਿ ਸਰਬਜੀਤ ਦੇ ਸ਼ਿਅਰਾਂ ਦੀ ਬਹਿਰ ਭਾਵੇਂ ਛੋਟੀ ਹੋਵੇ ਜਾਂ ਵੱਡੀ, ਉਸਦੀ ਲੈਅ ਸਕਤੇ ਵਾਲੀ ਹੋਵੇ ਜਾਂ ਬੇ-ਸਕਤਾ, ਉਹ ਆਸ ਦਾ ਪੱਲਾ ਨਹੀਂ ਛੱਡਦਾ। ਤਾਂਘ ਤੇ ਲਗਨ ਬਣੀ ਰਹਿੰਦੀ ਹੈ। ਮਿਰਜ਼ਾ ਗ਼ਾਲਿਬ ਦੇ ਕਹਿਣ ਵਾਂਗ:

*ਸੰਭਲਨੇ ਦੇ ਮੁਝੇ ਐ ਨਾ-ਉਮੀਦੀ! ਕਿਆ ਕਿਆਮਤ ਹੈ*

*ਕਿ ਦਾਮਨ-ਏ-ਖਿਆਲ-ਏ ਯਾਰ ਛੂਟਾ ਜਾਏ ਹੈ ਮੁਝ ਸੇ*

ਸਮਾਜਕ ਪੱਧਰ ਉੱਤੇ ਉਸ ਦੀ ਆਸ ਤੇ ਲਗਨ ਨੂੰ ਧੱਕਾ ਲਗਦਾ ਹੈ ਤਾਂ ਇਸ ਵਿਚ ਵੀ ਪਛਤਾਵੇ ਦਾ 'ਕੈਥਾਰਸਸ' ਕਾਇਮ ਹੈ। ਹਨੇਰੇ ਨੂੰ ਚੀਰਦੇ ਚਾਨਣ ਵਰਗਾ:

*ਘਰ ਦੀ ਖ਼ੈਰ ਜੋ ਸੀਸ ਝੁਕਾ ਕੇ ਮੰਗ ਰਹੇ*
*ਆਪਣਾ ਖ਼ੂਨ ਹੀ ਉਹਨਾਂ ਕੁੱਖੀਂ ਕੋਹਿਆ ਹੈ*
*ਕਿਹੜੀ ਅੰਮੜੀ ਕਿਹੜਾ ਬਾਬਲ ਦੱਸ ਦੇਵੇ*
*ਧੀ ਦਾ ਰਿਸ਼ਤਾ ਧਾਹਾਂ ਮਾਰ ਕੇ ਰੋਇਆ ਹੈ*
*ਬਾਹਰੋਂ ਪੱਗਾਂ ਚੁੰਨੀਆਂ ਭਾਵੇਂ ਚਮਕ ਰਹੀਆਂ*
*ਦਿਲ ਤਾਂ ਐਪਰ ਅੰਦਰੋਂ ਸੁੰਨਾ ਹੋਇਆ ਹੈ*

ਏਸ ਕੈਥਾਰਸਸ ਰੂਪੀ ਚਾਨਣ ਦਾ ਇਕ ਬਹੁਤ ਹੀ ਪਿਆਰਾ ਰੂਪ ਵਿਰਕ ਦੇ ਉਸ ਗੀਤ ਵਿਚ ਮਿਲਦਾ ਹੈ ਜਿਸ ਵਿਚ ਇਕ ਮਾਂ ਦਾ ਦਿਲ ਧੀ ਸੱਸੀ ਦੇ ਦੁੱਖ ਨੂੰ ਹੇਠ ਲਿਖੇ ਬੋਲਾਂ ਨਾਲ ਪਛਾਣਦਾ ਹੈ:

*ਉੱਠ ਨੀ ਧੀਏ ਸੱਸੀਏ, ਕਰ ਥੋੜ੍ਹੀ ਜਿਹੀ ਹੋਸ਼ ਨੀ*
*ਰਾਤੀਂ ਪੁੰਨੂੰ ਲੈ ਗਏ, ਉਸ ਦੇ ਯਾਰ ਬਲੋਚ ਨੀ*

ਤੇ ਦੂਜੇ ਹੀ ਪਲ ਆਪਣੇ ਅਨੁਭਵ ਦੇ ਆਧਾਰ ਉੱਤੇ ਦਿਲਾਸਾ ਦੇਣਾ ਆਪਣਾ ਫਰਜ਼ ਸਮਝਦਾ ਹੈ:

*ਸਦਾ ਉਹ ਰਹਿੰਦੇ ਤੜਪਦੇ, ਜੋ ਵਹਿਣ ਇਸ਼ਕ ਦੀ ਛੱਲ ਨੀ*
*ਇਸ਼ਕ ਨਾ ਧੀਏ ਸੇਜ ਫੁੱਲਾਂ ਦੀ, ਇਸ਼ਕ ਤਾਂ ਚੰਦਰਾ ਸਲ੍ਹ ਨੀ*

ਧੀ ਦੇ ਦੁੱਖ ਨੂੰ ਪਛਾਨਣ ਤੇ ਉਸ ਉੱਤੇ ਮਮਤਾ ਦੀ ਮੱਲ੍ਹਮ ਲਾਉਣ ਦਾ ਇਹ ਵੱਲ ਹੀ ਕਵੀ ਦੀ ਵਫ਼ਾ ਤੇ ਲਗਨ ਨੂੰ ਦੀਵਾ ਬਣਾ ਕੇ ਪੇਸ਼ ਕਰਦਾ ਹੈ।

ਜੇ ਵਿਰਕ ਨੇ ਸਮਾਜਕ ਪੀੜਾਂ ਨੂੰ ਉਜਾਗਰ ਕਰਨ ਲਈ ਧੀ-ਧਿਆਣੀ ਦਾ ਚਿੰਨ੍ਹ ਵਰਤਿਆ ਹੈ ਤਾਂ ਰਾਸ਼ਟਰ ਦੇ ਦੁੱਖ ਲਈ ਦੇਸ਼-ਵੰਡ ਦਾ ਬਿੰਬ। ਉਹ ਸੰਨ ਸੰਤਾਲੀ ਵੇਲੇ ਜ਼ਿੰਦਗੀ ਦੀ ਕਿਸ਼ਤੀ ਨੂੰ ਭੰਵਰ ਵਿਚ ਠੇਲ੍ਹਣ ਲਈ ਮੂੰਹ-ਜ਼ੋਰ ਹੋਏ ਦਰਿਆਵਾਂ ਨੂੰ ਦੋਸ਼ ਦਿੰਦਾ ਹੋਇਆ ਆਪਣੀ ਉਸ ਬੇਬਸੀ ਨੂੰ ਕੋਸਦਾ ਹੈ ਜਿਹੜੀ ਸਮਿਆਂ ਦੇ ਤੇਜ਼ ਤੂਫ਼ਾਨਾਂ ਨਾਲ ਨਿਪਟਣ ਦੇ ਯੋਗ ਨਾ ਹੋ ਸਕੀ। ਉਹ ਸਪਸ਼ਟ ਕਹਿੰਦਾ ਹੈ:

*ਹਮਸਾਏ ਮੇਰੇ ਸੋਹਣੇ ਮਿੱਤਰਾ, ਘੁੱਟ ਗਲਵਕੜੀ ਪਾ ਲਈਏ*
*ਅੱਖਾਂ ਦੇ ਵਿਚ ਅੱਖਾਂ ਪਾ ਕੇ, ਦਿਲ ਦੇ ਦਰਦ ਵੰਡਾ ਲਈਏ*
*ਜੋਹੀਏ ਨਾ ਤਾਕਤ ਇਕ ਦੂਜੇ ਦੀ, ਬਲਵਾਨ ਹਾਂ ਦੋਵੇਂ ਵਿਰਸੇ ਦੇ*
*ਨਫ਼ਰਤ ਦੇ ਨਾ ਨਾਗ ਪਾਲੀਏ, ਡੰਗਾਂ ਦੀ ਖੇਡ ਮੁਕਾ ਲਈਏ*
*ਸਾਡੀ ਬੋਲੀ ਸ਼ੈਲੀ ਸਾਂਝੀ ਏ, ਸਾਂਝੇ ਨੇ ਸੂਫ਼ੀ ਭਗਤ ਕਵੀ*
*ਆ ਰਾਵੀ ਦਿਆਂ ਪੱਤਣਾਂ ਉੱਤੇ, ਅਸੀਂ ਮੁੜ ਮੁਹੱਬਤਾਂ ਪਾ ਲਈਏ*
*ਦੋਹਾਂ ਦੇ ਰਿਸਦੇ ਜ਼ਖ਼ਮ ਸਦਾ, ਰੰਜਸ਼ਾਂ ਵੀ ਲੱਕ ਲੱਕ ਉੱਚੀਆਂ ਨੇ*
*ਕੁਝ ਤੂੰ ਭੁੱਲ ਜਾ ਕੁਝ ਮੈਂ ਭੁੱਲ ਜਾਂ, ਮੁੜ ਤੇਗਾਂ ਮਿਆਨ ਟਿਕਾਅ ਲਈਏ*

ਜਿੱਥੋਂ ਤਕ ਕਵਿਤਾ ਦੀ ਵਿਧਾ ਦਾ ਸੰਬੰਧ ਹੈ, ਸਰਬਜੀਤ ਨੇ ਗ਼ਜ਼ਲਾਂ ਤੇ ਗੀਤਾਂ ਤੋਂ ਬਿਨਾਂ ਟੱਪਿਆਂ ਦਾ ਇਕ ਬਦਲਵਾਂ ਰੂਪ ਵੀ ਪੇਸ਼ ਕੀਤਾ ਹੈ, ਜਿੱਥੇ ਉਹ ਥੋੜ੍ਹੇ ਸ਼ਬਦਾਂ ਵਿਚ ਵੱਡੀ ਗੱਲ ਕਹਿਣ ਵਿਚ ਸਫਲ ਹੋਇਆ ਹੈ:

- *ਸਾਥੋਂ ਚਾਨਣਾ ਵੀ ਰੁੱਸਿਆ ਏ*
  *ਕੱਲ੍ਹ ਸੀ ਜੋ ਹੱਸ ਚੜ੍ਹਿਆ, ਅੱਜ ਸੂਰਜਾ ਨਾ ਦਿੱਸਿਆ ਏ*



- *ਇਸ ਗੱਲ ਦਾ ਈ ਝੋਰਾ ਏ*
  *ਸ਼ਿਕਵੇ 'ਚ ਸਮਾ ਬੀਤਿਆ, ਛੇਤੀ ਸੱਜਣਾ ਦਾ ਤੋਰਾ ਏ*
- *ਜੂਨ ਰੁੱਖ ਦੀ ਹੀ ਮਿਲ ਜਾਂਦੀ*
  *ਵਿਹੜੇ ਸਾਡੇ 'ਵਾ ਆ ਕੇ, ਕਦੇ ਦੁੱਖੜੇ ਤਾਂ ਸੁਣ ਜਾਂਦੀ*

ਕੁਝ ਵੀ ਕਹੀਏ ਸਰਬਜੀਤ ਦਾ ਅਸਲੀ ਵਿਹੜਾ ਗੀਤਾਂ ਵਾਲਾ ਏ। ਸੁਰਜੀਤ ਪਾਤਰ ਦੇ ਸ਼ਬਦਾਂ ਵਿਚ 'ਉਸਦੇ ਗੀਤਾਂ ਵਿਚਲਾ ਆਪਮੁਹਾਰਾ ਵੇਗ ਬਹੁਤ ਮਧੁਰ ਤੇ ਦਿਲ ਟੁੰਬਵਾਂ ਹੈ'। ਮੈਂ ਆਪਣੀ ਗੱਲ ਉਸਦੇ ਇਕ ਗੀਤ ਦੀ ਆਖਰੀ ਪੰਗਤੀ ਨਾਲ ਖਤਮ ਕਰਦਾ ਹਾਂ ਜਿਹੜੀ ਵਿਰਕ ਦੀ ਰਚਨਾ ਦਾ ਹਰਫ਼-ਏ-ਆਖ਼ਿਰ ਵੀ ਹੈ ਤੇ ਇਕ ਤਰ੍ਹਾਂ ਨਾਲ ਪੰਜਾਹਾਂ ਦੀ ਉਮਰਾ ਵਿਚ ਕਵਿਤਾਵਾਂ ਨੂੰ ਪੁਸਤਕ ਰੂਪ ਦੇਣ ਦਾ ਉੱਤਰ ਵੀ:

*ਸੋਚਾਂ ਦੇ ਆਕਾਸ਼ ਵਿਚ ਰੰਗਾਂ ਦੀਆਂ ਗੁੱਡੀਆਂ, ਹੋਰ ਨਹੀਓਂ ਹੁੰਦੀਆਂ ਚੜ੍ਹਾ*
*ਸਾੜਦੀ ਏ ਪੱਛੋਂ ਦੀ ਪਉਣ ਸਾਨੂੰ ਤੱਤੜੀ, ਵਗੇ ਨਾ ਕੋਈ ਪੁਰੇ ਦੀ ਹਵਾ*
*ਰਾਹ ਛੱਡ ਨ੍ਹੇਰਿਆ ਵੇ ਯਾਦਾਂ ਦਿਆਂ ਚਾਨਣਾਂ ਨੂੰ, ਐਥੇ ਹੁਣ ਹੋਰ ਨਾ ਖਲੋ*
*ਕਾਲੀਆਂ ਨੇ ਰਾਤ ਚੰਨਾਂ, ਨੈਣੀਂ ਭਰ ਹੰਝੂਆਂ ਦੀ ਲੋਅ* ◻◻

-ਗੁਲਜ਼ਾਰ ਸਿੰਘ ਸੰਧੂ

## ਅੰਬਰ ਵੱਲ ਉਡਾਨ (ਨਾਵਲ) ਬਲਬੀਰ ਪਰਵਾਨਾ

ਬਲਬੀਰ ਪਰਵਾਨਾ ਪੰਜਾਬੀ ਗਲਪ ਦੇ ਖੇਤਰ ਦਾ ਸਮਰੱਥ ਰਚਨਾਕਾਰ ਹੈ। 'ਨਿੱਕੇ ਨਿੱਕੇ ਯੁੱਧ', 'ਆਪਣੇ ਆਪਣੇ ਮੋਰਚੇ', 'ਗਹਿਰ ਚੜ੍ਹੀ ਅਸਮਾਨ', 'ਕਥਾ ਇਸ ਯੁੱਗ ਦੀ' ਵਰਗੇ ਨਾਵਲਾਂ ਦੀ ਲੜੀਬੱਧ ਸਿਰਜਣਾ ਕਰਕੇ ਉਸਨੇ ਆਜ਼ਾਦੀ ਪਿੱਛੋਂ ਹੁਣ ਤਕ ਦੇ ਪੰਜਾਬੀ ਸਮਾਜਕ-ਸਭਿਆਚਾਰਕ ਪ੍ਰਬੰਧ ਵਿਚ ਆਏ ਬਦਲਾਵਾਂ ਨੂੰ ਮਾਰਕਸਵਾਦੀ (ਪ੍ਰਗਤੀਵਾਦੀ) ਦ੍ਰਿਸ਼ਟੀਕੋਣ ਤੋਂ ਪੇਸ਼ ਕਰਦਿਆਂ ਗਲਪੀ ਇਤਿਹਾਸਕਾਰੀ ਵਰਗਾ ਦਸਤਾਵੇਜ਼ੀ ਕਾਰਜ ਕੀਤਾ ਹੈ।

'ਅੰਬਰ ਵੱਲ ਉਡਾਨ' (ਪੰਨੇ 156, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਬਲਬੀਰ ਪਰਵਾਨਾ ਦਾ ਨਵਾਂ ਨਾਵਲ ਹੈ। ਇਹ ਨਾਵਲ ਪਿਛਲੇ ਦੋ ਦਹਾਕਿਆਂ ਦੌਰਾਨ ਪੰਜਾਬ ਦੇ ਸਮਾਜਕ ਅਰਥਚਾਰੇ ਉੱਤੇ ਕਾਰਪੋਰੇਟ ਸੈਕਟਰ ਦੇ ਵਧਦੇ ਪ੍ਰਭਾਵ ਤੋਂ ਉਪਜੇ ਗੰਭੀਰ ਸੰਕਟਾਂ ਨੂੰ ਰੌਚਿਕ ਕਥਾ-ਪ੍ਰਬੰਧ ਵਿਚ ਪੇਸ਼ ਕਰਦਾ ਹੈ। ਕੰਢੀ ਇਲਾਕੇ ਦੀਆਂ ਵੱਖਰੀਆਂ ਭੂਗੋਲਕ ਸਥਿਤੀਆਂ ਵਿਚ ਅਕਸਰ ਡਾਵਾਂਡੋਲ ਰਹਿੰਦੀ ਕਿਰਸਾਨੀ, ਸੰਸਕ੍ਰਿਤਕ ਮੁੱਲ-ਪ੍ਰਬੰਧ, ਪਰੰਪਰਕ ਜੀਵਨ-ਸ਼ੈਲੀ, ਸਭਿਆਚਾਰਕ ਮੁੱਲ-ਵਿਧਾਨ, ਰਿਸ਼ਤਾ-ਨਾਤਾ ਸਿਸਟਮ ਤੇ ਕੁੱਲ ਮਿਲਾ ਕੇ ਆਰਥਿਕ-ਸਮਾਜਕ ਜੀਵਨ 'ਤੇ ਨਵ-ਪੂੰਜੀਵਾਦ ਅਤੇ ਮੰਡੀ ਖਪਤਵਾਦ ਨੇ ਜਿਹੜਾ ਘਿਣਾਉਣਾ ਪ੍ਰਭਾਵ ਪਾਇਆ ਹੈ, ਇਸਦਾ ਲੜੀਬੱਧ ਪ੍ਰਗਟਾਵਾ ਇਸ ਨਾਵਲ ਵਿਚ ਮਿਲਦਾ ਹੈ। ਲੇਖਕ ਇਸ ਰਚਨਾ ਦੁਆਰਾ ਪੰਜਾਬ ਦੇ ਖੇਤੀ ਆਧਾਰਤ ਅਰਥਚਾਰੇ ਵਿਚ ਕਾਰਪੋਰੇਟ ਪੂੰਜੀ ਦੀ ਵਧਦੀ ਘੁਸਪੈਠ ਦੇ ਕਾਰਨਾਂ ਅਤੇ ਸਿੱਟਿਆਂ ਦੀ ਗਲਪੀ ਨਿਸ਼ਾਨਦੇਹੀ ਕਰਦਾ ਹੈ ਅਤੇ ਵਿਸ਼ਵੀਕਰਣ ਦੇ ਅੱਖਾਂ ਚੁੰਧਿਆਣ ਵਾਲੇ ਵਿਕਾਸ ਦੇ ਪਿਛੋਕੜ ਵਿਚ ਪੱਛਮ ਦੀ ਉਪਭੋਗੀ ਸੰਸਕ੍ਰਿਤੀ ਦੇ ਦਖਲ, ਜਿਨਸੀ ਰੁਚੀਆਂ ਦੇ ਫੈਲਾਅ, ਰਿਸ਼ਤਾ-ਨਾਤਾ ਪ੍ਰਬੰਧ ਦੇ ਵਿਗਾੜ, ਨਵੀਂ ਪੀੜ੍ਹੀ ਦੀ ਦਿਸ਼ਾਹੀਣਤਾ ਤੇ ਪੂੰਜੀ-ਪ੍ਰਾਪਤੀ ਦੀ ਅੰਨ੍ਹੀ ਦੌੜ ਵਿਚ ਖਤਮ ਹੋ ਰਹੀ ਨੈਤਿਕਤਾ ਸੰਬੰਧੀ ਦਸਤਾਵੇਜ਼ੀ ਪ੍ਰਵਚਨ ਦੀ ਉਸਾਰੀ ਕਰਦਾ ਹੈ। ਇਸ ਨਾਵਲ ਦੁਆਰਾ ਪੰਜਾਬ ਦੇ ਪੇਂਡੂ ਕਿਰਸਾਨੀ ਅਰਥਚਾਰੇ ਦਾ ਨਵਾਂ ਯਥਾਰਥ ਪਾਠਕਾਂ ਅੱਗੇ ਖੁੱਲ੍ਹਦਾ ਹੈ। ਇਹ ਯਥਾਰਥ ਸਮਕਾਲ ਦੇ ਸੰਕਟਸ਼ੀਲ ਵਰਤਾਰਿਆਂ ਦੀ ਥਾਹ ਪਾਉਂਦਾ ਹੈ ਜਿਸ ਵਿਚ ਪੂੰਜੀਵਾਦ ਦਾ ਕਾਰਪੋਰੇਟ ਚਿਹਰਾ ਪੰਜਾਬੀ ਸਮਾਜ ਨੂੰ ਉਸ ਦੀਆਂ ਜੜ੍ਹਾਂ ਤੋਂ ਤੋੜਦਾ,

'ਆਧੁਨਿਕਤਾ' ਦੇ ਨਾਂ ਹੇਠ ਪੂੰਜੀ ਪ੍ਰਧਾਨ ਜੀਵਨ ਸ਼ੈਲੀ ਨਾਲ ਜੋੜਦਾ ਹੈ। ਇਸ ਜੀਵਨ ਸ਼ੈਲੀ ਵਿਚ ਸਭਿਆਚਾਰਕ ਕਦਰਾਂ-ਕੀਮਤਾਂ, ਨੈਤਿਕਤਾ, ਰਿਸ਼ਤੇ, ਮੁਹੱਬਤੀ ਸਰੋਕਾਰ, ਪਰੰਪਰਾਵਾਂ ਤੇ ਸਮੁੱਚਾ ਸੰਵੇਦਨਾ ਸੰਸਾਰ ਪਿੱਛੇ ਰਹਿ ਜਾਂਦਾ ਹੈ। ਜਦ ਕਿ ਵਿੱਤੀ ਪੂੰਜੀ ਦੇ ਬੇਰੋਕ ਪ੍ਰਵਾਹ ਤੋਂ ਉਪਜਦੀ ਗਲੈਮਰ ਤੇ ਅਮੀਰ ਬਣਨ ਦੀ ਅੰਨ੍ਹੀ ਲਾਲਸਾ ਕੇਂਦਰ ਵਿਚ ਆ ਟਿਕਦੀ ਹੈ। ਪਿਛਲੇ ਇਕ ਦਹਾਕੇ ਤੋਂ ਪੰਜਾਬੀ ਸਮਾਜ ਵਿਚ ਛੋਟੀ ਕਿਸਾਨੀ, ਮਜ਼ਦੂਰ ਵਰਗ, ਸ਼ਹਿਰੀ ਮੱਧ ਵਰਗ, ਦਲਿਤ ਤੇ ਹੋਰ ਮਿਹਨਤਕਸ਼ ਸਮੂਹ ਆਰਥਿਕ ਉਦਾਰੀਕਰਨ ਦੀ ਲਪੇਟ ਵਿਚ ਆ ਕੇ ਨਿਰੰਤਰ ਨਿਘਾਰ ਵੱਲ ਜਾ ਰਹੇ ਹਨ। ਵਿੱਤੀ ਪੂੰਜੀ ਦੇ ਬੇਰੋਕ ਪ੍ਰਵਾਹ ਨਾਲ ਜਿੱਥੇ ਬਹੁ ਕੌਮੀ ਕੰਪਨੀਆਂ ਦੇ ਸਿੰਘਾਸਨ ਉੱਚੇ ਹੋ ਰਹੇ ਹਨ ਉੱਥੇ ਹੀ ਵਾਵਰੋਲੇ ਵਾਂਗ ਆਈ ਆਰਥਿਕ-ਸਮਾਜਕ ਨਾ ਬਰਾਬਰੀ ਨੇ ਲੋਕਾਂ ਦੀ ਮਾਨਸਿਕ ਤੇ ਆਰਥਿਕ ਲੁੱਟ ਦੇ ਸਭ ਹੱਦ ਬੰਨੇ ਤੋੜ ਦਿੱਤੇ ਹਨ।

ਬਲਬੀਰ ਪਰਵਾਨਾ ਦਾ ਇਹ ਨਾਵਲ ਕੰਢੀ ਇਲਾਕੇ ਦੇ ਭੂਗੋਲਕ, ਸਮਾਜਕ, ਆਰਥਿਕ ਤੇ ਸਭਿਆਚਾਰਕ ਸਰੋਕਾਰਾਂ ਦੀ ਥਾਹ ਪਾਉਂਦਾ ਹੈ ਪਰ ਨਾਲ ਹੀ ਇਸ ਅਰਥਚਾਰੇ ਵਿਚ ਕਾਰਪੋਰੇਟ ਸੈਕਟਰ ਦੀ ਵਧਦੀ ਘੁਸਪੈਠ ਤੋਂ ਉਪਜਦੇ ਸੰਕਟਾਂ ਦਾ ਬੜੀ ਬਾਰੀਕਬੀਨੀ ਨਾਲ ਚਿਤਰਨ ਕਰਦਾ ਹੈ। ਨਾਵਲ ਦੇ ਗਲਪੀ ਵਰਤਾਰੇ ਨਵ-ਪੂੰਜੀਵਾਦ ਦੇ ਮੌਜੂਦਾ ਦੌਰ ਵਿਚ ਵਿਕਾਸ ਦੇ ਅਸਾਵੇਂ ਹੜ੍ਹ ਵਿਚ ਪਰੰਪਰਕ ਪੰਜਾਬੀ ਸਮਾਜ ਦੇ ਮੰਡੀਵਾਦੀ ਰੁਝਾਨਾਂ ਅਤੇ ਉਪਭੋਗੀ ਸਭਿਆਚਾਰ ਵੱਲ ਵਧਣ ਦੀ ਨਿਸ਼ਾਨੇਹੀ ਕਰਦੇ ਹਨ। ਨਾਵਲ ਵਿਚ ਇਸ ਵਰਤਾਰੇ ਦਾ ਕੇਂਦਰ ਕੰਢੀ ਇਲਾਕੇ ਦਾ ਨੀਮ ਪਹਾੜੀ ਪਿੰਡ ਜ਼ਾਹਰਕੋਟ ਬਣਦਾ ਹੈ। ਇਸ ਪਿੰਡ ਦੀ ਕੁਦਰਤੀ ਧਰੋਹਰ, ਛੋਟੀ ਕਿਸਾਨੀ, ਸੀਮਤ ਅਰਥਚਾਰੇ ਤੇ ਪਰੰਪਰਕ ਕਦਰਾਂ-ਕੀਮਤਾਂ ਉੱਤੇ ਨਵੀਂ ਪੂੰਜੀਵਾਦੀ ਵਿਵਸਥਾ ਤੇ ਖਪਤ ਸਭਿਆਚਾਰ ਦੀਆਂ ਗਿਰਝ-ਨਜ਼ਰਾਂ ਪੈਂਦੀਆਂ ਹਨ। ਇਸਦਾ ਦਿਸਦਾ ਪ੍ਰਗਟਾਵਾ ਭੂ-ਮਾਫੀਆ ਦੀ ਬੁਰਛਾਗਰਦੀ, ਪ੍ਰਾਪਰਟੀ ਡੀਲਰਾਂ ਦੀ ਲੁੱਟ, ਮਾਈਨਿੰਗ ਦੀ ਖੁੱਲ੍ਹ, ਰਿਜ਼ੋਰਟ ਸੈਂਟਰਾਂ ਤੇ ਪੈਲੇਸਾਂ ਦੀ ਸਥਾਪਤੀ ਨਾਲ ਹੁੰਦਾ ਹੈ ਪਰ ਇਸਦਾ ਲੁਕਵਾਂ ਅਸਰ ਪੇਂਡੂ ਲੋਕਾਂ ਨੂੰ ਰਾਤੋ-ਰਾਤ ਅਮੀਰ ਹੋਣ ਦੇ ਸੁਪਨਿਆਂ ਦੇ ਰੂਪ ਵਿਚ ਮਿਲਦਾ ਹੈ। ਇਹ ਸੁਪਨੇ ਪ੍ਰਿਤਪਾਲ ਵਰਗੀਆਂ ਕੁੜੀਆਂ ਨੂੰ ਸੰਘਾ ਰਿਜ਼ੋਰਟ ਵਿਚ ਰਿਸੈਪਸ਼ਨਿਸਟ ਲੱਗ ਕੇ ਵੇਸਵਾ ਬਿਰਤੀ ਦਾ ਧੰਦਾ ਕਰਨ ਵੱਲ ਪ੍ਰੇਰਤ ਕਰਦੇ ਹਨ। ਫਿਰ ਗਲੈਮਰੀ ਦੁਨੀਆਂ ਦੀ ਚਕਾਚੌਂਧ ਵਿਚ ਕਾਮ ਦੀਆਂ ਅਤਿ ਘ੍ਰਿਣਤ ਰੁਚੀਆਂ, ਪੈਸੇ ਦੁਆਲੇ ਘੁੰਮਦੇ ਜਾਇਜ਼-ਨਾਜਾਇਜ਼ ਰਿਸ਼ਤੇ, ਟੁੱਟਦੇ ਜੀਵਨ-ਮੁੱਲ, ਰਿਸ਼ਤਿਆਂ ਦਾ ਵਸਤੂਕਰਨ, ਨੈਤਿਕਤਾ ਦਾ ਖਿੰਡਾਅ ਅਤੇ ਨਵੀਂ ਪੀੜ੍ਹੀ ਦੀ ਪੂੰਜੀ ਕੇਂਦਰਤ ਅੰਬਰ ਵੱਲ ਉਡਾਣ ਦੇ ਅਨੇਕਾਂ ਪ੍ਰਸੰਗ ਨਾਵਲੀ ਪ੍ਰਵਚਨ ਦਾ ਹਿੱਸਾ ਬਣ ਕੇ ਉਭਰਦੇ ਹਨ। ਪਾਲੀ ਵਰਗੀ ਕੁੜੀ ਦਾ ਵਿਆਹ-ਸੰਸਥਾ ਤੋਂ ਦੂਰ ਰਹਿਣਾ ਤੇ ਸੰਘਾ ਫਾਰਮ ਦਾ ਨੁਮਾਇਸ਼ੀ ਰੂਪ ਬਣਨਾ ਇਸੇ ਪ੍ਰਵਚਨ ਦੀ ਕੇਂਦਰੀ ਕੜੀ ਬਣਦਾ ਹੈ।

"ਸੰਘੇ ਵੱਲੋਂ ਤੋਹਫਿਆਂ ਦੇ ਰੂਪ 'ਚ ਅਦਾਇਗੀਆਂ ਨੇ ਹੀ ਉਸਦੇ ਮਨ 'ਚ ਪਾਇਆ ਸੀ, ਕਿਉਂ ਨਾ ਇਸ ਖੂਬਸੂਰਤੀ ਨੂੰ ਕੈਸ਼ ਕਰਵਾਇਆ ਜਾਵੇ। ਸੁਹਣੀ ਹਾਂ, ਸਮਾਰਟ ਹਾਂ, ਫਿਰ ਮੈਂ ਕਿਉਂ ਘੁੱਟ ਘੁੱਟ ਕੇ ਘਰ ਦੀ ਗ਼ਰੀਬੀ 'ਚ ਸਹਿਕਾਂ, ਪਛੜੇ ਹੋਏ ਮਾਹੌਲ ਦੀ ਸ਼ਿਕਾਰ ਹੋਵਾਂ।"

ਇਸ ਤੋਂ ਪਹਿਲਾਂ ਲੇਖਕ ਨਾਵਲ ਦੇ ਸੂਚਨਾਵੀ ਬਿਰਤਾਂਤ ਵਿਚ ਮੁਕੇਰੀਆਂ ਤਹਿਸੀਲ ਦੇ ਨੀਮ ਪਹਾੜੀ ਪਿੰਡਾਂ ਵਿਚ ਪੂੰਜੀ ਕੇਂਦਰਤ ਕਾਰਪੋਰੇਟ ਵਿਕਾਸ ਮਾਡਲ ਦੀ ਭੇਂਟ ਚੜ੍ਹੀ ਕਿਰਸਾਨੀ ਤੇ ਕੁਦਰਤੀ ਧਰੋਹਰ ਨੂੰ ਬਿਰਤਾਂਤ ਦੇ ਮੂਲ ਆਧਾਰ ਵਜੋਂ ਪੇਸ਼ ਕਰਦਾ ਹੈ। ਪਿਛਲੇ ਕਰੀਬ ਡੇਢ ਦਹਾਕਿਆਂ ਦੇ ਕਾਲਕੀ ਵਰਤਾਰੇ ਵਿਚ ਇਸ ਪੇਂਡੂ ਸਮਾਜਕ ਪ੍ਰਬੰਧ ਉੱਤੇ ਪੂੰਜੀਵਾਦੀ ਵਿਕਾਸ ਮਾਡਲ ਦੇ ਪਰਛਾਵੇਂ ਤੇ ਇਸ ਤੋਂ ਉਪਜੇ ਸੰਕਟਾਂ ਦੀ ਨਿਸ਼ਾਨਦੇਹੀ ਕਰਨ ਲਈ ਲੇਖਕ ਪਿੰਡਾਂ ਦੇ ਬਜ਼ੁਰਗ ਪਾਤਰਾਂ ਦੀਆਂ ਗੱਲਾਂ ਤੇ ਘਟਨਾਵੀ ਪ੍ਰਸੰਗਾਂ ਨੂੰ ਆਧਾਰ ਬਣਾਉਂਦਾ ਹੈ। ਇਹਨਾਂ



ਪ੍ਰਸੰਗਾਂ ਤਹਿਤ ਇਸ ਇਲਾਕੇ ਦੀ ਭੂਗੋਲਕ ਇਤਿਹਾਸਕਤਾ ਦਾ ਬਿਆਨ ਲੇਖਕ ਦੀ ਗਲਪੀ ਯੋਗਤਾ ਤੇ ਅਨੁਭਵ ਦਾ ਪ੍ਰਗਟਾਵਾ ਕਰਦਾ ਹੈ। ਇਸ ਅਧੀਨ ਹਰੇ ਇਨਕਲਾਬ ਦੇ ਸਿੱਧੇ ਸੰਕਟਾਂ ਤੋਂ ਬਚੀ ਕੰਢੀ ਇਲਾਕੇ ਦੀ ਪ੍ਰਕਿਰਤਕ ਮਾਹੌਲ ਵਾਲੀ ਖੇਤੀ ਕਾਰਪੋਰੇਟ ਵਿਕਾਸ ਮਾਡਲ ਦੀ ਸਿੱਧੀ ਭੇਟ ਚੜ੍ਹਦੀ ਜਾਂਦੀ ਹੈ। ਇਲਾਕੇ ਵਿਚ ਸਸਤੇ ਭਾਅ ਖਰੀਦੀਆਂ ਜ਼ਮੀਨਾਂ 'ਤੇ ਉਸਰਦੇ ਪੈਲਸ, ਰਿਜ਼ੋਰਟ, ਖਪਤਵਾਦੀ ਅਦਾਰੇ ਪੂੰਜੀਵਾਦ ਦੇ ਵਿਕਰਾਲ ਪੰਜੇ ਦੀ ਪਕੜ ਮਜ਼ਬੂਤ ਕਰਦੇ ਹਨ, ਜਿਹਨਾਂ ਨਾਲ ਇਲਾਕੇ ਦੀ ਪਰੰਪਰਕ ਰਹਿਤਲ, ਕੁਦਰਤੀ ਧਰੋਹਰ ਤੇ ਸਹਿਜ ਜੀਵਨ-ਸ਼ੈਲੀ ਉਪਭੋਗੀ ਕਲਚਰ ਦੀਆਂ ਅਲਾਮਤਾਂ ਵਸ ਪੈ ਜਾਂਦੀ ਹੈ।

ਉਕਤ ਵਰਤਾਰਿਆਂ ਨੂੰ ਦਸਾਉਂਦਾ ਜ਼ਾਹਰਕੋਟ ਵਿਚ ਖੁੱਲ੍ਹਿਆ ਸੰਘਾ ਰਿਜ਼ੋਰਟ ਤੇ ਇੱਥੇ ਕੰਮ ਕਰਦੀ ਪ੍ਰਿਤਪਾਲ (ਪਾਲੀ) ਦੀ ਗਲੈਮਰੀ ਜੀਵਨ-ਸ਼ੈਲੀ ਸਮੁੱਚੀ ਸਭਿਆਚਾਰਕ ਰਹਿਤਲ 'ਤੇ ਆਉਂਦੇ ਖਪਤਵਾਦੀ ਰੁਝਾਨਾਂ ਦੀ ਪ੍ਰਤੀਨਿਧਤਾ ਕਰਦੇ ਹਨ। ਪਾਲੀ ਪੂੰਜੀ ਪ੍ਰਾਪਤੀ ਦੀ ਅੰਨ੍ਹੀ ਦੌੜ ਵਿਚ ਆਪਣੀ ਮਾਂ ਮੀਤੋ ਦੇ ਕਿਸੇ ਟਰੱਕ ਡਰਾਈਵਰ ਨਾਲ ਨਾਜਾਇਜ਼ ਸੰਬੰਧਾਂ ਨੂੰ ਅਣਦੇਖਿਆਂ ਕਰਦੀ ਹੈ ਜਦ ਕਿ ਪਾਲੀ ਦਾ ਪਿਤਾ ਆਪਣੇ ਨਸ਼ੇੜੀ ਸੁਭਾਅ ਤੇ ਭਰਾ ਪਾਲ ਵਿਦੇਸ਼ ਜਾਣ ਦੀ ਲਲ੍ਹਕ ਵਿਚ ਸਮਝੌਤਾਵਾਦੀ ਬਿਰਤੀ ਦੇ ਅਨੁਸਾਰੀ ਹੋ ਜਾਂਦੇ ਹਨ। ਪੂੰਜੀਵਾਦੀ ਵਿਵਸਥਾ ਦੇ ਖਪਤਵਾਦੀ ਰੁਝਾਨਾਂ ਕਾਰਨ ਰਿਸ਼ਤਿਆਂ ਦੇ ਬਦਲਦੇ ਸੁਭਾਅ, ਨੈਤਿਕਤਾ ਦੇ ਡੋਲਦੇ ਪ੍ਰਤਿਮਾਨ, ਟੁੱਟਦੇ ਪਰਿਵਾਰਕ ਸੰਸਕਾਰ ਤੇ ਤੇਜ਼-ਤਰਾਰ ਜੀਵਨ-ਸ਼ੈਲੀ ਵਿਚ ਆਉਂਦੇ ਨਿਜਮੁਖੀ ਬਦਲਾਅ ਨਾਵਲੀ ਘਟਨਾਵਾਂ ਤੇ ਕਥਾ ਪਰਿਸਥਿਤੀਆਂ ਅੰਦਰ ਬਾਖੂਬੀ ਪੇਸ਼ ਹੋਏ ਹਨ। ਇਸ ਪ੍ਰਸੰਗ ਵਿਚ ਪਾਲੀ ਦਾ ਆਪਣੇ ਸਕੂਲ ਸਮੇਂ ਦੌਰਾਨ ਜੱਗੀ ਨਾਲ ਪਿਆਰ, ਸੰਘਾ ਰਿਜ਼ੋਰਟ ਦੇ ਮਾਲਕ ਨਾਲ ਰੰਗ ਰਲੀਆਂ, ਰਿਜ਼ੋਰਟ ਵਿਚ ਆਉਂਦੇ ਐਨ. ਆਰ. ਆਈ. ਨਾਲ ਨਿਜੀ ਦੌਰੇ, ਸ਼ੋਅਰੂਮ ਦੇ ਮਾਲਕ ਠਾਕਰ ਨਾਲ ਪ੍ਰੇਮ ਸੰਬੰਧ ਤੇ ਆਖਿਰ ਨੈਤਿਕਤਾ ਵਿਹੂਣੀ ਤੇ ਪੂੰਜੀ ਪ੍ਰਧਾਨ ਜੀਵਨ-ਸ਼ੈਲੀ ਵੱਲ ਮੋੜਾ, ਰਿਸ਼ਤਿਆਂ ਵਿਚਲੀ ਨਿਰੋਲ ਕਾਮੁਕ ਖਿੱਚ, ਜਿਸਮ ਦੀ ਨੁਮਾਇਸ਼ ਨਾਲ ਪੂੰਜੀ ਇਕੱਤਰ ਕਰਨ ਤੇ ਪਾਸ਼ਵਿਕ ਰੁਚੀਆਂ ਧਾਰਨ ਕਰਨ ਦੀ ਹੋੜ ਆਦਿ ਵਰਤਾਰੇ ਨਾਵਲੀ ਟੈਕਸਟ ਵਿਚ ਉਭਰਵੇਂ ਰੂਪ ਵਿਚ ਹਾਜ਼ਰ ਰਹਿੰਦੇ ਹਨ।

ਪਾਲੀ ਦੀ ਸੋਚ ਵਿਚ ਘਰ ਕਰ ਚੁੱਕਿਆ ਪਦਾਰਥਵਾਦ ਉਸਦੇ ਹਰ ਨਾਜਾਇਜ਼ ਵਰਤਾਰੇ ਨੂੰ ਮਾਨਸਿਕ ਪ੍ਰਵਾਨਗੀ ਦੇਂਦਾ ਰਹਿੰਦਾ ਹੈ।

"ਇਹ ਇੰਨੇ ਕੰਟਰਾਸੈਪਟਿਵ ਇਸ ਲਈ ਹੀ ਮਾਰਕੀਟ ਵਿਚ ਉਪਲਬਧ ਹਨ ਕਿ ਜਿਸਮ ਦੇ ਸੁਹੱਪਣ ਨੂੰ ਖੁੱਲ੍ਹ ਕੇ ਮਾਣਿਆ ਜਾਵੇ। ਭਰਪੂਰ ਹੋ ਕੇ ਜੀਵਿਆ ਜਾਏ।" (ਪੰਨਾ 60)

"ਪੌਲ ਤੂੰ ਸੁਹਣੀ ਹੈਂ ਸਮਾਰਟ ਹੈਂ...ਚੇਂਜ ਯੂਅਰ ਲਾਈਫ ਸਟਾਈਲ...ਪੁੱਟ ਯੂਅਰ ਸਟੈਪਸ ਵਿਦ ਦੀ ਨਿਊ ਵਰਲਡ...ਦੀ ਵਰਲਡ ਆਫ ਡਰੀਮਸ..." (ਪੰਨਾ 62)

"ਸ਼ਾਇਦ ਉਹ ਮੇਰੇ ਨਾਲ ਸੌਣ ਦੀ ਕੀਮਤ ਮੈਨੂੰ ਦੇ ਗਿਆ। ਇਸਨੂੰ ਪਾਲੀ ਨੇ ਆਪਣੇ ਮਨ ਦਾ ਨਾਸੂਰ ਨਾ ਬਣਨ ਦਿੱਤਾ। ਪਏ ਢੱਠੇ ਖੂਹ 'ਚ। ਜੇ ਉਸ ਨੇ ਮੌਜ ਕੀਤੀ ਹੈ ਤਾਂ ਮੈਂ ਵੀ ਕਰਦੀ ਰਹੀ ਹਾਂ...ਸੌਦਾ ਤਾਂ ਮਾੜਾ ਨਹੀਂ ਏਨੇ ਪੈਸਿਆਂ 'ਚ।" (ਪੰਨਾ 63)

ਨਾਵਲ ਵਿਚ ਲੇਖਕ ਨੇ ਨਵੀਂ ਪੀੜ੍ਹੀ ਦੇ ਆਦਰਸ਼-ਵਿਹੂਣੇ ਤੇ ਵਿਅਕਤੀਗਤ ਹਿਰਸਾਂ ਦੀ ਪ੍ਰਾਪਤੀ ਲਈ ਰਿਸ਼ਤਿਆਂ ਦਾ ਘਾਣ ਕਰਨ ਤੇ ਦੋਹਰੀ ਕਿਸਮ ਦੀ ਅੱਯਾਸ਼ੀ ਭਰੀ ਜੀਵਨ ਸ਼ੈਲੀ ਅਪਨਾਉਣ ਦੇ ਅਨੇਕਾ ਗਲਪੀ ਪ੍ਰਸੰਗ ਪੇਸ਼ ਕੀਤੇ ਹਨ। ਕਈ ਵਾਰੀ ਇਹ ਪ੍ਰਸੰਗ ਨਾਜਾਇਜ਼ ਰਿਸ਼ਤਿਆਂ ਦੇ ਜਿਸਮਾਨੀ ਮਿਲਾਪ ਨੂੰ ਹਲਕੇ ਸੁਹਜ ਸ਼ਾਸਤਰ ਵਿਚ ਪੇਸ਼ ਕਰਦੇ ਦਿਸਦੇ ਹਨ ਤੇ ਲੇਖਕ ਦੀ ਵਿਚਾਰਧਾਰਕ ਸੁਰ ਇਹਨਾਂ ਪ੍ਰਸੰਗਾਂ ਪਿਛਲੇ ਕਾਰਨਾਂ ਨੂੰ ਸੰਵਾਦੀ ਲਹਿਜੇ ਵਿਚ ਪੇਸ਼ ਕਰਨ ਨਾਲੋਂ ਆਰੋਪਤ ਰੂਪ ਵਿਚ ਪੇਸ਼ ਕਰਦੀ ਹੈ।

ਨਾਵਲ ਵਿਚ ਲੇਖਕ ਕਾਮਰੇਡ ਗੁਰਦਿਆਲ ਸਿੰਘ ਦੇ ਪਾਤਰ ਦੁਆਰਾ ਇਲਾਕੇ ਨੂੰ ਪੂੰਜੀਵਾਦੀ ਪ੍ਰਬੰਧ ਦੇ ਘਿਨਾਉਣੇ ਸੰਸਾਰ ਵਿਰੁੱਧ ਜਾਗਰਿਤ ਕਰਨ ਨੂੰ ਕੁਝ ਤੇਜ਼-ਤਰਾਰ ਘਟਨਾਵਾਂ ਦੇ ਹਵਾਲੇ ਨਾਲ ਪੇਸ਼ ਕਰਦਾ ਹੈ ਪਰ ਇਹ ਪਾਤਰ ਨਾਵਲੀ ਰਚਨਾ ਦੇ ਸੰਗਠਤ ਰੂਪ ਵਿਚ ਕਿਸੇ ਠੋਸ ਵਿਕਾਸ ਦਿਸ਼ਾਂ ਵੱਲ ਨਹੀਂ ਜਾਂਦਾ। ਪਰਵਾਸ ਧਾਰਨ ਕਰਨ ਦੀ ਇਛੁੱਕ ਪਾਲੀ ਦੇ ਭਰਾ ਵਰਗੀ ਨੌਜੁਆਨ ਪੀੜ੍ਹੀ ਦਾ ਦੁਖਾਂਤ ਛੋਟੀ ਕਿਰਸਾਨੀ 'ਚੋਂ ਖਾਰਜ ਹੋ ਕੇ ਅਸਿੱਖਿਅਤ ਬੇਰੁਜ਼ਗਾਰਾਂ ਦੀਆਂ ਵਿਹਲੜ ਤੇ ਲੱਚਰਵਾਦੀ ਰੁਚੀਆਂ, ਪੇਂਡੂ ਔਰਤਾਂ ਦਾ ਸੰਕਟਮਈ ਅਸਤਿਤਵ ਅਤੇ ਪੂੰਜੀ ਦੇ ਬੇਰੋਕ ਵਹਿਣ ਅੱਗੇ ਭੂਗੋਲਕ ਤੇ ਸਭਿਆਚਾਰਕ ਪ੍ਰਦੂਸ਼ਣ ਦੇ ਵਧਣ ਨਾਲ ਜੁੜੇ ਘਟਨਾਵੀਂ ਵੇਰਵਿਆਂ ਨੂੰ ਰਚਨਾਕਾਰ ਨੇ ਪਿੱਛਲਝਾਤ ਤੇ ਮਨਬਚਨੀ ਕਥਾ ਜੁਗਤਾਂ ਨਾਲ ਪੇਸ਼ ਕੀਤਾ ਹੈ।

ਨਾਵਲ ਦੀ ਪ੍ਰਿਤਪਾਲ ਉਰਫ ਪਾਲੀ ਦੇ ਪਰਿਵਾਰਕ ਸਰੋਕਾਰਾਂ ਨੂੰ ਆਧਾਰ ਬਣਾ ਕੇ ਸਮਕਾਲ ਦੇ ਪੂੰਜੀ ਕੇਂਦਰਤ ਸਮਾਜਕ ਅਰਥਾਚਾਰੇ ਵਿਚ ਰਿਸ਼ਤਿਆਂ ਦੇ ਵਸਤੂਕਰਨ ਤੇ ਪਦਾਰਥਵਾਦੀ ਰੁਚੀਆਂ ਦੇ ਫੈਲਾਅ ਦੀ ਬਿੰਬਕਾਰੀ ਲੇਖਕ ਦੀ ਡੂੰਘੀ ਗਲਪੀ ਸਮਰੱਥਾ ਦਾ ਪ੍ਰਮਾਣ ਹੈ। ਲੇਖਕ ਨੇ ਦੁਖਾਂਤ ਤੇ ਵਿਡੰਬਨਾ ਦੀ ਗਲਪੀ ਸੂਝ ਦੁਆਰਾ ਪੂੰਜੀ ਪ੍ਰਧਾਨ ਜੀਵਨ ਜਾਚ ਦੇ ਗਲੈਮਰੀ ਸੰਸਾਰ ਦਾ ਕੱਚਸੱਚ ਪਾਠਕਾਂ ਅੱਗੇ ਪੇਸ਼ ਕੀਤਾ ਹੈ, ਜਿਸ ਵਿਚ ਚਮਕ ਦਮਕ ਵਾਲਾ ਜਲੌਅ ਵਿਕਾਸ ਦੇ ਕਾਲੇ ਚਾਨਣ ਨਾਲ ਨਾਵਲੀ ਪਾਤਰਾਂ ਦੀਆਂ ਅੱਖਾਂ ਚੁੰਧਿਆ ਦਿੰਦਾ ਹੈ। ਆਪਣੀ ਰਹਿਤਲ, ਭਾਸ਼ਾ, ਪਿਆਰ, ਸਲੀਕਾ ਤੇ ਮੂਲ ਜੜ੍ਹਾਂ ਤੋਂ ਟੁੱਟਦੇ ਇਸ ਨਾਵਲ ਦੇ ਪਾਤਰ ਦਿਸ਼ਾਹੀਣ ਹੋ ਕੇ ਭਟਕਦੇ ਹਨ। ਆਪਣੀ ਮਿੱਟੀ 'ਚੋਂ ਉੱਗਿਆ ਵਿਚਾਰਧਾਰਕ ਬਦਲ ਹੀ ਇਹਨਾਂ ਦੀ ਦਿਸ਼ਾ ਤੇ ਦਸ਼ਾ ਦਾ ਸੁਧਾਰਕ ਹੋ ਸਕਦਾ ਹੈ।

ਬਲਬੀਰ ਪਰਵਾਨਾ ਨੇ ਨਾਵਲ ਨੂੰ ਆਂਚਲਿਕ ਭਾਸ਼ਾ ਤੋਂ ਨਿਰਲੇਪ ਰੱਖਣ ਦੇ ਬਾਵਜੂਦ ਜਿਸ ਕਿਸਮ ਦੀ ਕਿਰਸਾਨੀ ਤੇ ਭੂਗੋਲਕ ਦ੍ਰਿਸ਼ਕਾਰੀ ਕੀਤੀ ਹੈ, ਉਹ ਖ਼ੂਬਸੂਰਤ ਹੈ। ਇਹ ਨਾਵਲ ਪੰਜਾਬੀ ਨਾਵਲ ਪਰੰਪਰਾ ਵਿਚ ਕੰਢੀ ਇਲਾਕੇ ਦੀ ਕਿਰਸਾਨੀ ਤੇ ਬਦਲਦੇ ਪੂੰਜੀਵਾਦੀ ਵਿਕਾਸ ਮਾਡਲਾਂ ਦੇ ਪ੍ਰਭਾਵ ਤੋਂ ਵਿਕ੍ਰਤ ਹੋ ਰਹੇ ਸਭਿਆਚਾਰ ਦੀ ਬਿੰਬਕਾਰੀ ਕਰਨ ਪੱਖੋਂ ਨਵਾਂ ਵਾਧਾ ਕਰਦਾ ਹੈ। ਰੌਚਿਕ ਵਾਰਤਾਲਾਪ, ਦਿਲਚਸਪ ਘਟਨਾਕ੍ਰਮ, ਕਥਾਨਕ ਦੀ ਸੰਖੇਪਤਾ ਤੇ ਯਥਾਰਥਕ ਪਹੁੰਚ-ਦ੍ਰਿਸ਼ਟੀ ਕਾਰਨ ਲੇਖਕ ਦਾ ਇਹ ਨਾਵਲ ਵਿਸ਼ਵੀਕਰਨ ਦੀਆਂ ਨੀਤੀਆਂ ਤੋਂ ਉਪਜਦੇ ਸਭਿਆਚਾਰਕ ਸੰਕਟਾਂ ਨੂੰ ਪ੍ਰਸਤੁਤ ਕਰਨ ਵਾਲਾ ਅਹਿਮ ਗਲਪੀ ਦਸਤਾਵੇਜ਼ ਹੈ।□□

-ਜੇ. ਬੀ. ਸੇਖੋਂ

## ਮਰਨ ਰੁੱਤ (ਕਹਾਣੀ ਸੰਗ੍ਰਹਿ) ਭਗਵੰਤ ਰਸੂਲਪੁਰੀ

ਸਮਕਾਲ ਵਿਚ ਲਿਖਣ ਵਾਲੇ ਪੰਜਾਬੀ ਕਹਾਣੀਕਾਰਾਂ ਵਿਚ ਭਗਵੰਤ ਰਸੂਲਪੁਰੀ ਅਜਿਹਾ ਉੱਭਰਵਾਂ ਹਸਤਾਖਰ ਹੈ ਜਿਸਨੇ ਦਲਿਤ ਵਰਗ ਦੇ ਜੀਵਨ-ਯਥਾਰਥ ਨੂੰ ਪੇਸ਼ ਕਰਦਿਆਂ ਪੰਜਾਬੀ ਕਹਾਣੀ ਵਿਚ ਜ਼ਿਕਰਯੋਗ ਵਿਚਾਰਧਾਰਕ ਵਾਧਾ ਕੀਤਾ ਹੈ। ਇਸ ਦੇ ਨਾਲ ਹੀ ਉਹ ਤ੍ਰੈਮਾਸਿਕ ਸਾਹਿਤਕ-ਪੱਤਰ 'ਕਹਾਣੀਧਾਰਾ' ਵਿਚ ਦਲਿਤ ਜੀਵਨ, ਸਮਾਜ ਤੇ ਸਭਿਆਚਾਰ ਨਾਲ ਸੰਬੰਧਤ ਸਾਹਿਤਕ ਤੇ ਸਮਾਜ-ਸ਼ਾਸਤਰੀ ਸਮੱਗਰੀ ਨੂੰ ਸੰਪਾਦਤ ਕਰਕੇ ਇਸਨੂੰ ਮੁਖਧਾਰਾ ਦੇ ਪੰਜਾਬੀ ਸਾਹਿਤ, ਸਮਾਜ ਤੇ ਸਭਿਆਚਾਰ ਵਿਚ ਨਿਵੇਕਲੀ ਪਛਾਣ ਪ੍ਰਦਾਨ ਕਰਨ ਦਾ ਆਪਣੇ ਹਿੱਸੇ ਆਇਆ ਰਚਨਾਤਮਕ ਫਰਜ਼ ਵੀ ਨਿਭਾਅ ਰਿਹਾ ਹੈ।

ਸ਼ਾਇਦ ਏਸੇ ਲਈ ਹੀ ਰਸੂਲਪੁਰੀ ਆਪਣੇ ਤੀਸਰੇ ਕਹਾਣੀ ਸੰਗ੍ਰਹਿ 'ਮਰਨ ਰੁੱਤ' (ਪੰਨੇ 136, ਮੁੱਲ 150, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਵਿਚ ਸਿਰਜਤ ਆਪਣੇ ਪਾਤਰਾਂ ਦੇ ਮੂੰਹੋਂ ਇਤਿਹਾਸਕ ਵਿਚਾਰਾਂ ਦੀ ਉਗਲਾਉਣੀ ਪ੍ਰਕਿਰਿਆ ਨੂੰ ਕਲਾਤਮਕ ਵਿਧੀ ਦੇ ਤੌਰ ਉੱਤੇ ਵਰਤ ਕੇ



ਜਾਤੀ-ਪਾਤੀ ਸਮਾਜਕ ਪ੍ਰਬੰਧ ਅੰਦਰ ਜਾਤ ਆਧਾਰਤ ਦਲਿਤ ਵਿਅਕਤੀ ਦੀ ਪਛਾਣ ਹੀ ਭਾਲ ਰਿਹਾ ਹੈ। ਤੇ ਭਾਲ ਦੀ ਪ੍ਰਾਪਤੀ ਲਈ ਉਸਨੇ ਉੱਤਮ ਪੁਰਖ ਨੂੰ ਸਹਿਜੇ ਸਹਿਜੇ ਅੱਨਯ ਪੁਰਖ ਵਿਚ ਤਬਦੀਲ ਕਰਨ ਦੀ ਬਿਰਤਾਂਤਕ ਜੁਗਤ ਦਾ ਇਸਤੇਮਾਲ ਕੀਤਾ ਹੈ। ਇਸ ਵਿਚਾਰ ਦੀ ਪੁਸ਼ਟੀ ਲਈ 'ਰਹਿਮਤ ਮਸੀਹ ਮੱਟੂ ਦੀ ਜੀਵਨੀ', 'ਆਦੀ ਡੰਕਾ' ਅਤੇ 'ਜੜ੍ਹਾਂ' ਨਾਮਕ ਕਹਾਣੀਆਂ ਦੇ ਕ੍ਰਮਵਾਰ ਪਾਤਰਾਂ; ਮੈਂ ਪਾਤਰ ਅਰਥਾਤ ਦਰਸ਼ੀ, ਮੈਂ ਪਾਤਰ ਅਥਵਾ ਚੌਧਰੀ ਫਕੀਰ ਚੰਦ ਅਤੇ ਮੈਂ ਪਾਤਰ ਅਥਵਾ ਗਿਆਨ ਚੰਦ ਦੇ ਉਚਾਰਣੀ ਬੋਲਾਂ ਪਿੱਛੇ ਕਾਰਜ ਕਰਦੀ ਉਹਨਾਂ ਦੀ ਵਿਚਾਰਧਾਰਕ ਸੋਚ ਨੂੰ ਮੰਥਿਆ ਜਾ ਸਕਦਾ ਹੈ। ਇਹਨਾਂ ਤਿੰਨਾਂ ਪਾਤਰਾਂ ਦੀ ਸੋਚ ਦਾ ਸਾਂਝਾ ਸਾਰ-ਤੱਤ ਅਗਲੇ ਪੈਰ੍ਹੇ ਵਿਚ ਅੰਕਤ ਹੈ।

ਜਾਤ ਆਧਾਰਤ ਦਲਿਤ ਵਰਗ ਸਭ ਤੋਂ ਪਹਿਲਾਂ ਭੰਗੀ ਅਥਵਾ ਨਾਗਵੰਸ਼ੀ ਕਹਾਇਆ। ਮਹਾਤਮਾ ਬੁੱਧ ਨੇ ਇਸਨੂੰ ਬੋਧੀ ਬਣਾਇਆ। ਫਿਰ ਦਲਿਤ ਵਰਗ ਦਾ ਕੁਝ ਹਿੱਸਾ ਈਸਾਈਆਂ ਮਗਰ ਲੱਗ ਕੇ ਈਸਾਈ ਬਣ ਗਿਆ, ਕੁਝ ਹਿੱਸਾ ਸਿੱਖੀ ਸਰੂਪ ਧਾਰ ਕੇ ਸਿੱਖੀ ਮਗਰ ਲੱਗ ਤੁਰਿਆ ਪਰ ਸਿੱਖੀ ਦੀ ਮੁੱਖਧਾਰਾ ਨੇ ਇਹਨਾਂ ਨੂੰ ਆਪਣੇ ਵਿਚ ਰਲਾਇਆ ਨਾ, ਤੇ ਕੁਝ ਹਿੱਸਾ ਬ੍ਰਾਹਮਣਾਂ ਮਗਰ ਲੱਗ ਕੇ ਨੀਵੇਂ ਦਰਜੇ ਦਾ ਹਿੰਦੂ ਬਣ ਗਿਆ। ਇੰਝ ਕੁਝ ਸ਼ਰਾਰਤੀ ਲੋਕਾਂ ਨੇ ਸਮੇਂ ਸਮੇਂ ਉੱਤੇ ਦਲਿਤ ਵਰਗ ਨੂੰ ਨਿੱਕੇ ਨਿੱਕੇ ਟੁਕੜਿਆਂ ਅਥਵਾ ਗਰੁੱਪਾਂ ਵਿਚ ਵੰਡ ਦਿੱਤਾ ਤੇ ਡਾਕਟਰ ਅੰਬੇਦਕਰ ਨੇ ਅਜਿਹੇ ਸ਼ਰਾਰਤੀ ਲੋਕਾਂ ਦੀ ਚਾਲ ਨੂੰ ਸਮਝ ਕੇ ਸਾਰੇ ਦਲਿਤ ਗਰੁੱਪਾਂ ਨੂੰ ਇੱਕਠਾ ਰੱਖਣ ਦੀ ਕੋਸ਼ਿਸ਼ ਹਿੱਤ ਹੀ ਇਹਨਾਂ ਨੂੰ ਬੋਧੀ ਬਣਨ ਦੀ ਸਲਾਹ ਦਿੱਤੀ, ਪਰ ਸਾਰੇ ਦਲਿਤ ਡਾ. ਅੰਬੇਦਕਰ ਦੇ ਅਜਿਹੇ ਵਿਚਾਰ ਮਗਰ ਲੱਗ ਕੇ ਤੁਰੇ ਨਹੀਂ।

ਸਵਾਲ ਪੈਦਾ ਹੁੰਦਾ ਹੈ ਕਿ ਅੰਬੇਦਕਰ ਨੇ ਦਲਿਤਾਂ ਨੂੰ ਬੁੱਧ ਧਰਮ ਨੂੰ ਅਪਨਾਉਣ ਲਈ ਕਿਉਂ ਪ੍ਰੇਰਿਆ ਸੀ। ਇਸ ਸਵਾਲ ਦਾ ਇਕ ਜਵਾਬ 'ਆਦੀ ਡੰਕਾ' ਕਹਾਣੀ ਦੇ ਮੁੱਖ ਪਾਤਰ ਚੌਧਰੀ ਫਕੀਰ ਚੰਦ ਅਥਵਾ ਮੈਂ-ਪਾਤਰ ਦੇ ਬੋਲਾਂ ਵਿਚ ਇੰਝ ਗੜ੍ਹਕਦਾ ਹੈ: "ਇਹ ਆਜ਼ਾਦੀ ਤੋਂ ਪਹਿਲਾਂ ਦੀਆਂ ਗੱਲਾਂ ਨੇ। 'ਬੇਡਕਰ ਸਾਡੀ ਕੌਮ ਦਾ ਨੇਤਾ ਸੀ। ਉਹਦੇ ਮਗਰ ਪੂਰੇ ਦੇਸ਼ ਦੇ ਕਰੋੜਾਂ ਅਛੂਤ ਲੱਗੇ ਹੋਏ ਸਨ। ਉਹਨੇ ਇਕ ਵਾਰੀ ਸਿੱਖ ਬਣ ਜਾਣ ਬਾਰੇ ਵੀ ਸੋਚਿਆ ਸੀ। ਬਈ ਮੇਰੇ ਕਰੋੜਾਂ ਸਾਥੀ ਜਾਤ-ਪਾਤ ਤੋਂ ਮੁਕਤ ਹੋ ਜਾਣਗੇ। 'ਬੇਡਕਰ ਦੀ ਸਿੱਖ ਲੀਡਰਾਂ ਨਾਲ ਸਿੱਧੀ ਗੱਲ ਚੱਲ ਰਹੀ ਸੀ। ਸਾਰੇ ਦੇਸ਼ ਵਿਚ ਇਹ ਗੱਲ ਫੈਲ ਗਈ ਬਈ ਦੇਸ਼ ਦੇ ਅਛੂਤ ਸਿੱਖ ਮੱਤ ਗ੍ਰਹਿਣ ਕਰ ਲੈਣਗੇ...ਇਹਨਾਂ ਗੱਲਾਂ ਵਿਚੋਂ ਬੰਬਈ ਦੇ ਖਾਲਸਾ ਕਾਲਿਜ ਦੀ ਗੱਲ ਨਿਕਲੀ ਸੀ...'ਬੇਡਕਰ ਲੰਮੀ ਸੋਚ ਰਹੇ ਸਨ ਬਈ ਦੱਖਣ ਦੇ ਅਛੂਤ ਸਿੱਖ ਬਣ ਕੇ ਏਥੇ ਪੜ੍ਹਨਗੇ। ਜਿਨ੍ਹਾਂ ਅਕਾਲੀ ਲੀਡਰਾਂ ਕੋਲ ਸਿੱਖੀ ਦੀ ਵਾਗਡੋਰ ਸੀ ਉਹ ਇਹ ਕਹਿਣ ਲੱਗੇ ਸਨ ਕਿ ਛੇ ਕਰੋੜ ਅਛੂਤ ਸਿੱਖ ਬਣਾ ਕੇ ਦਰਬਾਰ ਸਾਹਿਬ ਨਿਗਰੀਆਂ ਜਾਤਾਂ ਨੂੰ ਦੇ ਦਈਏ?...ਸਰਦਾਰ ਜੀਓ ਛੇ ਕਰੋੜ ਰੰਘਰੇਟੇ, ਗੁਰੂ ਦੇ ਬੇਟੇ' ਗੁਰੂ ਘਰ ਦੇ ਦਰਬਾਰ ਆਏ, ਧੱਕੇ ਮਾਰ ਕੇ ਪਰਤਾ ਦਿੱਤੇ ਗਏ। ...'ਬੇਡਕਰ ਕਾਫੀ ਦੇਰ ਸਿੱਖੀ ਦੀ ਜਾਣਕਾਰੀ ਲੈਂਦੇ ਰਹੇ। ਉਹਨਾਂ ਨੂੰ ਲੱਗਾ ਕਿ ਅਛੂਤਾਂ ਲਈ ਇਹ ਧਰਮ ਠੀਕ ਨਹੀਂ...ਫੇਰ ਕੀ ਹੋਇਆ 'ਬੇਡਕਰ ਬੁੱਧ ਧਰਮ ਵੱਲ ਚਲੇ ਗਏ"।

ਭਗਵੰਤ ਰਸੂਲਪੁਰੀ ਦੀ ਕਥਾ-ਦ੍ਰਿਸ਼ਟੀ ਇਸ ਇਤਿਹਾਸਕ ਵਿਚਾਰ ਦੀ ਸੰਚਾਲਨ ਪ੍ਰਕਿਰਿਆ ਹੀ ਜਾਪਦੀ ਹੈ ਕਿ ਅੰਬੇਦਕਰ ਨੇ ਦਲਿਤਾਂ ਨੂੰ ਬੁੱਧ ਧਰਮ ਅਪਨਾਉਣ ਲਈ ਪ੍ਰੇਰਿਆ, ਪਰ ਸਾਰੇ ਦਲਿਤਾਂ ਨੇ ਉਹਨਾਂ ਦੇ ਅਜਿਹੇ ਵਿਚਾਰ ਨੂੰ ਸਵੀਕਾਰਿਆ ਨਹੀਂ। 'ਜੜ੍ਹਾਂ' ਕਹਾਣੀ ਵਿਚਲੇ ਰਵਿਦਾਸੀਏ ਗਿਆਨ ਚੰਦ ਵਰਗੇ ਕੁਝ ਵਿਅਕਤੀ, ਜੋ ਭਿਕਸ਼ੂਆਂ ਦਾ ਰੂਪ ਧਾਰਦੇ ਵੀ ਹਨ, ਤਾਂ ਉਹਨਾਂ ਦੀਆਂ ਜੜ੍ਹਾਂ ਪੰਜਾਬ ਵਿਚ ਲੱਗਣੀਆਂ ਔਖੀਆਂ ਜਾਪਦੀਆਂ ਹਨ। ਕਿਉਂਜੁ ਅਜਿਹੇ ਬੋਧੀ ਭਿਕਸ਼ੂਆਂ ਨੂੰ ਆਪਣੇ ਹੀ ਵਰਗ ਦੇ ਲੋਕਾਂ ਦਾ ਤਸ਼ੱਦਦ ਸਹਿਣਾ ਪੈਂਦਾ ਹੈ ਅਥਵਾ ਉਹਨਾਂ ਨੂੰ ਆਪਣੇ

ਹੀ ਦਲਿਤ ਭਾਈਚਾਰੇ ਦੀ ਸਥਾਨਕ ਦਲਿਤਵਾਦੀ ਸੋਚ ਨਾਲ ਟਕਰਾਉਣਾ ਪੈਂਦਾ ਹੈ। ਬੁੱਧ ਧਰਮ ਤੋਂ ਪ੍ਰਭਾਵਤ ਅੰਬੇਦਰਕਵਾਦੀ ਵਿਚਾਰਧਾਰਾ ਭਾਵੇਂ ਦਲਿਤ ਵਿਅਕਤੀ ਨੂੰ ਉਸਦੇ ਦੁੱਖਾਂ ਤੇ ਇਹਨਾਂ ਨੂੰ ਦੂਰ ਕਰਨ ਦਾ ਇਹ ਮਾਰਗ ਸੁਝਾਉਂਦੀ ਹੈ ਕਿ 'ਦਲਿਤ ਆਪਣਾ ਦੀਪਕ ਆਪ ਬਣਨ'। ਪਰ ਜਾਤੀ ਪਾਤੀ ਪ੍ਰਬੰਧ ਵਿਚ ਜਕੜੇ ਭਾਰਤੀ ਸਮਾਜ ਵਿਚ ਦਲਿਤ ਵਰਗ ਦਾ ਅਜਿਹਾ ਉੱਦਮ ਦੀ ਸੰਭਵ ਹੋ ਸਕਦਾ ਹੈ? ਭਾਰਤੀ ਸਮਾਜ ਅੰਦਰ ਸਥਾਨਕ ਦਲਿਤ ਭਾਈਚਾਰੇ ਦੀਆਂ ਅਨੇਕਾਂ ਦਲਿਤਵਾਦੀ ਵਿਚਾਰਧਾਰਾਵਾਂ ਦੀ ਇਕ ਮੁੱਖ ਧਾਰਾ ਬਣ ਸਕਦੀ ਹੈ? ਅਜਿਹੇ ਪ੍ਰਸ਼ਨਾਂ ਨਾਲ ਵਾਬਸਤਾ ਹੁੰਦੀ ਰਸੂਲਪੁਰੀ ਦੀ ਗਲਪ-ਦ੍ਰਿਸ਼ਟੀ ਦਲਿਤ ਪਛਾਣ ਦੇ ਮਸਲੇ ਨੂੰ ਇਤਿਹਾਸ ਤੇ ਵਰਤਮਾਨ ਨਾਲ ਜੋੜ ਦਿੰਦੀ ਹੈ। 'ਆਦੀ ਡੰਕਾ' ਦੇ ਚੌਧਰੀ ਫਕੀਰ ਚੰਦ ਨਾਲ ਆਪ-ਬੀਤੀਆਂ ਦਰਸਾਉਂਦੀਆਂ ਹਨ ਕਿ ਦਲਿਤਾਂ ਲਈ ਇਕਮੁੱਠ ਕੌਮ ਦਾ ਰੂਪ ਧਾਰ ਸਕਣਾ ਮੁਸ਼ਕਲ ਹੈ ਕਿਉਂਕਿ ਦਲਿਤਾਂ ਦੇ ਨਾਵਾਂ ਉੱਤੇ ਕਾਰਜ ਕਰਦੀਆਂ ਕਈ ਮੌਕਾਪ੍ਰਸਤ ਸੰਸਥਾਵਾਂ ਇਹਨਾਂ ਦੀ ਇਕ-ਪਛਾਣ ਨਹੀਂ ਉੱਭਰਨ ਦਿੰਦੀਆਂ, ਏਥੋਂ ਤਕ ਕਿ ਦਲਿਤਾਂ ਨੂੰ ਜਾਤ-ਪਾਤ ਦੇ ਟੋਏ ਵਿਚੋਂ ਵੀ ਨਿਕਲਣ ਨਹੀਂ ਦਿੰਦੀਆਂ।

ਵੀਹਵੀਂ ਸਦੀ ਦੇ ਤੀਸਰੇ ਦਹਾਕੇ ਵਿਚ ਪੰਜਾਬ ਅੰਦਰ ਬਾਬੂ ਮੰਗੂ ਰਾਮ ਮੁੱਗੋਵਾਲੀਏ ਵੱਲੋਂ ਚਲਾਈ 'ਆਦਿ ਧਰਮ ਲਹਿਰ' ਨੇ ਦਲਿਤਾਂ ਨੂੰ ਜਾਤ-ਪਾਤ ਦੇ ਟੋਏ ਵਿਚੋਂ ਕੱਢਣ ਲਈ ਜਨਮ ਲਿਆ। ਇਹ ਦਲਿਤ ਲੋਕ-ਲਹਿਰ ਆਪਣਾ ਵੱਖਰਾ ਧਰਮ "ਆਦਿ ਧਰਮ" ਘੋਸ਼ਿਤ ਕਰਦੀ ਸੀ ਤੇ ਇਸ ਦੀ ਸਥਾਪਤੀ ਲਈ "ਆਦੀ ਡੰਕਾ" ਨਾਮ ਦਾ ਇਕ ਪਰਚਾ ਵੀ ਕੱਢਦੀ ਸੀ। ਇਸ ਪਰਚੇ ਦੀ ਰਚਨਾ-ਸਮੱਗਰੀ ਵੀਹਵੀਂ ਸਦੀ ਦੇ ਪਹਿਲੇ ਅੱਧ ਤਕ ਦੇ ਦਲਿਤ ਭਾਈਚਾਰੇ ਦੀ ਪਛਾਣ ਨੂੰ ਉਭਾਰਦੀ ਹੈ। ਭਗਵੰਤ ਰਸੂਲਪੁਰੀ ਨੇ 'ਆਦੀ ਡੰਕਾ' ਨਾਮ ਦੀ ਕਹਾਣੀ ਵਿਚ 'ਆਦਿ ਧਰਮ ਲਹਿਰ' ਦੀ ਕਾਰਗੁਜ਼ਾਰੀ ਨੂੰ ਫਕੀਰ ਚੰਦ ਉਰਫ਼ ਮੈਂ-ਪਾਤਰ ਦੇ ਬੋਲਾਂ ਰਾਹੀਂ ਉਘਾੜਦਿਆਂ ਇਹ ਸ਼ੰਕਾ ਜ਼ਾਹਿਰ ਕੀਤਾ ਹੈ ਕਿ ਦਲਿਤ ਭਾਈਚਾਰੇ ਅੰਦਰ ਉਦੋਂ ਵੀ 'ਦਾਨੀ' ਵਰਗੇ ਬੰਦਿਆਂ ਦੀ ਭਰਮਾਰ ਸੀ, ਤੇ ਹੁਣ ਵੀ ਹੈ ,ਤੇ ਜੇਕਰ 'ਦਾਨੀ' ਪਾਤਰ ਵਰਗੇ ਵਿਅਕਤੀ ਦਲਿਤ ਸਮਾਜ ਵਿਚ ਹੋਣਗੇ ਤਾਂ ਦਲਿਤ ਪਛਾਣ ਦਾ ਮਸਲਾ ਹੱਲ ਕਰਨਾ ਔਖਾ ਤੇ ਦਲਿਤਾਂ ਲਈ ਮੁਕਤੀ ਦਾ ਰਾਹ ਭਾਲਣਾ ਮੁਸ਼ਕਲ ਹੋਏਗਾ। 'ਆਦੀ ਡੰਕਾ' ਕਹਾਣੀ ਦਾ 'ਦਾਨੀ' ਨਾਮਕ ਪਾਤਰ ਸਿੱਧੜ ਹੈ। ਉਸਨੇ ਸਾਈਕਲ ਮੁਰੰਮਤ ਕਰਨ ਵਾਲੇ ਖੋਖੇ ਅੰਦਰ ਕਈ ਭਾਂਤ ਦੇ ਕਲੰਡਰ ਲਟਕਾਏ ਹੋਏ ਹਨ ਜਿਵੇਂ ਬਾਬਾ ਬਾਲਕ ਨਾਥ, ਗੁਰੂ ਰਵਿਦਾਸ, ਸ਼ੇਰਾਂ ਵਾਲੀ ਮਾਤਾ, ਗੁਰੂ ਨਾਨਕ, ਸ਼ਿਵ ਜੀ, ਕ੍ਰਿਸ਼ਨ, ਅੰਬੇਦਕਰ, ਫਿਲਮੀ ਕੁੜੀਆਂ, ਲਾਲ ਬਾਦਸ਼ਾਹ ਇਤਿਆਦਿ। ਕਹਾਣੀਕਾਰ ਨੇ ਅਜਿਹਾ ਸਾਰਾ ਦ੍ਰਿਸ਼ ਮੈਂ-ਪਾਤਰ ਦੀਆਂ ਅੱਖਾਂ ਮੂਹਰੇ ਸਿਰਜਿਆ ਹੈ। ਜਦੋਂ ਮੈਂ-ਪਾਤਰ ਦਾਨੀ ਨੂੰ ਪੁੱਛਦਾ ਹੈ ਕਿ ਉਸਨੇ ਸਾਰੇ ਗੁਰੂ ਪੀਰ ਇਕੋ ਰੱਸੇ ਨਾਲ ਕਿਉਂ ਬੰਨ੍ਹੇ ਹਨ, ਤਾਂ ਅੱਗੋਂ ਉਹ ਜਿਹੜਾ ਜਵਾਬ ਦਿੰਦਾ ਹੈ ਉਸ ਅੰਦਰ ਦਲਿਤਾਂ ਦੀ ਇਕ ਵੱਖਰੀ ਪਛਾਣ ਵਾਲੀ ਖੰਡਿਤ ਵਿਚਾਰਧਾਰਾ ਉੱਘੜ ਕੇ ਸਾਹਵੇਂ ਆਉਂਦੀ ਹੈ। ਦਾਨੀ ਦੇ ਬੋਲ ਹਨ: "ਤਾਇਆ ਜੀ ਆਪਾਂ ਸਭ ਨੂੰ ਖੁਸ਼ ਰੱਖੀਦਾ...ਪਤਾ ਨੀਂ ਕਦੋਂ-ਕਿਹੜਾ ਮਹਾਂਪੁਰਸ਼ ਡੁੱਬਦੇ ਦੀ ਬਾਂਹ ਫੜ ਲਵੇ...ਜਿਹੜੀ ਤਾਇਆ ਜੀ ਵਿਚੋਂ ਗੱਲ ਆ...ਆਪਾਂ ਸਭ ਨੂੰ ਮੰਨੀਂਦਾ ਜਿਹੜੀ ਗੱਲ ਆ ਵਿਚੋਂ...ਐਵੇਂ..."।

ਗੱਲ ਕੀ, ਭਗਵੰਤ ਰਸੂਲਪੁਰੀ ਆਪਣੀ ਕਥਾ-ਦ੍ਰਿਸ਼ਟੀ ਦਾ ਨਿਰਮਾਣ ਕਰਨ ਵਕਤ ਜਿੱਥੇ ਡਾਕਟਰ ਅੰਬੇਦਕਰ ਵੱਲੋਂ ਅਪਨਾਏ ਬੁੱਧ ਧਰਮ ਦੀਆਂ ਚਾਰ ਸਚਾਈਆਂ (ਦੁੱਖ, ਦੁੱਖ ਦਾ ਕਾਰਨ, ਦੁੱਖ ਦਾ ਹੱਲ, ਦੁੱਖ ਨੂੰ ਦੂਰ ਕਰਨ ਦਾ ਮਾਰਗ) ਨੂੰ ਆਪਣੇ ਅਨੁਭਵ ਦਾ ਆਧਾਰ ਬਣਾਉਂਦਾ ਹੈ ਉੱਥੇ ਬਾਬੂ ਮੰਗੂ ਰਾਮ ਮੁੱਗੋਵਾਲੀਏ ਵੱਲੋਂ ਚਲਾਈ 'ਆਦਿ ਧਰਮ ਲਹਿਰ' ਦੇ ਵਿਚਾਰਾਂ ਨੂੰ ਵੀ ਨਾਲ ਲੈ ਕੇ ਤੁਰਦਾ ਹੈ। ਮਕਸਦ ਉਸਦਾ ਸਾਫ਼ ਹੈ, ਕਿ ਦਲਿਤ ਵਿਅਕਤੀ ਨੂੰ ਉਸਦੀ



ਦਲਿਤਵਾਦੀ ਵਿਚਾਰਧਾਰਾ ਸਮੇਤ ਹੀ ਪੇਸ਼ ਕੀਤਾ ਜਾਣਾ ਚਾਹੀਦਾ ਹੈ। ਜਿਵੇਂ 'ਮਰਨ ਰੁੱਤ' ਕਹਾਣੀ ਵਿਚ ਰਸੂਲਪੁਰੀ ਨੇ ਮਦਨ ਨਾਮਕ ਪਾਤਰ ਰਾਹੀਂ ਅਜਿਹੇ ਦਲਿਤ ਵਿਅਕਤੀ ਦੇ ਦੀਦਾਰ ਕਰਵਾਏ ਹਨ ਜਿਸ ਕੋਲ ਆਪਣੇ ਪੁਰਖਿਆਂ ਉੱਤੇ ਮਾਣ ਕਰਨ ਵਾਲਾ ਕੁਝ ਵੀ ਨਹੀਂ ਹੈ, ਤੇ ਜੋ ਆਪਣੇ ਆਪ ਨੂੰ ਮਾੜੇ ਖਾਨਦਾਨ ਵਿਚ ਜੰਮਿਆ ਮਹਿਸੂਸਦਾ ਹੈ। ਤੇ ਇੰਞ ਹੀ 'ਲੰਘ ਚੱਲੀ' ਕਹਾਣੀ ਵਿਚ ਇਸਤਰੀ ਮੈਂ-ਪਾਤਰ ਦੇ ਜੀਵਨ-ਬਿਰਤਾਂਤ ਰਾਹੀਂ ਇਕ ਅਜਿਹੀ ਦਲਿਤ ਔਰਤ ਦੀ ਦੁਖਾਂਤਕ ਵਿਥਿਆ ਘੜੀ ਗਈ ਹੈ ਜੋ ਸਾਰੀ ਉਮਰ ਔਲਾਦ ਵੱਲੋਂ ਦੁਖੀ ਰਹਿੰਦੀ ਹੈ। ਉਹ ਆਪਣੇ ਪਰਿਵਾਰਕ ਮੈਂਬਰਾਂ ਨੂੰ ਆਪਣੀ ਗੱਲ ਸੁਣਾਉਣਾ ਚਾਹੁੰਦੀ ਹੈ ਪਰ ਉਸਦੀ ਗੱਲ ਕੋਈ ਨਹੀਂ ਸੁਣਦਾ। ਇਸ ਕਹਾਣੀ ਰਾਹੀਂ ਰਸੂਲਪੁਰੀ ਨੇ ਇਕ ਆਮ ਵਿਅਕਤੀ ਦੀ ਗੱਲ ਸੁਣਾਉਣ ਦੀ ਚਾਹਨਾ ਵਰਗੀ ਬਿਰਤਾਂਤਕ ਜੁਗਤ ਰਾਹੀਂ ਸੰਕੇਤਕ ਰੂਪ ਵਿਚ ਪੰਜਾਬ ਅੰਦਰ ਨਸ਼ਿਆਂ ਦਾ ਵੱਧ ਰਿਹਾ ਪ੍ਰਯੋਗ, ਸ਼ਹਿਰਾਂ ਨਾਲ ਲਗਦੇ ਪਿੰਡਾਂ ਦੀ ਮਹਿੰਗੇ ਭਾਅ ਵਿਕਦੀ ਖੇਤੀਯੋਗ ਜ਼ਮੀਨ, ਬਸਪਾ ਦੀਆਂ ਪੱਕੀਆਂ ਹੋ ਰਹੀਆਂ ਰਾਜਸੀ ਜੜ੍ਹਾਂ, ਅੱਤਵਾਦ ਦੀ ਝੁੱਲੀ ਹਨੇਰੀ, ਦੇਸ਼-ਵੰਡ ਵੇਲੇ ਹੋਈ ਲੁੱਟ-ਖਸੁੱਟ ਵਰਗੇ ਵੱਡੇ ਸਮੱਸਿਆਕਾਰਾਂ ਦੇ ਨਾਲ ਨਾਲ ਔਲਾਦ ਦੀ ਪ੍ਰਾਪਤੀ ਲਈ ਆਪਣੇ ਹੀ ਸ਼ਰੀਕੇ ਵਿਚੋਂ ਨਵ-ਜੰਮਿਆ ਬੱਚਾ ਗੋਦ ਲੈਣ ਦਾ ਰਿਵਾਜ, ਗੋਦ ਲਏ ਨਿਆਣਿਆਂ ਦੇ ਵੱਡੇ ਹੋ ਕੇ ਆਪਣੇ ਅਸਲੀ ਮਾਪਿਆਂ ਕੋਲੋਂ ਜਾਇਦਾਦ ਲੈਣ ਲਈ ਪਨਪੇ ਝਗੜੇ, ਸ਼ਰੀਕੇ ਵਿਚੋਂ ਲਗਦੇ ਜੇਠ-ਭਰਜਾਈ ਦੇ ਨਜਾਇਜ਼ ਕਾਮੁਕ ਸੰਬੰਧ, ਨਾਲੀ ਦੇ ਪਾਣੀ ਤੋਂ ਹੁੰਦੇ ਵਿਹੜੇ ਵਿਚਲੇ ਝਗੜੇ ਵਰਗੇ ਛੋਟੇ ਸਮੱਸਿਆਕਾਰ ਵੀ ਸਾਹਵੇਂ ਲਿਆਂਦੇ ਹਨ।

ਹੱਥਲੇ ਕਹਾਣੀ ਸੰਗ੍ਰਿਹ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚਲੀ ਕਥਾ-ਵਸਤੂ ਜਿੱਥੇ ਜਾਤ ਆਧਾਰਤ ਦਲਿਤ ਵਰਗ ਦੀ ਸਹੀ ਪਛਾਣ ਦਿੰਦੀ ਹੈ ਉੱਥੇ ਹੋਰਨਾਂ ਸਮਕਾਲੀ ਮਸਲਿਆਂ ਨੂੰ ਪੰਜਾਬ ਦੇ ਆਮ ਜਨ-ਜੀਵਨ ਲਈ ਮਰਨ ਰੁੱਤ ਗਰਦਾਨਦੀ ਹੈ। ਜਿਵੇਂ ਇਮੀਗ੍ਰੇਸ਼ਨ ਲੈਣ ਵੇਲੇ ਆਉਂਦੀਆਂ ਸਮੱਸਿਆਵਾਂ ਤੇ ਉਹਨਾਂ ਦੇ ਨਿਬੇੜੇ ਲਈ ਆਵਾਸੀ ਲੋਕਾਂ ਦਾ ਆਪਣੇ ਸਭਿਆਚਾਰਕ ਮੁੱਲਾਂ ਨੂੰ ਦਾਅ ਉੱਤੇ ਲਾ ਦੇਣਾ (ਗੰਧ), ਇਕ ਵਿਅਕਤੀ ਦਾ ਮਾੜਾ ਆਚਰਣ ਕਿਵੇਂ ਨੂੰਹ- ਸਹੁਰਾ ਦੇ ਮਾਪਿਆਂ ਵਰਗੇ ਰਿਸ਼ਤੇ ਨੂੰ ਤਾਰ-ਤਾਰ ਕਰਕੇ ਰੱਖ ਦਿੰਦਾ ਹੈ, ਤੇ ਇਕ ਨਸ਼ਈ ਵਿਅਕਤੀ ਦਾ ਪਰਿਵਾਰ ਕਿਵੇਂ ਵੇਸਵਾਪੁਣੇ ਦੇ ਧੰਦੇ ਵਿਚ ਗਰਕ ਹੋ ਜਾਂਦਾ ਹੈ (ਡਾਕੂਮੈਂਟਰੀ), ਦੇਸ਼-ਵੰਡ ਦੌਰਾਨ ਹੋਏ ਖੂਨੀ ਦੰਗਿਆਂ, ਅੱਸੀਵਿਆਂ ਵਿਚ ਉੱਠੀ ਅੱਤਵਾਦੀ ਲਹਿਰ ਦੀ ਖੂਨ-ਖਰਾਬੇ ਦੀ ਰਣਨੀਤੀ ਅਤੇ ਜ਼ਮੀਨਾਂ ਦੀ ਡੀਲਰੀ (ਕਿੱਥੇ ਗਈ ਹਮੀਦਾ?)। ਬਰੈਕਟ ਵਿਚ ਦਿੱਤੀਆਂ ਇਹਨਾਂ ਤਿੰਨਾਂ ਕਹਾਣੀਆਂ ਦੀ ਵਸਤੂ-ਸਮੱਗਰੀ ਦਰਸਾਉਂਦੀ ਹੈ ਕਿ ਪੂੰਜੀਵਾਦੀ ਖਪਤ- ਸਭਿਆਚਾਰ ਨੇ ਆਮ ਵਿਆਕਤੀ ਨੂੰ ਆਪਣੀ ਚੱਕੀ ਦੇ ਪੁੜਾਂ ਵਿਚ ਇਸ ਕਦਰ ਪੀਹ ਦਿੱਤਾ ਹੈ ਕਿ ਉਸ ਨੂੰ ਆਪਣੀਆਂ ਲੋਕਧਾਰਾਈ ਤੇ ਸਭਿਆਚਾਰਕ ਕਦਰਾਂ-ਕੀਮਤਾਂ ਦੀ ਸਹੀ ਪਛਾਣ ਨਹੀਂ ਹੋ ਰਹੀ। ਤੇ ਵਿਚਾਰਧਾਰਕ ਤੌਰ 'ਤੇ ਵੀ ਉਹ ਡਾਵਾਂਡੋਲ ਸਥਿਤੀ 'ਚ ਹੈ। ਏਹੋ ਉਹਨਾਂ ਦੀ ਮਰਨ ਰੁੱਤ ਹੈ, ਜਿਸਨੂੰ ਭਗਵੰਤ ਰਸੂਲਪੁਰੀ ਨੇ ਆਪਣੀਆਂ ਕਹਾਣੀਆਂ ਦਾ ਕਲਾਤਮਕ ਤੇ ਵਿਚਾਰਧਾਰਾਈ ਆਧਾਰ ਬਣਾਇਆ ਹੈ। □□

-ਚੰਦਰ ਮੋਹਨ

## ਕਾਲ ਕਾਲਾਂਤਰ (ਕਹਾਣੀ ਸੰਗ੍ਰਿਹਿ) ਸਰੂਪ ਸਿਆਲਵੀ

ਸਰੂਪ ਸਿਆਲਵੀ ਸਮਕਾਲੀ ਪੰਜਾਬੀ ਕਹਾਣੀ ਦੀ ਵੱਖਰੀ ਵਿਚਾਰਧਾਰਕ ਸੂਝ ਦਲਤ ਕਹਾਣੀ ਦਾ ਸਿਰਜਕ ਹੈ। ਦਲਿਤ ਮਸਲਿਆਂ ਨੂੰ ਵਿਚਾਰਧਾਰਾਈ ਨਿਸ਼ਚੈਵਾਦ ਅਧੀਨ ਵਿਸ਼ੇਸ਼ ਕਿਸਮ ਦੇ ਕਥਾ-ਬਿੰਬਾਂ ਵਿਚ ਢਾਲਣ ਵਾਲੇ ਕਹਾਣੀਕਾਰਾਂ ਵਿਚ ਸਰੂਪ ਸਿਆਲਵੀ ਦਾ ਨਾਮ ਵੀ

ਸ਼ੁਮਾਰ ਹੁੰਦਾ ਹੈ। ਇਸ ਕਲਾ ਦੀ ਪੇਸ਼ਕਾਰੀ ਤਹਿਤ ਉਹ ਦੋ ਕਹਾਣੀ ਸੰਗ੍ਰਹਿ ਪੰਜਾਬੀ ਕਥਾ-ਜਗਤ ਨੂੰ ਪ੍ਰਦਾਨ ਕਰ ਚੁੱਕਾ ਹੈ। ਵਿਚਾਰ ਅਧੀਨ ਪੁਸਤਕ 'ਕਾਲ ਕਾਲਾਂਤਰ' (ਪੰਨੇ 160, ਮੁੱਲ 150 ਰੁਪਏ, ਪਰਵਾਜ਼ ਪ੍ਰਕਾਸ਼ਨ, ਜਲੰਧਰ) ਉਸਦਾ ਤੀਜਾ ਕਥਾ-ਸੰਗ੍ਰਹਿ ਹੈ ਜਿਸ ਦੀਆਂ ਦੋ ਕਹਾਣੀਆਂ ਦੀ ਵਸਤੂ-ਸਮੱਗਰੀ ਤੇ ਸ਼ਿਲਪ ਕਲਾ ਉਸਨੂੰ ਦਲਿਤ ਕਹਾਣੀ ਪਰੰਪਰਾ ਵਿਚੋਂ ਵੱਖਰੇ ਕਥਾਕਾਰ ਵਜੋਂ ਸਥਾਪਤ ਕਰਦੀ ਹੈ। 'ਕਾਲ ਕਾਲਾਂਤਰ' ਤੇ 'ਕੁੰਤੀ ਪੁੱਤਰ...ਕਰਨ' ਦੇ ਸਿਰਲੇਖ ਵਾਲੀਆਂ ਇਹ ਦੋ ਕਹਾਣੀਆਂ ਭਾਰਤੀ ਇਤਿਹਾਸ ਤੇ ਮਿਥਿਹਾਸ ਨੂੰ ਦਲਿਤ ਅਵਚੇਤਨ ਦੀ ਦ੍ਰਿਸ਼ਟੀ ਤੋਂ ਵਿਸ਼ਲੇਸ਼ਣੀ ਕਿਸਮ ਦੇ ਗਲਪੀ-ਪ੍ਰਬੰਧ ਵਿਚ ਢਾਲਦੀਆਂ ਹਨ। ਸਰੂਪ ਸਿਆਲਵੀ ਦੀ ਵਿਚਾਰਧਾਰਕ ਪ੍ਰਤੀਬੱਧਤਾ ਮਿਥਿਹਾਸ ਦੀ ਮੱਕਾਰੀ ਸਿਰਜਣਾ ਅਤੇ ਇਤਿਹਾਸ ਦੀ ਅਖੌਤੀ ਮੁੱਖ ਧਾਰਾ ਵਿਚ ਸਦੀਵੀ ਦਮਨ ਭੋਗਦੇ ਉਸ ਪ੍ਰਵਰਗ ਨਾਲ ਹੈ ਜਿਹੜਾ ਆਰਥਿਕ, ਸਮਾਜਕ, ਧਾਰਮਿਕ ਅਤੇ ਸਭਿਆਚਾਰਕ ਪੱਖੋਂ ਮਾਨਸਿਕ ਅਪੰਗਤਾ ਭੋਗਦਾ ਰਿਹਾ ਹੈ। ਇਤਿਹਾਸ ਤੇ ਮਿਥਿਹਾਸ ਦੇ ਪਰੰਪਰਕ ਪ੍ਰਸੰਗਾਂ ਅਤੇ ਇਹਨਾਂ ਦੀ ਸਿਰਜਣ-ਪ੍ਰਕਿਰਿਆ ਪਿਛਲੇ ਉੱਚ-ਵਰਗੀ ਸੱਤਾ-ਤੰਤਰ ਵੱਲੋਂ ਘੜੀਆਂ ਮਿੱਥਾਂ ਨੂੰ ਤੋੜਨਾ ਤੇ ਇਤਿਹਾਸ ਦੀ ਸਮੀਖਿਆਮੁਖੀ ਸਿਰਜਣਾ ਕਰਨਾ ਉਕਤ ਕਹਾਣੀਆਂ ਦਾ ਕੇਂਦਰੀ ਸਰੋਕਾਰ ਹੈ। ਲੇਖਕ ਨੇ ਦਲਿਤ ਸਮੂਹ ਦੀ ਨਿਗੂਣੀ ਸਥਿਤੀ ਦਾ ਇਤਿਹਾਸਕ ਯਥਾਰਥ ਦੇ ਨੁਕਤਾ-ਨਿਗਾਹ ਤੋਂ ਵਿਵੇਚਨ ਕਰਕੇ ਭਾਰਤ ਦੇ ਸਨਾਤਨੀ ਧਰਮ-ਚਿੰਤਨ ਤੇ ਇਤਿਹਾਸ ਦੀ ਸਿਰਜਣਾ 'ਤੇ ਵੱਡੇ ਪ੍ਰਸ਼ਨ-ਚਿੰਨ੍ਹ ਖੜ੍ਹੇ ਕੀਤੇ ਹਨ। ਲੇਖਕ ਨੇ ਆਪਣੀ ਗਲਪੀ ਸਮਰੱਥਾ ਨਾਲ ਪੂਰਵ ਇਤਿਹਾਸ ਕਾਲ ਦੇ ਮਿਥਿਹਾਸ ਤੇ ਧਰਮ ਨੂੰ ਨਿਰੋਲ ਪ੍ਰਸ਼ਨ-ਚਿੰਨ੍ਹਾਂ ਹੇਠ ਹੀ ਨਹੀਂ ਰੱਖਿਆ ਬਲਕਿ ਦਲਿਤ ਤਬਕੇ ਨੂੰ ਇਤਿਹਾਸ ਦੇ ਕੇਂਦਰ ਤੋਂ ਕਿਨਾਰਿਆਂ ਵੱਲ ਧਕੇਲਦੇ ਸੱਤਾ-ਪ੍ਰਬੰਧ ਨੂੰ ਵੀ ਬੇਪਰਦ ਕੀਤਾ ਹੈ ਅਤੇ ਇਤਿਹਾਸ ਦੀ ਰਚਨਾਸ਼ੀਲਤਾ ਵਿਚਲੇ ਖੱਪਿਆਂ ਨੂੰ ਪੂਰਨ ਦਾ ਤਾਰਕਿਕ ਉੱਦਮ ਵੀ ਕੀਤਾ ਹੈ।

'ਕਾਲ-ਕਾਲਾਂਤਰ' ਕਹਾਣੀ ਭਾਰਤੀ ਇਤਿਹਾਸ ਮਿਥਿਹਾਸ 'ਤੇ ਭਾਰੂ ਬ੍ਰਾਹਮਣਵਾਦੀ ਜਕੜਬੰਦੀ ਵਿਚ ਸਮਾਜਕ ਦਮਨ ਭੋਗਦੇ ਦਲਿਤ ਵਰਗ ਦਾ ਤ੍ਰਾਸਦਿਕ ਬਿਰਤਾਂਤ ਹੈ। ਇਹ ਬਿਰਤਾਂਤ ਸਾਧਾਰਣ ਕਹਾਣੀ ਦੇ ਯਥਾਰਥ ਤੋਂ ਵੱਖਰਾ ਯਥਾਰਥ, ਵੱਖਰਾ ਤਰਕ ਅਤੇ ਵੱਖਰਾ ਕਥਾ-ਸੁਹਜ ਸਿਰਜਦਾ ਹੈ। ਲੇਖਕ ਪੂਰਵ ਵੈਦਿਕ ਕਾਲ ਤੋਂ ਮਨੂੰ ਸਿਮਰਤੀ ਕਾਲ ਅਤੇ ਇਸ ਤੋਂ ਅਗਾਂਹ ਦੀ ਇਤਿਹਾਸਕ-ਲੋਕੇਲ ਨੂੰ ਆਪਣੀ ਕਥਾ-ਸਮੱਗਰੀ ਤੇ ਆਧਾਰ ਸਰੋਤ ਵਜੋਂ ਵਰਤਦਾ ਹੈ। ਇਹਨਾਂ ਕਾਲ-ਖੰਡਾਂ ਦੌਰਾਨ ਆਰੀਆਂ ਤੇ ਇਥੋਂ ਦੇ ਮੂਲਵਾਸੀ ਕਬੀਲਿਆਂ ਦੇ ਖ਼ੂਨੀ ਟਕਰਾਅ, ਵੇਦਾਂ ਉਪਨਿਸ਼ਦਾਂ ਦੀ ਸਿਰਜਣਾ, ਬ੍ਰਾਹਮਣੀ ਕਰਮ ਕਾਂਡਾਂ ਦਾ ਫੈਲਾਅ, ਲੋਕਾਇਤ (ਬੁੱਧ ਕਾਲ) ਦੇ ਤਾਰਕਿਕ ਯੁੱਗ ਅਤੇ ਮਨੂੰ ਸਿਮਰਤੀ ਦੇ ਰਚਨਾ-ਪ੍ਰੇਰਕਾਂ ਆਦਿ ਸਰੋਕਾਰਾਂ ਨੂੰ ਕਥਾ-ਕੈਨਵਸ ਦਾ ਕੇਂਦਰ ਬਣਾਇਆ ਗਿਆ ਹੈ। ਇਸ ਦੌਰਾਨ ਕਹਾਣੀਕਾਰ ਵੱਲੋਂ ਸਿਰਜੇ ਬਿਰਤਾਂਤ-ਮੰਡਲ ਵਿਚ ਭਾਰਤ ਦੇ ਉੱਤਰੀ ਖੇਤਰ ਦੇ ਮੂਲ ਵਾਸੀ ਕਬੀਲਿਆਂ, ਮਿਹਨਤਕਸ਼ਾਂ ਤੇ ਸਮਾਜਕ ਹੀਣ-ਬੋਧ ਭੋਗਦੇ ਦਲਿਤਾਂ ਦੀ ਨਿਘਰਦੀ ਸਥਿਤੀ ਦੇ ਕਾਰਨਾਂ ਤੇ ਪ੍ਰੇਰਕਾਂ ਨੂੰ ਗਲਪੀ-ਪ੍ਰਤਿਮਾਨਾਂ ਦੁਆਰਾ ਸਾਹਮਣੇ ਲਿਆਂਦਾ ਗਿਆ ਹੈ। ਲੇਖਕ ਦੀ ਕਥਾ-ਦ੍ਰਿਸ਼ਟੀ ਪੂਰਵ ਇਤਿਹਾਸਕ ਦੌਰ ਦੇ ਮਿਥਿਹਾਸ ਤੇ ਆਰੰਭਲੇ ਇਤਿਹਾਸਕ ਕਾਲ-ਖੰਡ ਵਿਚ ਬ੍ਰਾਹਮਣਵਾਦੀ ਸੱਤਾ-ਤੰਤਰ ਵੱਲੋਂ ਸਿਰਜੇ ਉਸ ਮਕੜ-ਜਾਲ ਦੀ ਗਲਪੀ-ਚਿੰਨ੍ਹਕਾਰੀ ਕਰਨ ਵੱਲ ਰੁਚਿਤ ਹੈ ਜਿਹੜੀ ਦਲਿਤ ਅਵਚੇਤਨ ਦਾ ਹਿੱਸਾ ਬਣ ਕੇ ਉਸਦੇ ਸਮਾਜਕ ਹੀਣ-ਬੋਧ ਨੂੰ ਸਦੀਆਂ ਤੋਂ ਉਸਦੇ ਜੀਵਨ-ਵਿਹਾਰ ਨਾਲ ਨੱਥੀ ਕਰਦੀ ਆ ਰਹੀ ਹੈ। ਕਹਾਣੀ ਦੀ ਇਕ ਤੰਦ ਸਮਕਾਲ ਦੇ ਕੁਝ ਪਾੜ੍ਹੇ ਪਾਤਰਾਂ ਤੇ ਉਹਨਾਂ ਦੇ ਅਧਿਆਪਕ ਨਾਲ ਜੋੜ ਕੇ ਸਮੁੱਚੇ ਬਿਰਤਾਂਤ ਨੂੰ ਗੱਲਾਂ ਦੀ ਵਿਧੀ ਨਾਲ ਉਸਾਰਦੀ ਹੈ। ਪਾਤਰਾਂ ਦੀ ਗੱਲਬਾਤ ਗੋਸ਼ਟੀ ਵਾਂਗ ਚਲਦੀ ਹੈ ਅਤੇ ਇੰਝ ਕਿਤੇ ਕਿਤੇ ਇਹ ਕਹਾਣੀ ਇਤਿਹਾਸ



ਮਿਥਿਹਾਸ ਦੇ ਪ੍ਰਸੰਗਾਂ ਨਾਲ ਸੰਵਾਦ ਸਿਰਜਣ ਦੀ ਥਾਂ ਵਿਰੋਧ ਉਸਾਰਦੀ ਜਾਪਦੀ ਹੈ। ਅਧਿਆਪਕ-ਵਿਦਿਆਰਥੀਆਂ ਦੀ ਗੱਲਬਾਤ ਦੇ ਮਨ-ਇੱਛਤ ਪ੍ਰਸੰਗ, ਤੱਥਾਂ ਦੀ ਬੰਬਾਰੀ, ਆਪਾ-ਵਿਰੋਧੀ ਬਿਆਨਕਾਰੀ ਤੇ ਪਾਤਰਾਂ ਦੀ ਸਰਬਗਿਆਤਾ ਵਾਲੀ ਮਾਨਸਿਕਤਾ ਨਾਲ ਕਈ ਵਾਰ ਇਹ ਕਹਾਣੀ ਸਹਿਜ ਕਥਾਕ੍ਰਮ ਤੇ ਕਲਾ-ਲੱਛਣਾਂ ਤੋਂ ਟੁੱਟਦੀ ਵੀ ਹੈ। ਐਪਰ ਇਸ ਰਚਨਾ ਦੁਆਰਾ ਸਿਆਲਵੀ ਨੇ ਦਲਿਤ ਕਹਾਣੀ ਨੂੰ ਅਚੇਤ ਹੀ 'ਨਿਜੀ ਅਨੁਭਵ' ਵਾਲੀ ਕਸਵੱਟੀ ਤੋਂ ਤੋੜ ਕੇ ਚਿੰਤਨ ਤੇ ਬੌਧਿਕ ਮੁਸ਼ੱਕਤ ਨਾਲ ਜੋੜਿਆ ਹੈ। ਵਸਤੂ-ਸਮੱਗਰੀ ਪੱਖੋਂ ਭਾਰਤੀ ਇਤਿਹਾਸ ਮਿਥਿਹਾਸ ਨੂੰ ਸਿਰਜਣਾ ਦੇ ਧਰਾਤਲ 'ਤੇ ਫੈਲਾਉਣ ਨਾਲ ਪੰਜਾਬੀ ਕਹਾਣੀ ਦਾ ਦ੍ਰਿਸ਼ ਤੇ ਦ੍ਰਿਸ਼ਟੀ ਵਿਸਤ੍ਰਤ ਹੁੰਦੀ ਹੈ ਪਰ ਇਸ ਪ੍ਰਤੀ ਹੋਰ ਸੰਜੀਦਗੀ ਅਤੇ ਡੂੰਘਾਈ ਦੀ ਲੋੜ ਹੈ।

'ਕੁੰਤੀ ਪੁੱਤ...ਕਰਨ' ਕਹਾਣੀ ਦਾ ਗਲਪ-ਪ੍ਰਬੰਧ ਵੀ ਭਾਰਤੀ ਮਿਥਿਹਾਸ ਨੂੰ ਇਤਿਹਾਸਵਾਦੀ-ਪਦਾਰਥਵਾਦੀ ਦ੍ਰਿਸ਼ਟੀਕੋਣ ਤੋਂ ਮੁੱਲਾਂਕਾਤ ਕਰਦਾ ਇਕ ਪਾਸੇ ਅਖੌਤੀ ਬ੍ਰਾਹਮਣਵਾਦ ਦੇ ਸਮੁੱਚੇ ਸੰਸਕਾਰ-ਤੰਤਰ ਨੂੰ ਚੁਣੌਤੀ ਦਿੰਦਾ ਹੈ, ਦੂਜੇ ਪਾਸੇ ਭਾਰਤ ਵਰਸ਼ ਦੇ ਜੁਝਾਰੂ ਕਬੀਲਿਆਂ ਦੀ ਜੁਝਾਰੂ ਭਾਵਨਾ ਤੇ ਉਹਨਾਂ ਨਾਲ ਹੋਏ ਬਹੁਪਰਤੀ ਸ਼ੋਸ਼ਣ ਦੀ ਤਾਰਕਿਕ ਪੁਣ ਛਾਣ ਕਰਦਾ ਹੈ। ਇਸ ਕਹਾਣੀ ਵਿਚ ਰਚਨਾਕਾਰ ਮਹਾਂਭਾਰਤ ਦੇ ਜੁਝਾਰੂ ਪਾਤਰ ਕਰਨ ਦੇ ਨਾਇਕਤਵ ਚਰਿੱਤਰ ਨੂੰ ਉਭਾਰ ਕੇ ਦੱਬੇ ਕੁਚਲੇ ਕਬੀਲਿਆਂ ਦੇ ਮਨੋਵਿਗਿਆਨ, ਨਸਲੀ ਹੁਨਰ ਆਦਿ ਨੂੰ ਮਿੱਥ ਦੇ ਨਿੱਕੇ-ਨਿੱਕੇ ਹਵਾਲਿਆਂ ਦੇ ਪ੍ਰਸੰਗ ਵਿਚ ਉਭਾਰਦਾ ਹੈ। ਰਾਜ-ਸੱਤਾ ਦੀ ਭੁੱਖ, ਵੰਸ਼ਾਂ ਦੀ ਰਾਜਨੀਤੀ ਦੇ ਬ੍ਰਾਹਮਣਵਾਦੀ 'ਸੰਸਕਾਰਾਂ' ਦੀ ਲੋਹਕੈਦ ਵਿਚ ਨਿਸ਼ਾਦ ਕਬੀਲੇ ਦਾ ਜੁਝਾਰੂ ਚਰਿੱਤਰ ਕਿਵੇਂ ਸ਼ੋਸ਼ਣ ਦੀ ਚੱਕੀ ਵਿਚ ਪਿਸਦਾ ਹੈ ਤੇ ਇਹਨਾਂ ਮੂਲਵਾਸੀ ਕਬੀਲਿਆਂ ਦੀ ਸਮਾਜਕ ਮੁੱਖ ਧਾਰਾ ਤੋਂ ਟੁੱਟ ਕੇ ਜੰਗਲਾਂ ਵਿਚ ਪਰਵਾਸ ਕਰਨ ਦੀ ਫਿਤਰਤ ਕਿਵੇਂ ਤਤਕਾਲ ਦੇ ਰਾਜਸੀ, ਧਾਰਮਿਕ ਪੈਂਤੜੇ ਦਾ ਸ਼ਿਕਾਰ ਹੁੰਦੀ ਹੈ, ਕਹਾਣੀ ਵਿਚ ਇਸਦੇ ਵਸਤੂ-ਵੇਰਵੇ ਗਲਪੀ ਛੋਹਾਂ ਨਾਲ ਸੁਰਜੀਤ ਕੀਤੇ ਗਏ ਹਨ। ਲੇਖਕ ਨੇ ਕਰਨ ਵਰਗੇ ਪਾਤਰ ਨੂੰ ਸੂਤ ਪੁੱਤਰ (ਵੈਸ਼ ਪਿਤਾ ਤੇ ਬ੍ਰਾਹਮਣ ਮਾਤਾ ਦੀ ਸੰਤਾਨ) ਵਰਗੇ ਲਕਬ ਨਾਲ ਸੰਬੋਧਨ ਕਰਦੇ ਮਹਾਂਭਾਰਤ ਯੁੱਗ ਦੇ 'ਧਰਮੀ ਚਰਿੱਤਰ' 'ਤੇ ਵੀ ਪ੍ਰਸ਼ਨ ਖੜ੍ਹੇ ਕੀਤੇ ਹਨ ਅਤੇ ਨਾਲ ਹੀ ਕਰਨ ਦੀ ਯੁੱਧ ਕੌਸ਼ਲਤਾ ਦੇ ਬਾਵਜੂਦ ਤਤਕਾਲੀ ਰਾਜ-ਸੱਤਾ, ਧਰਮ ਤੇ ਸਮਾਜਕ-ਪ੍ਰਬੰਧ ਵੱਲੋਂ ਉਸਨੂੰ ਜਾਤੀ ਸ਼ੋਸ਼ਣ ਦਾ ਸ਼ਿਕਾਰ ਬਣਾਉਣ ਦੇ ਮਿਥ-ਹਵਾਲਿਆਂ ਨੂੰ ਪੁਨਰ ਮੁਲਾਂਕਤ ਕੀਤਾ ਹੈ। ਇਸ ਕਾਰਜਸਿੱਧੀ ਤਹਿਤ ਲੇਖਕ ਮਿਥ ਦੀ ਪੁਨਰ ਉਸਾਰੀ ਕਰਦਾ ਹੈ ਅਤੇ ਇਸ ਦੇ ਅੰਦਰੂਨੀ ਤੱਤਸਾਰ ਨੂੰ ਇਤਿਹਾਸਕ ਬੋਧ ਦੁਆਰਾ ਸਮਝਣ ਦਾ ਉਪਰਾਲਾ ਕਰਦਾ ਹੈ। ਭਾਰਤੀ ਮਿਥਿਹਾਸ ਵਿਚ ਕਰਨ ਦੇ ਜੁਝਾਰੂ ਕਿਰਦਾਰ ਨੂੰ ਸ਼ੋਸ਼ਣ ਦੇ ਬਹੁਪਰਤੀ ਪ੍ਰਸੰਗਾਂ ਵਿਚੋਂ ਗੁਜ਼ਰਨਾ ਪੈਂਦਾ ਹੈ। ਨਿਸ਼ਾਦ ਕਬੀਲੇ ਵਿਚ ਪਲਿਆ ਕਰਨ ਪਾਂਡਵਾਂ ਦੀ ਤ੍ਰਿਸਕਾਰ ਵਾਲੀ ਦ੍ਰਿਸ਼ਟੀ ਦਾ ਸ਼ਿਕਾਰ ਰਹਿੰਦਾ ਹੈ। ਦੁਰਯੋਧਨ ਉਸਨੂੰ ਰਾਜ-ਸੱਤਾ ਦੀ ਲਾਲਸਾ ਹਿੱਤ ਵਰਤਦਾ ਹੈ। ਗੁਰੂ ਦਰੋਣਾਚਾਰੀਆ, ਭੀਸ਼ਮ, ਦਰੋਪਤੀ ਤੇ ਅਰਜੁਨ ਨਾਲ ਜੁੜੇ ਮਿਥ-ਪ੍ਰਸੰਗਾਂ ਵਿਚ ਕਰਨ ਦੀ ਸ਼ੋਸ਼ਤ ਤੇ ਦਮਨਪੂਰਨ ਸਥਿਤੀ ਤਤਕਾਲੀ ਸਮਾਜ ਦੀ ਜਾਤਾਂ ਵਰਣਾਂ ਵਾਲੀ ਗੁੰਝਲਦਾਰ ਸਥਿਤੀ ਦਾ ਆਭਾਸ ਕਰਾਉਂਦੀ ਹੈ। ਪਾਤਰਾਂ ਦੇ ਸੰਵਾਦ, ਘਟਨਾਵੀ ਵੇਰਵੇ, ਤਤਕਾਲੀ ਧਰਮ ਗ੍ਰੰਥਾਂ ਦੀ ਸਿਰਜਣਾ, ਸੱਤਾ-ਭੁੱਖ ਤੇ ਉਸ ਸਮੇਂ ਦੇ ਆਰੀਆਂ ਅਤੇ ਮੂਲ ਵਾਸੀ ਕਬੀਲਿਆਂ ਦੇ ਟਕਰਾਅ ਆਦਿ ਨਾਲ ਕਹਾਣੀ ਰੌਚਿਕ, ਗਿਆਨ ਭਰਪੂਰ ਤੇ ਸੁਹਜਮਈ ਬਣਦੀ ਹੈ। ਵੈਦਿਕ ਕਾਲ ਦੇ ਮੂਲ ਵਾਸੀ ਕਬੀਲਿਆਂ ਦੀ ਨਿਗੂਣੀ ਹੋਂਦ, ਭਾਰਤੀ ਜਾਤ-ਪਾਤ ਕੇਂਦਰਤ ਸਮਾਜਕ ਸੰਰਚਨਾ, ਧਰਮ ਗ੍ਰੰਥਾਂ ਦੀ ਰਚਨਾਕਾਰੀ ਨਾਲ ਜੁੜੇ ਗਲਪੀ ਹਵਾਲੇ ਇਸ ਕਹਾਣੀ ਦਾ ਕੈਨਵਸ ਵਿਸਤ੍ਰਤ ਕਰਦੇ ਹਨ।

'ਮੈਂ ਆਕੀ ਹਾਂ' ਕਹਾਣੀ ਸਮਕਾਲੀ ਸਮਾਜ ਵਿਚ ਦਲਿਤਾਂ ਦੀ ਸਥਿਤੀ ਅੰਦਰ ਜਾਤੀ

ਵਿਆਹ, ਪੀੜ੍ਹੀ-ਪਾੜੇ ਆਦਿ ਦੇ ਨਾਲ-ਨਾਲ ਅਖੌਤੀ ਬ੍ਰਾਹਮਣਵਾਦੀ ਸੰਸਕਾਰਾਂ ਦੇ ਬੋਝ ਹੇਠਾਂ ਦੱਬੀ ਲੋਕ-ਮਾਨਸਿਕਤਾ ਦੀਆਂ ਸ਼ੋਸ਼ਤ ਪਰਤਾਂ ਨੂੰ ਉਘਾੜਦੀ ਹੈ। ਕਹਾਣੀ ਦਾ ਯਥਾਰਥ ਇਸਦੇ ਘਟਨਾਵੀ ਤਰਕ, ਕਥਾ-ਵਿਵੇਕ ਤੇ ਪਾਤਰਾਂ ਦੇ ਵਿਹਾਰ-ਪ੍ਰਬੰਧ ਨਾਲੋਂ ਇਸਦੀ ਉਦੇਸ਼ ਭਾਵਨਾ ਵਿਚ ਨਿਹਿਤ ਹੈ। ਵਿਚਾਰਧਾਰਾ ਦੀ ਸਟੀਰੀਓਟਾਈਪ ਪੇਸ਼ਕਾਰੀ ਕਾਰਨ ਇਹ ਰਚਨਾ ਘਟਨਾਵਾਂ ਦੀ ਸੰਰਚਨਕਾਰੀ ਤੇ ਪਾਤਰਾਂ ਦੀ ਵਾਰਤਾਲਾਪ ਵਿਚੋਂ ਸੰਵਾਦ ਦੀਆਂ ਪਰਿਸਥਿਤੀਆਂ ਪੈਦਾ ਨਹੀਂ ਹੋਣ ਦਿੰਦੀ। ਵਾਧੂ ਕਥਾ-ਵੇਰਵੇ, ਖਿਲਰੇ ਰਚਨਾ-ਪ੍ਰਬੰਧ ਅਤੇ ਮਨ-ਇੱਛਤ ਯਥਾਰਥ ਕਾਰਨ ਇਹ ਕਹਾਣੀ ਦਲਿਤ-ਚੇਤਨਾ ਦੀ ਨਾਅਰੇਵਾਦੀ ਸਿਰਜਣਾ ਵੱਲ ਰੁਚਿਤ ਰਹਿੰਦੀ ਹੈ। ਕਥਾ ਦੇ ਪਾਤਰ ਬਾਬਾ ਬਖਤੌਰਾ, ਆਕੀ, ਪੁਰੋਹਿਤ ਰਾਮ ਪ੍ਰਸ਼ਾਦ, ਮੰਗੋ ਬੁੜ੍ਹੀ ਆਦਿ ਹਨ, ਜਿਹੜੇ ਆਪੋ-ਆਪਣੀ ਮਨੋ-ਸੰਰਚਨਾ ਵਿਚ ਸਿਮਟੇ ਰਹਿੰਦੇ ਹਨ। ਕਹਾਣੀ ਵਿਚ ਅਨੇਕਾਂ ਥਾਵਾਂ 'ਤੇ ਬ੍ਰਾਹਮਣਵਾਦੀ ਤੰਤਰ ਵੱਲੋਂ ਜਨਤਾ ਨੂੰ ਸ਼ੋਸ਼ਤ ਕਰਨ ਲਈ ਘੜੀਆਂ ਮਿਥਾਂ ਨੂੰ ਤਰਕਸ਼ੀਲ ਘਟਨਾਕਾਰੀ ਤੇ ਵਾਰਤਾਲਾਪ ਦੁਆਰਾ ਜੋੜਿਆ ਗਿਆ ਹੈ। ਨਾਲ ਹੀ ਸਮਕਾਲ ਦੇ ਵਿਸ਼ਵੀਕਰਨ ਵਾਲੇ ਯੁੱਗ ਵਿਚ ਸਮਾਜਕ ਪ੍ਰਬੰਧ ਵਿਚ ਉਭਰਦੇ ਤਣਾਵਾਂ ਤੇ ਦਵੰਦਾਂ ਨੂੰ ਢੁਕਵੇਂ ਪ੍ਰਸੰਗਾਂ ਵਿਚ ਪੇਸ਼ ਕੀਤਾ ਗਿਆ ਹੈ।

ਪੁਸਤਕ ਦੀ ਆਖਰੀ ਕਹਾਣੀ 'ਰਖੇਲ' ਜੈਲੋ ਨਾਂ ਦੀ ਜੁਝਾਰੂ ਦਲਿਤ ਔਰਤ ਦਾ ਜੀਵਨ-ਬਿਰਤਾਂਤ ਹੈ। ਜੈਲੋ ਦੇ ਪਿੰਡ ਦੇ ਜ਼ਿਮੀਦਾਰ ਰੱਖੇ ਨਾਲ ਗਲਤ ਸੰਬੰਧ ਬਣਾ ਜਾਂਦੇ ਹਨ। ਰੱਖੇ ਦੁਆਰਾ ਉਸਦਾ ਮਾਨਸਿਕ, ਸਰੀਰਕ ਤੇ ਸਮਾਜਕ ਸ਼ੋਸ਼ਣ ਜਦੋਂ ਵਧਣ ਲਗਦਾ ਹੈ ਤਾਂ ਉਹ ਹਿੰਮਤ ਦਿਖਾ ਕੇ ਰੱਖੇ ਦੇ ਜਬਰ ਦਾ ਸਾਹਮਣਾ ਕਰਦੀ ਹੈ। ਜੈਲੋ ਰੱਖੇ ਦੀ ਪਤਨੀ ਕੁਸਮ ਨਾਲ ਸਕੂਲ ਵਿਚ ਪੜ੍ਹਦੀ ਰਹੀ ਹੈ। ਲੇਖਕ ਸਿਮਰਤੀਆਂ ਦੀ ਕਥਾ-ਜੁਗਤ ਨਾਲ ਜੈਲੋ ਦੇ ਪੜ੍ਹਾਈ ਵਿਚ ਹੁਸ਼ਿਆਰ ਰਹਿਣ ਤੇ ਸਕੂਲ ਵਿਚ ਰੋਹਬ ਦਾਹਬ ਰੱਖਣ ਸੰਬੰਧੀ ਉਪ-ਬਿਰਤਾਂਤ ਪੇਸ਼ ਕਰਦਾ ਉਸਦੀ ਨਾਇਕਤਵ ਉਸਾਰੀ ਕਰਦਾ ਰਹਿੰਦਾ ਹੈ। ਦਲਿਤ ਔਰਤ ਦੇ ਆਕਰੋਸ਼ ਤੇ ਸਮਾਜਕ ਜਬਰ ਪ੍ਰਤੀ ਗੁੱਸੇ ਦੀ ਭਾਵਨਾ ਇਸ ਕਹਾਣੀ ਦੇ ਕੇਂਦਰ ਵਿਚ ਹੈ। ਰੱਖੇ ਵਰਗੇ ਜ਼ਿਮੀਦਾਰ ਦੀ ਡਾਵਾਂਡੋਲ ਕਿਰਸਾਨੀ ਵੀ ਪੇਸ਼ ਹੋਈ ਹੈ।

ਕੁੱਲ ਮਿਲਾ ਕੇ ਸਰੂਪ ਸਿਆਲਵੀ ਦੀ ਇਹ ਕਥਾ-ਪੁਸਤਕ ਪੰਜਾਬੀ ਦਲਿਤ ਕਹਾਣੀ ਦਾ ਵਿਚਾਰਧਾਰਕ ਕੈਨਵਸ ਵਿਸ਼ਾਲ ਕਰਦੀ ਹੈ। ਲੇਖਕ ਬਿਰਤਾਂਤ ਦੀ ਸਿਰਜਣਾ ਸਮੇਂ ਕਲਾ ਪੱਖ ਨਾਲ ਜੁੜੀਆਂ ਊਣਤਾਈਆਂ 'ਤੇ ਕਾਬੂ ਪਾ ਕੇ ਹੋਰ ਸੰਤੁਲਤ ਕਹਾਣੀ ਲਿਖ ਸਕਦਾ ਹੈ। ਸਿਆਲਵੀ ਦੀ ਚਿੰਤਨ ਆਧਾਰਤ ਕਥਾਕਾਰੀ ਉਸਦੇ ਅਗਲੇ ਕਥਾ-ਸਫਰ ਦੀ ਨਿੱਗਰਤਾ ਦਾ ਪ੍ਰਮਾਣ ਹੈ।□□

-ਜੇ. ਬੀ. ਸੇਖੋਂ

## ਦਲਿਤ ਪਛਾਣ: ਮੁਕਤੀ ਅਤੇ ਸ਼ਕਤੀਕਰਨ — ਡਾ.ਰੌਣਕੀ ਰਾਮ

ਡਾ. ਰੌਣਕੀ ਰਾਮ ਦਾ ਨਾਮ ਉਹਨਾਂ ਕੁਝ ਕੁ ਗਿਣੇ-ਚੁਣੇ ਚਿੰਤਕਾਂ ਵਿਚ ਸ਼ੁਮਾਰ ਹੁੰਦਾ ਹੈ ਜੋ ਦਲਿਤ ਵਰਗ ਖਾਸਕਰ ਪੰਜਾਬ ਦੇ ਦਲਿਤ ਵਰਗ ਦੇ ਇਤਿਹਾਸ ਤੇ ਵਰਤਮਾਨ ਨੂੰ ਕੁਰੇਦ ਕੇ ਵਿਚਾਰਧਾਰਕ ਤੌਰ ਉੱਤੇ ਸੁਨਹਿਰਾ ਬਣਾਉਣ ਦੇ ਅਕਾਦਮਿਕ ਆਹਰ ਵਿਚ ਲੱਗੇ ਹੋਏ ਹਨ। ਅੱਜਕੱਲ੍ਹ ਹਾਲੈਂਡ ਦੀ ਲੈਡਨ ਯੂਨੀਵਰਸਿਟੀ ਵਿਚ ਵਿਜ਼ਟਿੰਗ ਪ੍ਰੋਫੈਸਰ ਦੇ ਤੌਰ 'ਤੇ ਸੇਵਾ ਨਿਭਾਅ ਰਹੇ ਇਸ ਚਿੰਤਕ ਦੀਆਂ ਪੰਜਾਬੀ ਭਾਸ਼ਾ ਵਿਚ ਦਲਿਤ ਸਰੂਪ ਦੀਆਂ ਦੋ ਖੋਜ-ਪੁਸਤਕਾਂ (ਦਲਿਤ ਚੇਤਨਾ: ਸਰੋਤ ਅਤੇ ਸਰੂਪ,ਦਲਿਤ ਪਛਾਣ ਮੁਕਤੀ ਅਤੇ ਸ਼ਕਤੀਕਰਨ) ਪ੍ਰਕਾਸ਼ਤ ਹੋ ਚੁੱਕੀਆਂ ਹਨ।

'ਦਲਿਤ ਪਛਾਣ ਮੁਕਤੀ ਅਤੇ ਸ਼ਕਤੀਕਰਨ' ( ਮੁੱਲ:300 ਰੁਪਏ,ਪੰਨੇ:372,ਪਬਲੀਕੇਸ਼ਨ



ਬਿਊਰੋ, ਪੰਜਾਬੀ ਯੂਨੀਵਰਸਿਟੀ,ਪਟਿਆਲਾ) ਪੁਸਤਕ ਦਲਿਤ ਵਰਗ ਦੀ ਰੂਪ-ਰੇਖਾ ਨੂੰ ਉਘਾੜਨ ਲਈ ਤੱਥਾਂ ਅਤੇ ਹਵਾਲਿਆਂ ਦਾ ਭਰਵਾਂ ਸਹਾਰਾ ਲੈਂਦੀ ਹੈ। ਇਥੇ ਕੇਵਲ ਦੋ ਤੱਥ ਦਰਸਾ ਕੇ ਅਸੀਂ ਆਪਣੀ ਗੱਲ ਸ਼ੁਰੂ ਕਰਦੇ ਹਾਂ। ਪਹਿਲਾ, ਪੰਜਾਬ ਵਿਚ ਸਿੱਖ ਭਾਈਚਾਰਾ 61%,ਹਿੰਦੂ ਭਾਈਚਾਰਾ 37%,ਮੁਸਲਮ ਤੇ ਈਸਾਈ ਭਾਈਚਾਰੇ 1% ਅਤੇ ਬੋਧੀ ਤੇ ਜੈਨੀ ਭਾਈਚਾਰਿਆਂ ਦੀ ਗਿਣਤੀ ਕ੍ਰਮਵਾਰ 0.01% ਤੇ 0.05% ਬਣਦੀ ਹੈ। ਦੂਸਰਾ,ਪੰਜਾਬੀ ਦਲਿਤ ਸਮਾਜ 39 ਉਪਜਾਤਾਂ ਵਿਚ ਵੰਡਿਆ ਪਿਆ ਹੈ। ਇਹਨਾਂ 39 ਉਪਜਾਤਾਂ ਵਿਚੋਂ ਬਾਲਮੀਕ/ ਮਜ਼੍ਹਬੀ ਅਤੇ ਆਦਿ-ਧਰਮੀ/ਚਮਾਰ ਜਾਤੀ ਗਰੁੱਪਾਂ ਦੀ ਬਹੁਲਤਾ ਹੈ। ਤੇ ਇਹਨਾਂ ਦੋਹਾਂ ਮੁੱਖ ਜਾਤੀਆਂ ਦੀ ਜਨ ਸੰਖਿਆ ਪੂਰੇ ਦਲਿਤ ਸਮਾਜ ਦੀ ਜਨ ਸੰਖਿਆ ਦਾ ਤਕਰੀਬਨ 80% ਭਾਗ ਬਣਦੀ ਹੈ।

ਹੱਥਲੀ ਪੁਸਤਕ ਵਿਚ ਲੇਖਕ ਉਪਰੋਕਤ ਦੋਹਾਂ ਤੱਥਾਂ ਦੇ ਆਧਾਰ ਉੱਤੇ ਪੰਜਾਬੀ ਸਮਾਜ ਵਿਚ ਦਲਿਤ ਵਰਗ ਦੀ ਸਥਿਤੀ ਦਾ ਜਾਇਜ਼ਾ ਲੈ ਕੇ ਇਸ ਸਿੱਟੇ ਉੱਤੇ ਪੁੱਜਦਾ ਹੈ ਕਿ ਜਾਤ-ਪਾਤ ਦਾ ਕੋਹੜ ਪੰਜਾਬ ਵਿਚ ਇਸ ਕਦਰ ਫੈਲ ਚੁੱਕਾ ਸੀ ਤੇ ਹੈ ਕਿ ਜਾਤ-ਪਾਤ ਨੂੰ ਨਕਾਰਨ ਵਾਲੇ ਸਿੱਖ ਧਰਮ ਸਮੇਤ ਹੋਰਨਾਂ ਸਭ ਧਰਮਾਂ ਦੇ ਸਮਾਜਾਂ ਵਿਚ ਜਾਤ-ਪਾਤ ਦਾ ਰੁਤਬਾ ਜਿਉਂ ਦਾ ਤਿਉਂ ਬਰਕਰਾਰ ਰਿਹਾ। ਪੰਜਾਬੀ ਕੌਮ ਸਿੱਖ,ਹਿੰਦੂ,ਮੁਸਲਮਾਨ,ਈਸਾਈ,ਬੋਧੀ ਧਰਮਾਂ ਵਿਚ ਸਮੋਈ ਬੈਠੀ ਹੈ ਭਾਵੇਂ ਕਿ ਈਸਾਈ,ਬੋਧੀ ਤੇ ਜੈਨੀ ਧਰਮਾਂ ਵਿਚ ਬਹੁਤ ਘੱਟ ਪੰਜਾਬੀ ਲੋਕ ਹਨ। ਪਰ ਇਹ ਨਿਸਚਤ ਹੀ ਹੈ ਕਿ ਪੰਜਾਬ ਵਿਚ ਈਸਾਈ ਤੇ ਬੋਧੀ ਧਰਮਾਂ ਦੀ ਆਮਦ ਪੰਜਾਬੀ ਸਮਾਜ ਵਿਚ ਜਾਤ ਆਧਾਰਤ ਛੂਤ-ਛਾਤ ਦੇ ਕੋਹੜ ਕਾਰਨ ਹੋਈ। ਜਿਨ੍ਹਾਂ ਜਿਨ੍ਹਾਂ ਪੰਜਾਬੀਆਂ ਨੇ ਈਸਾਈ ਤੇ ਬੋਧੀ ਧਰਮ ਅਪਨਾਇਆ ਉਹਨਾਂ ਵਿਚੋਂ ਬਹੁਤੇ ਨਿਮਨ ਜਾਤਾਂ ਨਾਲ ਸੰਬੰਧਤ ਸਨ। ਗੱਲ ਏਥੇ ਹੀ ਨਹੀਂ ਮੁੱਕਦੀ,ਦਲਿਤ ਸਮਾਜ ਅੰਦਰ ਵੀ ਜਾਤੀ ਦਰਜਾਬੰਦੀ ਪਾਈ ਜਾਂਦੀ ਹੈ ਜੋ ਸਾਂਝੀ ਦਲਿਤ ਪਛਾਣ ਤੇ ਸ਼ਕਤੀਕਰਨ ਨੂੰ ਉਭਰਨ ਨਹੀਂ ਦਿੰਦੀ। ਤੇ ਦਲਿਤਾਂ ਦੀ ਮੁਕਤੀ ਤਾਂ ਦੂਰ ਦੀ ਗੱਲ ਹੈ।

ਭਾਰਤੀ ਸਮਾਜ ਅੰਦਰ ਜਦ ਤਕ ਜਾਤੀ ਸੰਸਥਾ ਕਾਇਮ ਰਹੇਗੀ ਤਦ ਤਕ ਦਲਿਤਾਂ ਦਾ ਹਰ ਪੱਖ ਤੋਂ ਸ਼ੋਸ਼ਣ ਹੁੰਦਾ ਰਹੇਗਾ। ਤੇ ਦਲਿਤਾਂ ਦੀ ਮੁਕਤੀ ਤੇ ਸ਼ਕਤੀਕਰਨ ਲਈ ਸਮੇਂ ਸਮੇਂ ਉੱਤੇ ਦਲਿਤ ਲਹਿਰਾਂ ਦੇ ਰੂਪ ਵਿਚ ਆਵਾਜ਼ਾਂ ਉੱਠਦੀਆਂ ਰਹਿਣਗੀਆਂ। ਅਤੇ ਜਿਹਨਾਂ ਨੂੰ ਪੁਸਤਕਾਂ ਰਾਹੀਂ ਸਾਂਭਿਆ ਤੇ ਘੋਖਿਆ ਜਾਇਆ ਕਰੇਗਾ। ਜਿਵੇਂ ਹੱਥਲੀ ਪੁਸਤਕ ਦੇ ਕਰਤਾ ਨੇ ਦਲਿਤ ਲਹਿਰਾਂ, ਗੁਰੂ ਰਵਿਦਾਸ,ਬਾਬੂ ਮੰਗੂ ਰਾਮ ਮੰਗੋਵਾਲੀਆ ਤੇ ਡਾ.ਅੰਬੇਦਕਰ ਦੀਆਂ ਵਿਚਾਰਧਾਰਾਵਾਂ ਅਤੇ ਇਹਨਾਂ ਨੂੰ ਪ੍ਰਸਾਰਨ ਵਾਲੀਆਂ ਅਨੇਕਾਂ ਛੋਟੀਆਂ ਵੱਡੀਆਂ ਜਾਤੀਗਤ,ਧਾਰਮਿਕ ਤੇ ਰਾਜਸੀ ਸੰਸਥਾਵਾਂ ਦੀ ਕਾਰਗੁਜ਼ਾਰੀ ਦਾ ਇਸ ਪੁਸਤਕ ਵਿਚ ਭਰਵਾਂ ਲੇਖਾ-ਜੋਖਾ ਕੀਤਾ ਹੈ।

ਪੁਸਤਕ ਵਿਚ ਇਸ਼ਾਰੇ ਮਾਤਰ ਦੱਸਿਆ ਤਾਂ ਗਿਆ ਹੈ ਕਿ ਪ੍ਰਾਂਤਕ ਪੱਧਰ ਉੱਤੇ ਵੀਹਵੀਂ ਸਦੀ ਵਿਚ ਕਈ ਦਲਿਤ ਲਹਿਰਾਂ ਜਨਮ ਲੈਂਦੀਆਂ ਹਨ ਪਰ ਵਿਸਤ੍ਰਿਤ ਰੂਪ ਵਿਚ ਵਿਆਖਿਆਇਆ ਗਿਆ ਹੈ:ਆਦਿ ਧਰਮ ਦੇ ਇਤਿਹਾਸ, ਵਰਤਮਾਨ ਤੇ ਵਿਚਾਰਧਾਰਾ ਦੇ ਨਾਲ ਨਾਲ ਅੰਬੇਦਕਰ ਦੇ ਦਲਿਤ ਮੁਕਤੀ ਅੰਦੋਲਨ ਤੇ ਉਸਦੀ ਵਿਚਾਰਧਾਰਾ ਨੂੰ। ਲੇਖਕ ਦਾ ਵਿਚਾਰ ਹੈ ਕਿ ਪੰਜਾਬ ਵਿਚ ਭਾਵੇਂ ਦਲਿਤ ਵਰਗ ਦੀ ਚੇਤਨਾਗਤ ਪਛਾਣ ਦਾ ਉਭਾਰ 1925 ਵਿਚ 'ਆਦਿ ਧਰਮ ਲਹਿਰ'(ਬਾਨੀ:ਬਾਬੂ ਮੰਗੂ ਰਾਮ ਮੰਗੋਵਾਲੀਆ) ਨਾਲ ਹੁੰਦਾ ਹੈ ਪਰ ਇਸ ਲਹਿਰ ਨੇ ਆਪਣੇ ਵਿਕਾਸ ਤੇ ਸਥਾਪਤੀ ਲਈ ਰਵਿਦਾਸ,ਕਬੀਰ,ਨਾਮਦੇਵ ਵਰਗੇ ਭਗਤੀ ਲਹਿਰ ਦੇ ਮੋਢੀਆਂ ਦੀ ਸੰਘਰਸ਼ਮਈ ਜੀਵਨ-ਜਾਚ ਤੇ ਕ੍ਰਾਂਤੀਕਾਰੀ ਬਾਣੀ ਨੂੰ ਹੀ ਅਪਨਾਇਆ। ਇਸਦਾ ਸਪਸ਼ਟ ਕਾਰਨ ਤਾਂ ਇਹਨਾਂ ਭਗਤਾਂ ਦਾ ਨੀਵੀਂ ਜਾਤ ਵਿਚੋਂ ਹੋਣਾ ਅਤੇ ਇਹਨਾਂ ਦੀ ਬਾਣੀ ਦੀ ਸੁਰ ਦਾ ਇਹਨਾਂ ਦੀ ਸੁਰ ਨਾਲ ਮਿਲਣਾ ਹੈ। ਭਗਤ-ਬਾਣੀ 'ਇਕ ਈਸ਼ਵਰੀ'(ਆਦਿ ਪੁਰਖ)ਵਿਚਾਰਧਾਰਾ ਦੀ ਪ੍ਰੋੜਤਾ ਕਰਦੀ ਹੈ ਤੇ 'ਆਦਿ ਧਰਮ ਲਹਿਰ'ਭਾਰਤ ਵਾਸੀਆਂ ਨੂੰ ਉਹਨਾਂ ਦੇ ਜੱਦੀ ਧਰਮ ਯਾਨੀ

ਉਸ 'ਆਦਿ ਧਰਮ' ਅਥਵਾ ਇਕ ਈਸ਼ਵਰੀ ਵਿਚਾਰਧਾਰਾ ਨਾਲ ਜੋੜਦੀ ਹੈ ਜੋ ਭਾਰਤ ਵਿਚ ਆਰੀਆ ਧਾੜਵੀਆਂ ਦੇ ਆਉਣ ਤੋਂ ਪਹਿਲਾਂ ਪ੍ਰਚੱਲਤ ਸੀ। ਇਹ ਧਰਮ ਅਸਮਾਨਤਾ ਤੇ ਜਾਤੀ ਭੇਦ-ਭਾਵ ਦੇ ਵਲ਼ਾਂ-ਛਲ਼ਾਂ ਤੋਂ ਸੱਖਣਾ ਸੀ। ਪਰ ਆਰੀਆ ਧਾੜਵੀਆਂ ਨੇ ਮੂਲ ਭਾਰਤੀਆਂ ਦੀ ਸਮਾਜਕ ਬਣਤਰ ਨੂੰ ਜਿੱਥੇ ਤਹਿਸ-ਨਹਿਸ ਕੀਤਾ ਉੱਥੇ ਨਾਲ ਹੀ ਉਹਨਾਂ ਦੇ ਧਰਮ ਨੂੰ ਵੀ ਉਹਨਾਂ ਹੱਥੋਂ ਖੋਹ ਲਿਆ। ਤੇ ਇਹ ਸਿਲਸਿਲਾ ਕਈ ਸਦੀਆਂ ਤਕ ਚਲਦਾ ਰਿਹਾ, ਜਿਸਨੂੰ ਮਹਾਤਮਾ ਬੁੱਧ ਦੇ ਸੰਘਰਸ਼ ਨੇ ਠੱਲ੍ਹ ਪਾਈ ਤੇ ਇਸ ਪਿੱਛੋਂ 14ਵੀਂ-15ਵੀਂ ਸਦੀ ਦੌਰਾਨ ਭਗਤਾਂ ਤੇ ਸਿੱਖ ਗੁਰੂਆਂ ਨੇ।20ਵੀਂ ਸਦੀ ਵਿਚ 'ਆਦਿ ਧਰਮ'ਦਲਿਤ ਸਮਾਜ ਦੇ ਮੁਕਤੀ ਦਾਤਾ ਦੇ ਰੂਪ ਵਿਚ ਉਦੋਂ ਉਭਰਦਾ ਹੈ ਜਦੋਂ ਬਾਬੂ ਮੰਗੂ ਰਾਮ ਮੰਗੋਵਾਲੀਆ 'ਆਦਿ ਧਰਮ ਮੰਡਲ' ਨਾਂ ਦੀ ਸੰਸਥਾ ਦਾ ਮੂਲ ਆਧਾਰ ਗੁਰੂ ਰਵਿਦਾਸ ਦੀ ਵਿਚਾਰਧਾਰਾ ਨੂੰ ਬਣਾ ਕੇ ਰਵਿਦਾਸ ਨੂੰ ' ਆਦਿ ਧਰਮ' ਦੇ ਮੁੱਖ ਸਰਪ੍ਰਸਤ ਦੇ ਤੌਰ ਉੱਤੇ ਉਭਾਰਦਾ ਹੈ। ਤੇ 'ਆਦਿ ਧਰਮ ਮੰਡਲ'ਦੀ ਵਿਚਾਰਧਾਰਾ ਦੇ ਪ੍ਰਸਾਰਨ ਲਈ 'ਆਦਿ ਡੰਕਾ' ਨਾਮ ਦਾ ਅਖ਼ਬਾਰ ਵੀ ਕੱਢਦਾ ਹੈ।

ਬਾਬੂ ਮੰਗੂ ਰਾਮ ਵਾਂਗ ਹੀ ਡਾ.ਅੰਬੇਦਕਰ ਨੇ 14 ਅਕਤੂਬਰ 1956 ਨੂੰ ਬੁੱਧ ਧਰਮ ਨੂੰ ਅਪਨਾ ਕੇ ਬੋਧੀ ਵਿਚਾਰਧਾਰਾ(ਨਾਸਤਿਕ) ਨੂੰ ਦਲਿਤਾਂ ਦੀ ਮੁਕਤੀ ਲਈ ਉਭਾਰਿਆ। ਡਾ.ਅੰਬੇਦਕਰ ਨੂੰ ਬੁੱਧ ਧਰਮ ਦਾ ਅਣਈਸ਼ਵਰੀ ਤੇ ਆਤਮਾ-ਰਹਿਤ ਫਲਸਫਾ ਅਤੇ ਗਿਆਨਵਰਧਕ ਤੇ ਕਰੁਣਾਮਈ ਚਰਿੱਤਰ ਦਲਿਤ ਮੁਕਤੀ ਲਈ ਕਾਰਗਰ ਹਥਿਆਰ ਲੱਗਿਆ। ਕਿਉਂਕਿ ਉਸਨੂੰ ਪਤਾ ਸੀ ਕਿ ਭਾਰਤੀ ਸਮਾਜ ਉੱਤੇ ਸਦੀਆਂ ਤੋਂ ਸਥਾਪਤ ਬ੍ਰਾਹਮਣਵਾਦੀ ਚਤੁਰ ਵਰਣ-ਵਿਵਸਥਾ ਅਤੇ ਆਮ ਲੋਕਾਂ ਦੀ ਰੱਬ ਵਿਚ ਅਥਾਹ ਵਿਸ਼ਵਾਸ ਦੀ ਧਾਰਨਾ ਨੂੰ ਕਿਸੇ ਅਜਿਹੇ ਵਿਚਾਰਧਾਰਕ ਹਥਿਆਰ ਨਾਲ ਕੱਟਿਆ ਜਾਵੇ ਜੋ ਨਿਆਂ ਤੇ ਤਰਕ ਦਾ ਬਣਿਆ ਹੋਵੇ। ਤੇ ਉਹ ਹਥਿਆਰ, ਡਾ. ਅੰਬੇਦਕਰ ਨੂੰ ਬੁੱਧ ਧਰਮ ਦੀ ਵਿਚਾਰਧਾਰਾ ਜਾਪਿਆ। ਬੁੱਧ ਧਰਮ ਨੂੰ ਅਪਨਾਉਣ ਤੋਂ ਪਹਿਲਾਂ ਡਾ. ਅੰਬੇਦਕਰ ਨੇ ਇਸਦੇ ਦਰਸ਼ਨ ਦੀ ਪੂਰੀ ਤਰ੍ਹਾਂ ਪੁਣ-ਛਾਣ ਕੀਤੀ ਤੇ ਕੀਤੀ ਪੁਣ-ਛਾਣ ਨੂੰ 'ਬੁੱਧ ਅਤੇ ਉਹਨਾਂ ਦਾ ਧੰਮ' ਸ਼ੀਰਸ਼ਕ ਨਾਂ ਦੇ ਗ੍ਰੰਥ ਵਿਚ ਸਦਾ ਲਈ ਸੁਰੱਖਿਅਤ ਕਰ ਦਿੱਤਾ। ਇਹ ਗ੍ਰੰਥ ਅੰਬੇਦਕਰ-ਪੱਖੀ ਦਲਿਤ ਬੋਧੀ ਲੋਕਾਂ ਦਾ ਵਿਚਾਰਧਾਰਕ ਹਥਿਆਰ ਬਣਦਾ ਹੈ।

ਹੱਥਲੀ ਪੁਸਤਕ ਵਿਚ ਤੁਲਨਾਤਮਕ ਅਧਿਐਨ ਵਿਧੀ ਦੀ ਭਰਪੂਰ ਵਰਤੋਂ ਕੀਤੀ ਗਈ ਹੈ ਤੇ ਉਪਰੋਕਤ ਸੰਦਰਭ ਨੂੰ ਵੀ ਅਜਿਹੀ ਹੀ ਵਿਧੀ ਨਾਲ ਛਾਣਦਿਆਂ ਡਾ. ਰੌਣਕੀ ਰਾਮ ਨੇ ਇਹ ਮੱਤ ਦਿੱਤਾ ਹੈ ਕਿ ਆਦਿ ਧਰਮ ਲਹਿਰ ਦੌਰਾਨ ਜਿਸ ਤਰ੍ਹਾਂ ਦੀ ਜਾਤ ਆਧਾਰਤ ਦਲਿਤ ਪਛਾਣ('ਜਾਤ' ਨੂੰ ਆਪਣੀ ਹੋਣੀ ਦਾ ਜ਼ਿੰਮੇਵਾਰ ਮੰਨਦੇ ਹੋਏ ਉਸ ਤੋਂ ਛੁਟਕਾਰਾ ਪਾਉਣ ਦੀ ਬਜਾਏ ਉਸ ਦਾ ਸ਼ਕਤੀਕਰਨ ਕਰਕੇ ਉਸਨੂੰ ਸਵਰਨ ਜਾਤਾਂ ਦੇ ਬਰਾਬਰ ਦੀ ਧਿਰ ਬਣਾਉਣਾ) ਪੈਦਾ ਹੁੰਦੀ ਹੈ। ਉਸਦੇ ਬਿਲਕੁਲ ਉਲਟ ਸੁਤੰਤਰਤਾ,ਸਮਾਜਕ ਸਮਾਨਤਾ ਤੇ ਭਰਾਤਰੀ ਭਾਵ ਨੂੰ ਸਮਰਪਤ ਤੇ ਲੋਕਤੰਤਰਕ ਪਰੰਪਰਾਵਾਂ ਅਤੇ ਤਰਕਸ਼ੀਲ ਬੁੱਧ ਧੰਮ 'ਤੇ ਆਧਾਰਤ ਇਕ ਅਲੱਗ ਦਿੱਖ ਵਾਲੀ ਦਲਿਤ ਪਛਾਣ ਜਨਮ ਲੈਂਦੀ ਹੈ ਜੋ ਦਲਿਤ ਵਰਗ ਦੀ ਮੁਕਤੀ ਤੇ ਸ਼ਕਤੀਕਰਨ ਦੀ ਪੂਰਤੀ ਲਈ ਉਸਨੂੰ ਬੁੱਧ ਧਰਮ ਵਿਚ ਤਬਦੀਲ ਹੋਇਆ ਵੇਖਣਾ ਲੋਚਦੀ ਹੈ। ਕੀ ਅਜਿਹੀ ਤਬਦੀਲੀ ਸੰਭਵ ਹੋ ਸਕਦੀ ਹੈ? ਪੰਜਾਬ ਵਿਚਲਾ ਦਲਿਤ ਵਰਗ ਜਿੱਥੇ ਸ਼ੁਰੂ ਤੋਂ ਹੀ ਰਵਿਦਾਸ ਦੀ ਵਿਚਾਰਧਾਰਾ ਵਿਚ ਅਥਾਹ ਵਿਸ਼ਵਾਸ ਰੱਖਦਾ ਹੈ ਕੀ ਉਹ ਪੰਜਾਬ ਵਿਚ ਬੁੱਧ ਧਰਮ ਦਾ ਪ੍ਰਵੇਸ਼ ਹੋਣ ਦੇ ਪਾਏਗਾ?ਪੰਜਾਬ ਵਿਚ ਰਵਿਦਾਸ ਡੇਰਿਆਂ ਦੀ ਭਰਮਾਰ ਬੁੱਧ ਧਰਮ ਦੀ ਜੜ੍ਹ ਨੂੰ ਇਸ ਧਰਤੀ ਉੱਤੇ ਲੱਗਣ ਦੇਵੇਗੀ?ਅਜਿਹੇ ਦਲਿਤ ਮਸਲੇ ਜਿੱਥੇ ਦਲਿਤਾਂ ਦੀ ਇਕ ਪਛਾਣ ਨਹੀਂ ਬਣਨ ਦੇਂਦੇ ਉੱਥੇ ਉਸ ਦੀ ਮੁਕਤੀ ਤੇ ਸ਼ਕਤੀਕਰਨ ਦਾ ਗਲ਼ਾ ਵੀ ਘੁੱਟਦੇ ਹਨ।

ਇੰਝ ਦਲਿਤ ਵਰਗ ਨੇ ਆਪਣੀ ਦਲਿਤ ਪਛਾਣ ਸਦਕਾ ਜਿਸ ਉਤਸ਼ਾਹ ਤੇ ਵਿਦਰੋਹ ਨੂੰ



ਸਿਰਜਿਆ ਹੈ ਉਸਦਾ ਸੰਬੰਧ ਦਲਿਤ ਵਰਗ ਦੀ ਰਾਜਸੀ ਸੂਝ ਨਾਲ ਵੀ ਜੁੜਿਆ ਹੋਇਆ ਹੈ। ਕਿਉਂਕਿ ਇਹ ਵਰਗ ਜੋਤੀ ਰਾਓ ਫੂਲੇ,ਸ਼ਾਹੂ ਜੀ ਮਹਾਰਾਜ,ਰਵਿਦਾਸ,ਕਬੀਰ,ਨਾਮਦੇਵ,ਨਰਾਇਣ ਗੁਰੂ,ਅਛੂਤਾਨੰਦ,ਪੇਰੀਅਰ,ਸ਼ਿਵਾ ਜੀ,ਮੰਗੂ ਰਾਮ ਮੰਗੋਵਾਲੀਆ,ਅੰਬੇਦਕਰ ਇਤਿਆਦਿ ਦਲਿਤ ਪੁਰਸ਼ਾਂ ਦੇ ਸੰਘਰਸ਼ਮਈ ਜੀਵਨ ਤੇ ਉਹਨਾਂ ਵੱਲੋਂ ਰਚੇ ਸਾਹਿਤ ਨੂੰ ਆਧਾਰ ਬਣਾ ਕੇ ਆਪਣੀ ਦਲਿਤ ਸ਼ਕਤੀ ਦਾ ਰਾਜਸੀ ਪਹਿਲੂ ਉਘਾੜਦਾ ਹੈ। ਜਿਵੇਂ 'ਆਦਿ ਧਰਮ ਮੰਡਲ' ਦਾ 1937 ਅਤੇ 1946 ਦੀਆਂ ਸੂਬਾਈ ਵਿਧਾਨ ਸਭਾਵਾਂ ਦੀਆ ਚੋਣਾਂ ਵਿਚ ਜਿੱਤ ਹਾਸਲ ਕਰਨਾ,ਡਾ.ਅੰਬੇਦਕਰ ਦੀ ਆਲ ਇੰਡੀਆ ਸ਼ਡਿਊਲਡ ਕਾਸਟ ਫੈਡਰੇਸ਼ਨ,ਪੰਜਾਬ ਸ਼ਡਿਊਲਡ ਕਾਸਟ ਫੈਡਰੇਸ਼ਨ,ਪੰਜਾਬ ਰਿਪਬਲੀਕਨ ਪਾਰਟੀ,ਡੀ.ਐੱਸ-4 ਅਤੇ ਬੀ.ਐੱਸ.ਪੀ.ਅਥਵਾ ਬਹੁਜਨ ਸਮਾਜ ਪਾਰਟੀ ਆਦਿ ਦਲਿਤ ਵਰਗ ਦੀ ਰਾਜਨੀਤਕ ਪਛਾਣ ਨੂੰ ਰਾਸ਼ਟਰੀ ਤੇ ਪ੍ਰਾਂਤਕ ਪੱਧਰਾਂ 'ਤੇ ਉਭਾਰਦੇ ਰਾਜਸੀ ਤੱਥ ਹਨ, ਜਿਹਨਾਂ ਦੀ ਹੱਥਲੀ ਪੁਸਤਕ ਵਿਚ ਵਿਸਤਾਰ ਸਹਿਤ ਚਰਚਾ ਕੀਤੀ ਗਈ ਹੈ। ਤੇ ਸਿੱਟਾ ਇਹ ਕੱਢਿਆ ਗਿਆ ਹੈ ਕਿ ਸੰਸਦੀ ਤੇ ਵਿਧਾਨ ਸਭਾਈ ਚੋਣਾਂ ਵਿਚ ਦਲਿਤ ਚੇਤਨਾ ਦੀ ਝਲਕ ਇਕ ਤਰੀਕੇ ਨਾਲ ਦਲਿਤਾਂ ਦੇ ਸ਼ਕਤੀਕਰਨ ਦੀ ਮੂੰਹ ਬੋਲਦੀ ਤਸਵੀਰ ਤਾਂ ਜ਼ਰੂਰ ਹੈ ਪਰ ਦਲਿਤ ਕਾਰਕੁਨਾਂ ਤੇ ਰਾਜਨੀਤੱਗਾਂ ਨੂੰ ਇਸ ਪੱਖੋਂ ਬਹੁਤ ਹੀ ਸੁਚੇਤ ਹੋਣਾ ਪਵੇਗਾ ਕਿ ਉਹ ਆਪਣੇ ਫੈਸਲੇ ਕਰਦੇ ਸਮੇਂ ਕਿਸੇ ਦੂਸਰੀ ਰਾਜਨੀਤਕ ਪਾਰਟੀ ਤੋਂ ਨਾ ਤਾਂ ਪ੍ਰਭਾਵਤ ਹੋਣ ਤੇ ਨਾ ਹੀ ਭੈਅ-ਭੀਤ। ਸਗੋਂ ਉਹ ਦਲਿਤ ਵਰਗ ਦੇ ਸਮਾਜਕ,ਆਰਥਿਕ ਤੇ ਰਾਜਨੀਤਕ ਆਜ਼ਦੀ ਦੇ ਨਿਸ਼ਾਨਿਆਂ ਅਥਵਾ ਸੁਪਨਿਆਂ ਨੂੰ ਹੀ ਆਪਣਾ ਰਾਜਸੀ ਮਨੋਰਥ ਸਮਝਣ। ਏਸੇ ਨਾਲ ਹੀ ਦਲਿਤ ਵਰਗ ਦੀ ਭਾਰਤੀ ਸਮਾਜ ਵਿਚ ਰਾਜਨੀਤਕ ਪਛਾਣ ਬਣੇਗੀ। ਤੇ ਬਿਨਾਂ ਅਜਿਹੀ ਪਛਾਣ ਦੇ ਦਲਿਤ ਵਰਗ ਦੀ ਮੁਕਤੀ ਸੰਭਵ ਨਹੀਂ।

ਦਲਿਤ ਵਰਗ ਦੀ ਮੁਕਤੀ ਲਈ ਜ਼ਰੂਰੀ ਹੈ ਕਿ ਭਾਰਤੀ ਸਮਾਜ ਜਾਤੀ ਤੇ ਜਮਾਤੀ ਪ੍ਰਬੰਧਾਂ ਤੋਂ ਮੁਕਤ ਹੋਵੇ, ਜੋ ਸੰਭਵ ਨਹੀਂ ਜਾਪਦਾ। ਕਿਉਂਕਿ ਭਾਰਤੀ ਰਾਜ ਦੇ ਵਿਭਿੰਨ ਪ੍ਰਾਂਤਾਂ ਵਿਚ ਜਾਤ ਨਾਮੀ ਸੰਸਥਾ ਨੇ ਵਿਭਿੰਨ ਪ੍ਰਕਾਰ ਦੀ ਹੋਂਦ ਤੇ ਦਿੱਖ ਧਾਰਨ ਕੀਤੀ ਹੋਈ ਹੈ। ਤੇ ਜਮਾਤੀ ਸੰਸਕਾਰਾਂ ਦੇ ਤਾਣੇ-ਬਾਣੇ ਨਾਲ ਗਲੇਫਿਆ ਭਾਰਤੀ ਰਾਜ ਪੂੰਜੀਵਾਦੀ ਪ੍ਰਕਿਰਿਆ ਰਾਹੀਂ ਆਪਣੇ ਵਧਣ ਫੁੱਲਣ ਦੀ ਖੁਸ਼ੀ ਮਹਿਸੂਸ ਕਰਦਾ ਹੈ। ਭਾਰਤੀ ਰਾਜ ਦੀਆਂ ਨੀਂਹਾਂ ਹੀ ਆਰਥਿਕ ਨਾਬਰਾਬਰੀ ਤੇ ਸਮਾਜਕ ਅਸਮਾਨਤਾ ਰੂਪੀ ਧਰਤੀ ਉੱਤੇ ਲੱਗੀਆਂ ਹੋਈਆ ਹਨ। ਏਸੇ ਲਈ ਵਿਭਿੰਨ ਸਮਿਆਂ ਉੱਤੇ ਧਰਮ,ਦਰਸ਼ਨ,ਲੋਕ,ਕੌਮ ਆਧਾਰਤ ਵਿਭਿੰਨ ਪ੍ਰਕਾਰ ਦੀਆਂ ਲਹਿਰਾਂ ਤੇ ਉਹਨਾਂ ਦੀਆਂ ਵਿਚਾਰਧਾਰਾਵਾਂ ਹਰ ਪ੍ਰਕਾਰ ਦੀ ਗੁਲਾਮੀ ਤੋਂ ਨਿਜਾਤ ਪਾਉਣ ਲਈ ਉਪਜਦੀਆਂ ਰਹੀਆਂ ਹਨ ਤੇ ਰਹਿਣਗੀਆਂ ਵੀ। ਸਵਾਲ ਤਾਂ ਇਹਨਾਂ ਦੇ ਪ੍ਰਸੰਗਕ ਤੇ ਸਾਰਥਕ ਹੋਣ ਦਾ ਹੈ। ਨਹੀਂ ਤਾਂ-ਜਾਤ,ਜਮਾਤ,ਧਰਮ ਆਦਿ ਆਧਾਰਤ ਪਛਾਣਾਂ ਕਿਸੇ ਵੀ ਰਾਜ ਨੂੰ ਆਪਣੀਆਂ ਤੰਦੂਏ ਰੂਪੀ ਜਕੜਾਂ ਤੋਂ ਮੁਕਤ ਨਹੀਂ ਕਰਨਗੀਆਂ। ❑❑

-ਚੰਦਰ ਮੋਹਨ

## ਆਸ ਅਜੇ ਬਾਕੀ ਹੈ (ਕਹਾਣੀ ਸੰਗ੍ਰਹਿ) ਸਿਮਰਨ ਧਾਲੀਵਾਲ

ਹੱਥਲੀ ਪੁਸਤਕ (ਆਸ ਅਜੇ ਬਾਕੀ ਹੈ, ਪੰਨੇ 96, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਨੌਜਵਾਨ ਲੇਖਕ ਸਿਮਰਨ ਧਾਲੀਵਾਲ ਦਾ ਪਲੇਠਾ ਕਹਾਣੀ ਸੰਗ੍ਰਹਿ ਹੈ। ਕੁੱਲ ਨੌਂ ਕਹਾਣੀਆਂ ਦੇ ਇਸ ਸੰਗ੍ਰਹਿ ਦੇ ਮੂਹਰਲੇ ਪੰਨਿਆਂ ਵਿਚ ਇਕ ਦਰਜਨ ਤੋਂ ਵੱਧ ਵਿਅਕਤੀਆਂ ਦੀਆਂ ਲੇਖਕ ਤੇ ਉਸਦੀ ਰਚਨਾ ਬਾਰੇ ਪ੍ਰਸ਼ੰਸਾਭਾਵੀ ਰਾਵਾਂ ਦਰਜ ਹਨ। ਇਹ ਪ੍ਰਸ਼ੰਸਾਭਾਵੀ ਰਾਵਾਂ ਦਰਜ ਕਰਾਉਣ ਵਾਲਿਆਂ ਵਿਚ ਜਿੱਥੇ ਲੇਖਕ ਦੇ ਕੁਝ ਨਿਕਟਵਰਤੀ ਸਨੇਹੀ ਤੇ ਮਿੱਤਰ ਮੌਜੂਦ ਹਨ ਉੱਥੇ ਬਹੁਤ ਸਾਰੇ ਨਾਮਵਰ ਲੇਖਕ ਵੀ ਹਾਜ਼ਰ ਹਨ ਜਿੰਨ੍ਹਾਂ ਵਿਚ ਪ੍ਰੇਮ ਪ੍ਰਕਾਸ਼ ਤੇ ਤਲਵਿੰਦਰ ਸਿੰਘ ਵਰਗੇ ਪ੍ਰੌਢ ਰਚਨਾਕਾਰਾਂ ਦੇ ਨਾਲ ਨਾਲ ਨਵੀਂ ਪੀੜ੍ਹੀ ਦੇ ਕਈ ਗੌਲਣਯੋਗ ਕਹਾਣੀਕਾਰ ਵੀ ਸ਼ਾਮਲ

ਹਨ। ਨਵੇਂ ਲੇਖਕ ਲਈ ਪਰਿਚਯ ਜਾਂ ਵਿਸ਼ਵਾਸ-ਪ੍ਰਾਪਤੀ ਵਾਸਤੇ ਇਸ ਤਰ੍ਹਾਂ ਦੀਆਂ ਰਾਵਾਂ ਦਾ ਪ੍ਰਕਾਸ਼ਨ ਭਾਵੇਂ ਕੋਈ ਅਲੋਕਾਰੀ ਗੱਲ ਨਹੀਂ, ਪਰ ਪੁਸਤਕ ਦੇ ਸ਼ੁਰੂ ਦੇ ਪੰਨਿਆਂ ਉੱਤੇ ਰਾਵਾਂ ਦੇਣ ਵਾਲਿਆਂ ਦੀ ਭਰਮਾਰ ਕੋਈ ਬਹੁਤੀ ਚੰਗੀ ਨਹੀਂ ਲਗਦੀ। ਇੰਝ ਕੀਤਾ ਹੋਣ ਨਾਲ ਲੇਖਕ ਬਾਰੇ ਚੰਗਾ ਜਾਂ ਮਾੜਾ ਪੂਰਵ ਆਗ੍ਰਹਿ ਬਣਨ ਦੀ ਸੰਭਾਵਨਾ ਹੁੰਦੀ ਹੈ, ਜਿਸਦਾ ਅੰਤਮ ਰੂਪ ਵਿਚ ਨਵੇਂ ਲੇਖਕ ਨੂੰ ਕੋਈ ਲਾਭ ਨਹੀਂ ਹੁੰਦਾ। ਇਸ ਰੀਵੀਊਕਾਰ ਨੇ ਬਹੁਤ ਸੁਚੇਤ ਯਤਨ ਨਾਲ ਆਪਣੇ ਆਪ ਨੂੰ ਇਸ ਤਰ੍ਹਾਂ ਦੇ ਪੂਰਵ ਆਗ੍ਰਹਿ ਤੋਂ ਬਚਾਉਣ ਦਾ ਯਤਨ ਕੀਤਾ ਹੈ।

ਬਿਨਾਂ ਕਿਸੇ ਪੂਰਵ ਧਾਰਨਾ ਦੇ ਇਸ ਪੁਸਤਕ ਵਿਚਲੀਆਂ ਕਹਾਣੀਆਂ ਨੂੰ ਵਾਚਣ ਉਪਰੰਤ ਇਹ ਨਿਰਸੰਕੋਚ ਕਿਹਾ ਜਾ ਸਕਦਾ ਹੈ ਕਿ ਸਿਮਰਨ ਧਾਲੀਵਾਲ ਦੇ ਰੂਪ ਵਿਚ ਪੰਜਾਬੀ ਕਹਾਣੀ ਨੂੰ ਇਕ ਬਹੁਤ ਸਮਰੱਥ ਤੇ ਪ੍ਰਤਿਭਾਸ਼ੀਲ ਕਹਾਣੀਕਾਰ ਮਿਲ ਗਿਆ ਹੈ। ਹੋਰ ਵੀ ਚੰਗੀ ਗੱਲ ਇਹ ਕਿ ਉਹ ਉਸ ਰੋਗ ਦਾ ਸ਼ਿਕਾਰ ਨਹੀਂ ਜਿਸ ਅਨੁਸਾਰ ਕਈ ਸਿਰਜਕਾਂ ਲਈ ਵਿਕਰਤ ਰਿਸ਼ਤੇ ਤੇ ਔਰਤ ਮਰਦ ਦੇ ਅਵੈਧ ਲਿੰਗਕ ਸੰਬੰਧ ਹੀ ਕਹਾਣੀ-ਰਚਨਾ ਦਾ ਪ੍ਰਮੁਖ ਸਰੋਕਾਰ ਹੋ ਨਿਬੜਦੇ ਹਨ। ਸਾਰਥਕ ਮਾਨਵਵਾਦੀ ਪਹੁੰਚ ਸਹਿਤ ਚੋਖੀ ਕੁਸ਼ਲਤਾ ਨਾਲ ਕਲਮਬੰਦ ਕੀਤੀਆਂ ਗਈਆਂ ਇਸ ਪੁਸਤਕ ਦੀਆਂ ਕਹਾਣੀਆਂ ਵਿਚ ਵਸਤੂ-ਸਮੱਗਰੀ ਦੇ ਨਿਭਾਅ ਤੋਂ ਪਤਾ ਲਗਦਾ ਹੈ ਕਿ ਨੌਜਵਾਨ ਲੇਖਕ ਕੋਲ ਜੇ ਅਨੁਭਵ ਦੀ ਥੁੜ ਨਹੀਂ ਤਾਂ ਉਹ ਕਲਾ- ਕੌਸ਼ਲ ਦੇ ਪੱਖ ਤੋਂ ਵੀ ਚੋਖਾ ਵਰੋਸਾਇਆ ਹੋਇਆ ਹੈ।

ਸਾਰੀਆਂ ਹੀ ਕਹਾਣੀਆਂ ਉਤਮਪੁਰਖੀ ਬਿਰਤਾਂਤ ਵਿਧੀ ਨਾਲ ਲਿਖੀਆਂ ਹੋਈਆਂ ਹਨ। ਇੰਝ ਨੌਂ ਦੀਆਂ ਨੌਂ ਕਹਾਣੀਆਂ ਵਿਚ ਮੁਖ ਪਾਤਰ ਜਾਂ ਪ੍ਰਵਕਤਾ ਹੀ ਕਿਸੇ ਅਦਿਖ ਸਰੋਤਾ ਨੂੰ ਆਪਣੇ ਨਾਲ ਹੋਈ-ਬੀਤੀ ਦੀ ਵਿਥਿਆ ਦੱਸਦਾ ਹੈ। ਇਹ 'ਮੈਂ'- ਪਾਤਰ ਵੱਖ ਵੱਖ ਪਿਛੋਕੜਾਂ 'ਚੋਂ ਆਇਆ ਵਿਅਕਤੀ ਹੈ। ਕਿਤੇ ਇਹ ਮਰਦ ਹੈ ਕਿਤੇ ਔਰਤ, ਕਿਤੇ ਇਹ ਸਾਧਾਰਨ ਪੇਂਡੂ ਹੈ, ਕਿਤੇ ਸ਼ਹਿਰੀ ਮਧ ਵਰਗੀ ਜੀਵ, ਕਿਤੇ ਇਹ ਗੱਭਰੂ ਹੈ, ਕਿਤੇ ਵਡੇਰੀ ਅਵਸਥਾ ਨੂੰ ਪਹੁੰਚਿਆ ਵਿਅਕਤੀ, ਕਿਤੇ ਇਸਦੀ ਸਮੱਸਿਆ ਆਰਥਿਕ-ਸਮਾਜਕ ਹੈ, ਕਿਤੇ ਮਾਨਸਿਕ। ਹਰ ਹਾਲਤ ਵਿਚ ਪਾਤਰ ਵਿਸ਼ੇਸ਼ ਸਥਿਤੀ ਵਿਚ ਆਪਣੇ ਚਰਿੱਤਰ ਅਨੁਸਾਰ ਆਪਣੀ ਨਿਵੇਕਲੀ ਨੁਹਾਰ ਲੈ ਕੇ ਸਾਹਮਣੇ ਆਇਆ ਹੈ, ਕਿਧਰੇ ਵੀ ਲੇਖਕ ਨੇ ਉਸਨੂੰ ਆਪਣੇ ਸਾਂਚੇ ਵਿਚ ਢਾਲਣ ਦੀ ਕੋਸ਼ਿਸ਼ ਨਹੀਂ ਕੀਤੀ।

ਪੁਸਤਕ ਦੀਆਂ ਨੌਂ ਕਹਾਣੀਆਂ ਵਿਚੋਂ ਤਿੰਨ ਕਹਾਣੀਆਂ ਜ਼ਰੂਰ ਅਜਿਹੀਆਂ ਹਨ ਜਿੰਨ੍ਹਾਂ ਵਿਚੋਂ ਲੇਖਕ ਦੇ ਇਕ ਨਵੇਂ ਸਿਖਾਂਦਰੂ ਕਲਮਕਾਰ ਹੋਣ ਦਾ ਆਭਾਸ ਹੋ ਸਕਦਾ ਹੈ। ਬਾਕੀ ਅੱਧੀ ਦਰਜਨ ਕਹਾਣੀਆਂ ਯਕੀਨਨ ਅਜਿਹੀਆਂ ਹਨ ਜਿੰਨ੍ਹਾਂ ਨੂੰ ਸਾਡੀ ਜ਼ੁਬਾਨ ਦੇ ਸਿਰਕੱਢ ਲੇਖਕਾਂ ਦੀਆਂ ਚੰਗੀਆਂ ਕਹਾਣੀਆਂ ਦੇ ਬਰਾਬਰ ਰੱਖਿਆ ਜਾ ਸਕਦਾ ਹੈ। ਇੰਝ ਪੁਸਤਕ ਦੇ ਸ਼ੁਰੂ ਵਾਲੀਆਂ ਕਹਾਣੀਆਂ 'ਘੁੰਮਣਘੇਰੀਆਂ', 'ਮੈਂ, ਨਾਟਕ ਤੇ ਜ਼ਿੰਦਗੀ', 'ਪੱਟੀ ਤੋਂ ਪਟਿਆਲਾ ਵਾਇਆ ਬੁੱਘੀਪੁਰਾ', 'ਆਸ ਅਜੇ ਬਾਕੀ ਹੈ', 'ਕੇਂਦਰ ਬਿੰਦੂ', ਅਤੇ 'ਰੂਪ ਤੂੰ ਨਾ ਜਾਹ' ਕ੍ਰਮਵਾਰ ਵਧੀਆ ਕਹਾਣੀਆਂ ਹਨ ਅਤੇ ਸਿਮਰਨ ਨੂੰ ਪ੍ਰਤਿਭਾਸ਼ੀਲ ਸਿਰਜਕਾਂ ਵਿਚ ਲਿਆ ਖੜ੍ਹਾ ਕਰਦੀਆਂ ਹਨ। 'ਭੇਦ ਵਾਲੀ ਗੱਲ', 'ਲਾਲ ਚੂੜੀਆਂ' ਅਤੇ 'ਅਧੂਰੀ ਕਹਾਣੀ ਤੇ ਉਹ' ਮੁਕਾਬਲਤਨ ਉਸਦੀ ਸਿਖਾਂਦਰੂ ਅਵਸਥਾ ਦੀਆਂ ਰਚਨਾਵਾਂ ਪ੍ਰਤੀਤ ਹੁੰਦੀਆਂ ਹਨ। ਇਸ ਰੀਵੀਊਕਾਰ ਦੀ ਨਜ਼ਰ ਵਿਚ ਪੁਸਤਕ ਦੀ ਪਹਿਲੀ ਕਹਾਣੀ 'ਘੁੰਮਣਘੇਰੀਆਂ' ਸਭ ਤੋਂ ਸ੍ਰੇਸ਼ਟ ਕਹਾਣੀ ਹੈ ਤਾਂ ਅੰਤਲੀ 'ਅਧੂਰੀ ਕਹਾਣੀ ਤੇ ਉਹ' ਮੁਕਾਬਲਤਨ ਕਮਜ਼ੋਰ।

'ਘੁੰਮਣਘੇਰੀਆਂ' ਤੇ 'ਪਟਿਆਲਾ ਤੋਂ ਪੱਟੀ ਵਾਇਆ ਬੁੱਘੀਪੁਰਾ' ਵਰਗੀਆਂ ਕਹਾਣੀਆਂ ਵਧੇਰੇ ਖਿੱਚ ਪਾਉਂਦੀਆਂ ਹਨ ਤਾਂ ਇਸ ਲਈ ਕਿ ਇਹਨਾਂ ਦੇ ਪਾਤਰ ਨਾ ਤਾਂ ਸਿੱਧੀ ਸਰਲ ਮਾਨਸਿਕਤਾ ਵਾਲੇ ਹਨ ਅਤੇ ਨਾ ਹੀ ਇਹਨਾਂ ਵਿਚਲਾ ਬਿਰਤਾਂਤ ਇਕਹਿਰੀ ਪਰਤ ਦਾ ਹੈ। ਚੋਖੇ ਗੁੰਝਲਦਾਰ ਕਥਾਨਕ ਵਾਲੀ ਕਹਾਣੀ 'ਘੁੰਮਣਘੇਰੀਆਂ' ਇਕੋ ਸਮੇਂ ਪਿੰਡ ਪੱਧਰ ਦੀ ਵਿਵਸਥਾ ਅਤੇ



ਉਸਦੇ ਵਿਰੁੱਧ ਅੜਨ ਦਾ ਸਾਹਸ ਕਰਨ ਵਾਲੀ ਵਿਦਰੋਹੀ ਜਵਾਨੀ ਨੂੰ ਸਾਹਵੇਂ ਲਿਆਉਂਦੀ ਹੋਈ ਇਹਨਾਂ ਦੋਹਾਂ ਦੀ ਸ਼ਕਤੀ ਤੇ ਸੀਮਾ ਦਾ ਆਭਾਸ ਕਰਾਉਂਦੀ ਹੈ। ਪੇਂਡੂ ਕਿਸਾਨੀ ਪਰਿਵਾਰ ਦੇ ਆਰਥਿਕ-ਸਮਾਜਕ ਤੇ ਸਭਿਆਚਾਰਕ ਯਥਾਰਥ ਦੀਆਂ ਪਰਤਾਂ ਫਰੋਲਦੀ ਇਸ ਕਹਾਣੀ ਵਿਚ ਇਕੋ ਸਮੇਂ ਪਦਾਰਥਕ ਲੁੱਟ-ਖਸੁੱਟ ਦਾ ਵੇਰਵਾ ਵੀ ਮੌਜੂਦ ਹੈ ਅਤੇ ਮਾਨਸਿਕ ਉਤਪੀੜਨ ਦਾ ਵੀ। ਮੁਖ ਪਾਤਰ ਜਰਨੈਲ ਅਥਵਾ ਜੈਲੀ ਦੀ ਹੋਂਦ ਤੇ ਹੋਣੀ ਦੀਆਂ ਉਲਝੀਆਂ ਤੰਦਾਂ ਕਹਾਣੀ ਦੇ ਕਥਾਨਕ ਨੂੰ ਉਲਝਾਉਂਦੀਆਂ ਨਹੀਂ, ਸੰਘਣਾ ਅਵੱਸ਼ ਕਰਦੀਆਂ ਹਨ। ਇਕ ਵਾਰ ਜੈਲੀ ਦੀ ਭੈਣ ਅਮਨ ਦੇ ਵਿਆਹ ਲਈ ਕਰਜ਼ਾ ਦੇਣ ਤੋਂ ਸ਼ੁਰੂ ਕਰਕੇ ਪਿੰਡ ਦਾ ਸਰਪੰਚ ਜੈਲੀ ਦੇ ਬਾਪੂ ਨੂੰ ਅਜਿਹੀ ਘੁੰਮਣਘੇਰੀ ਵਿਚ ਫਸਾਉਂਦਾ ਹੈ ਜਿਸ ਵਿਚ ਉਹ ਆਪਣੀ ਨਿੱਕੀ ਜਿਹੀ ਜ਼ਮੀਨ ਮਾਲਕੀ ਤੋਂ ਹੱਥ ਧੋ ਬੈਠਣ ਤੋਂ ਪਹਿਲਾਂ ਬਾਹਰ ਨਹੀਂ ਆ ਸਕਦਾ। ਜਰਮਨੀ ਜਾਣ ਦੀ ਇੱਛਾ ਅਧੀਨ ਜੈਲੀ ਟਰੈਵਲ ਏਜੰਟ ਰਜੀਵ ਸੇਠੀ ਹੱਥੋਂ ਲੁੱਟਿਆ ਜਾਂਦਾ ਹੈ। ਨਿਰੰਜਣ ਦਾਸ ਸਾਧ ਦੇ ਡੇਰੇ ਵਿਚਲੇ ਨਿਘਾਰ ਨੂੰ ਨੰਗਾ ਕਰਨ ਦੇ ਯਤਨ ਦੇ ਸਿੱਟੇ ਵਜੋਂ ਉਹ ਚੋਰ ਗਰਦਾਨਿਆਂ ਜਾਂਦਾ ਹੈ। ਆਪਣੀ ਕਾਇਰਤਾ ਕਾਰਨ ਮਿੱਤਰ ਕੁੜੀ ਰਮਨ ਨੂੰ ਧੋਖਾ ਦੇਣ ਵੇਲੇ ਜ਼ਿੰਮੇਵਾਰ ਸਮਾਜਕ ਜੀਵ ਬਣਕੇ ਦਿਖਾਉਣ ਨੂੰ ਉਸਨੇ ਢਾਲ ਵਜੋਂ ਵਰਤਿਆ ਸੀ ਤਾਂ ਆਪਣੀ ਪਤਨੀ ਮਨਦੀਪ ਨੂੰ ਸਰਪੰਚ ਦੇ ਪੁੱਤਰ ਕੁਲਦੀਪ ਨਾਲ ਵੇਖਕੇ ਉਸਤੋਂ ਬਿਨ ਸੋਚਿਆਂ ਹੀ ਅਣਹੋਣੀ ਵਰਤ ਜਾਂਦੀ ਹੈ। ਕਾਮਰੇਡ ਚੇਤਨ ਦੇ ਰਾਹ ਦਾ ਤਾਂ ਉਹ ਲੰਮੇਂ ਸਮੇਂ ਤਕ ਪਾਂਧੀ ਨਹੀਂ ਸੀ ਰਹਿ ਸਕਿਆ ਪਰ ਹੋਣੀ ਨੇ ਹੁਣ ਉਸਨੂੰ ਚੇਤਨ ਵਰਗੀ ਹਾਲਤ ਵਿਚ ਸੁੱਟ ਦਿੱਤਾ ਹੈ। ਇਹ ਸਾਰੀਆਂ ਘੁੰਮਣਘੇਰੀਆਂ ਲੇਖਕ ਨੇ ਅਜਿਹੀ ਕੁਸ਼ਲਤਾ ਨਾਲ ਕਹਾਣੀ ਵਿਚ ਗੁੰਦੀਆਂ ਹਨ ਕਿ ਇਸ ਵਿਚ ਕੁਝ ਵੀ ਓਪਰਾ ਨਹੀਂ ਲਗਦਾ।

'ਪਟਿਆਲਾ ਤੋਂ ਪੱਟੀ ਵਾਇਆ ਬੁੱਘੀਪੁਰਾ' ਵਿਚਲਾ ਦਲੇਰ ਸਿੰਘ ਜੁਗਤੀ, ਜਿਸਨੇ ਪਟਿਆਲੇ ਯੂਨੀਵਰਸਿਟੀ ਵਿਚ ਪੜ੍ਹਦੀ ਆਪਣੀ ਚਾਹਤ ਮਨੀ ਨਾਲ ਕਚਹਿਰੀਆਂ ਵਿਚ ਜਾਕੇ ਸ਼ਾਦੀ ਰਚਾ ਲਈ ਸੀ, ਭਾਵੇਂ ਜੈਲੀ ਤੋਂ ਵੱਖਰੀ ਭਾਂਤ ਦਾ ਵਿਅਕਤੀ ਹੈ ਪਰ ਜ਼ਿੰਦਗੀ ਦੇ ਵਿਰੋਧਾਭਾਸ ਦੇ ਪੱਖ ਤੋਂ ਹੋਣੀ ਉਸਦੀ ਵੀ ਕੋਈ ਬਹੁਤੀ ਵੱਖਰੀ ਨਹੀਂ। ਵੈਸੇ ਤਾਂ ਉਸਦਾ ਕਹਿਣਾ ਹੈ ਕਿ 'ਜਾਤਾਂ ਗੋਤਾਂ ਤੋਂ ਆਪਾਂ ਕੀ ਲੈਣੈ' ਪਰ ਆਪਣੇ ਜੱਟ ਹੋਣ 'ਤੇ ਉਸਨੂੰ ਮਾਣ ਹੈ ਤੇ ਚਾਹੁੰਦਾ ਹੈ ਕਿ ਉਸਦੇ ਘਰ ਹੋਣ ਵਾਲੇ ਪੁੱਤਰ ਦੇ ਨਾਉਂ ਪਿੱਛੇ ਉਸਦੀ ਜਾਤ ਗੋਤ ਦਾ ਸੂਚਕ ਸ਼ਬਦ ਲੱਗੇ। ਵਿਡੰਬਨਾ ਇਹ ਹੈ ਕਿ ਉਹ ਬਾਪ ਬਣਨ ਦੀ ਯੋਗਤਾ ਹੀ ਗੁਆ ਚੁੱਕਾ ਹੈ। ਸਾਧ ਦੀ ਭ੍ਰਿਸ਼ਟਤਾ ਨੰਗੀ ਕਰਨ ਦੀ ਕੋਸ਼ਿਸ਼ ਦੇ ਸਿੱਟੇ ਵਜੋਂ 'ਘੁੰਮਣਘੇਰੀਆਂ' ਵਿਚ ਜੈਲੀ ਗੋਲਕ ਚੋਰ ਗਰਦਨਿਆ ਗਿਆ ਸੀ, ਇਸ ਕਹਾਣੀ ਵਿਚ ਪ੍ਰਾਈਵੇਟ ਵਿਦਿਅਕ ਸੰਸਥਾ ਦੇ ਮਾਲਕਾਂ ਵਿਰੁੱਧ ਡਟਣ ਦੀ ਸਜ਼ਾ ਵਜੋਂ ਦਲੇਰ ਸਿੰਘ 'ਕੰਪਿਊਟਰ ਚੋਰ' ਬਣਾਇਆ ਗਿਆ ਹੈ। ਜਿਸਨੂੰ ਪਿਆਰ ਦੇ ਜ਼ੋਰ ਉਸਨੇ ਵਿਆਹਿਆ ਸੀ, ਉਸ ਪਤਨੀ 'ਤੇ ਉਸਨੂੰ ਹੋਰਨਾਂ ਮਰਦਾਂ ਨਾਲ ਗੱਲਾਂ ਕਰਦੇ ਹੋਣ ਦੀ ਸ਼ੱਕ ਹੈ। ਆਪਣੀ ਭੂਪਵਾਦੀ ਹਉਂ ਵਿਚ ਹੁਣ ਤਕ ਉਹ ਇਹ ਨਹੀਂ ਸੀ ਮੰਨਿਆ ਕਿ ਉਹ ਬੱਚਾ ਪੈਦਾ ਕਰਨ ਦੇ ਸਮਰੱਥ ਨਹੀਂ। ਅਤੇ ਹੁਣ ਇਸ ਤੱਥ ਦੀ ਪੁਸ਼ਟੀ ਹੋ ਜਾਣ ਪਿੱਛੋਂ ਜਦੋਂ ਪਤਨੀ 'ਸਾਧ ਦੀ ਪੁੜੀ ਦੀ ਕਰਾਮਾਤ' ਨਾਲ ਗਰਭਵਤੀ ਹੋਣ ਦਾ ਐਲਾਨ ਕਰਦੀ ਹੈ ਤਾਂ ਦਲੇਰ ਸਿੰਘ ਦੀ ਸਰਦਾਰੀ ਤੇ ਉਸਦੀ ਜੁਗਤਕਾਰੀ ਜਿਵੇਂ ਉਸਦਾ ਮੂੰਹ ਚਿੜਾ ਰਹੀ ਹੈ। ਦਲੇਰ ਸਿੰਘ ਦੀ ਇਸ ਵਿਡੰਬਨਾਮਈ ਸਥਿਤੀ ਨੂੰ ਉਭਾਰਨ /ਵਿਚ ਹੀ ਇਸ ਕਹਾਣੀ ਦੀ ਕਲਾਤਮਕਤਾ ਰਮੀ ਹੋਈ ਹੈ।

'ਮੈਂ,ਨਾਟਕ ਤੇ ਜ਼ਿੰਦਗੀ' ਕਹਾਣੀ ਵਿਚਲੇ ਕਲਾਕਾਰ ਪਾਤਰ ਨਰਿੰਦਰ ਨਾਲ ਪ੍ਰੇਮ-ਵਿਆਹ ਵਿਚ ਜੁੜੀ ਨਵਜੀਤ ਲਈ ਇਹ ਸਥਿਤੀ ਮਾਨਸਿਕ ਸੰਤਾਪ ਵਾਲੀ ਹੈ ਕਿ ਵਿਆਹ ਉਪਰੰਤ ਨਰਿੰਦਰ ਵਿਚਲਾ ਸੰਵੇਦਨਸ਼ੀਲ ਕਲਾਕਾਰ ਕਿਧਰੇ ਗੁੰਮ-ਗੁਆਚ ਕੇ ਮਰਦਾਵੀਂ ਹਉਂ ਵਾਲਾ ਇਕ ਮਨੁੱਖ ਹੋ ਕੇ ਰਹਿ ਗਿਆ ਹੈ। ਉਹ ਚਾਹੁੰਦਾ ਹੈ ਕਿ ਆਪਣੇ ਕਲਾਤਮਕ ਵਿਅਕਤਿੱਤਵ ਨੂੰ

ਭੁੱਲਕੇ ਨਵਜੀਤ ਮਹਿਜ਼ ਉਸਦੀ ਪਤਨੀ ਵਜੋਂ ਘਰ ਦੀ ਚਾਰ ਦੀਵਾਰੀ ਵਿਚ ਕੈਦ ਰਹੇ। ਪਤੀ ਦੇ ਮਾੜੇ ਵਿਹਾਰ ਦੀ ਸ਼ਿਕਾਰ ਤੇ ਸਮੇਂ ਸਮੇਂ ਉਸ ਵੱਲੋਂ ਅਪਮਾਨਤ ਕੀਤੀ ਜਾਂਦੀ ਰਹੀ ਨਵਜੀਤ ਜਦੋਂ ਮਨੋ ਚਿਕਤਸਕ ਡਾ. ਗੌਰੀ ਕੋਲ ਗਈ ਤਾਂ ਸੋਝੀ ਹੋਈ ਕਿ ਉਸਨੂੰ ਇਲਾਜ ਦੀ ਨਹੀਂ ਸਗੋਂ ਪਿਆਰ ਦੀ ਜ਼ਰੂਰਤ ਹੈ। ਰਿਸ਼ਤਿਆਂ ਦੇ ਭਾਵਨਾਤਮਕ ਤੇ ਸਰੀਰਕ ਪੱਖ ਦੀਆਂ ਬਰੀਕੀਆਂ ਨੂੰ ਸਾਹਵੇਂ ਲਿਆਉਂਦੀ ਇਸ ਕਹਾਣੀ ਵਿਚਲੀ ਨਵਜੀਤ ਲਈ ਇਹ ਨਿਰਣਾ ਕਰਨਾ ਸੰਭਵ ਨਹੀਂ ਕਿ ਉਹ ਕਰਵਾ ਚੌਥ ਦਾ ਵਰਤ ਕਿਸ ਮਰਦ ਦੀ ਸਲਾਮਤੀ ਲਈ ਰੱਖ ਰਹੀ ਹੈ। ਪੁਸਤਕ ਦੇ ਸ਼ੀਰਸ਼ਕ ਵਾਲੀ ਕਹਾਣੀ 'ਆਸ ਅਜੇ ਬਾਕੀ ਹੈ' ਵਿਚ ਭਾਵੇਂ ਬਲ ਤਾਂ ਕਸਬੇ ਦੇ ਨਵੇਂ ਨਵੇਂ ਵਸਨੀਕ ਬਣੇ ਪਰਿਵਾਰ ਦੀ ਆਰਥਿਕ ਸਥਿਤੀ ਉੱਤੇ ਹੈ ਪਰ ਇਹ ਕਹਾਣੀ ਵੀ ਮਰਦਾਵੀਂ ਅਤੇ ਜਾਤਪਾਤੀ ਹਉਂ ਦੇ ਪ੍ਰਸੰਗ ਨੂੰ ਮਨੋਵਿਗਿਆਨਕ ਛੋਹਾਂ ਨਾਲ ਉਲੀਕਦੀ ਹੈ। ਇਸ ਕਹਾਣੀ ਦੇ ਮੁਖ ਪਾਤਰ 'ਸੰਧੂਆਂ ਦੇ ਕਾਕੇ' ਗੁਰਵਿੰਦਰ ਸਿੰਘ ਦਾ ਦੁੱਖ ਇਹ ਹੈ ਕਿ ਪਿੰਡ ਵਾਲੀ ਜ਼ਮੀਨ ਵੇਚਕੇ ਜਦੋਂ ਦਾ ਉਹ ਸ਼ਹਿਰ ਆਇਆ ਹੈ, ਉਹ ਜਿਵੇਂ ਸੰਧੂ ਸਰਦਾਰ ਨਹੀਂ ਰਿਹਾ। ਅਤੇ ਪਤਨੀ ਹਰਪ੍ਰੀਤ ਦੀ ਬਿਹਤਰ ਸਥਿਤੀ ਦੇ ਸਨਮੁਖ ਉਹ ਹੀਣ-ਭਾਵਨਾ ਦਾ ਸ਼ਿਕਾਰ ਹੋ ਕੇ ਕਾਫੀ ਕੁਝ ਗ਼ਲਤ ਕਹਿ ਸੁਣ ਜਾਂਦਾ ਹੈ।

ਇਹ ਸਭ ਕਹਾਣੀਆਂ ਮੁੱਖ ਸਮੱਸਿਆ ਦੀ ਪੇਸ਼ਕਾਰੀ ਵਜੋਂ ਤਾਂ ਵੱਖ ਵੱਖ ਹਨ ਪਰ ਇਹਨਾਂ ਵਿਚ ਉਪ ਸਮੱਸਿਆਵਾਂ ਵਜੋਂ ਕਈ ਤੰਦਾਂ ਸਾਂਝੀਆਂ ਹਨ ਜਿੰਨ੍ਹਾਂ ਰਾਹੀਂ ਪਿਆਰ ਤੇ ਵਿਆਹ-ਸੰਬੰਧ, ਜਾਤ ਪਾਤ, ਭ੍ਰਿਸ਼ਟਾਚਾਰ, ਬੇਰੁਜ਼ਗਾਰੀ, ਵਿਵਸਥਾ ਅਤੇ ਭੂਪਵਾਦੀ ਸੰਸਕਾਰਾਂ ਦਾ ਸੱਚ ਬਹੁਤ ਖੂਬਸੂਰਤੀ ਨਾਲ ਰੂਪਮਾਨ ਹੋਇਆ ਹੈ। 'ਰੂਪ ਤੂੰ ਨਾ ਜਾਹ' ਅਤੇ 'ਕੇਂਦਰ ਬਿੰਦੂ' ਇਹਨਾਂ ਨਾਲੋਂ ਰਤਾ ਹਟਵੀਆਂ ਕਹਾਣੀਆਂ ਹਨ ਜਿੰਨ੍ਹਾਂ ਵਿਚ ਸਮਲਿੰਗਕਤਾ ਅਤੇ ਬਾਜ਼ਾਰ ਦੇ ਫੈਲਾਅ ਵਰਗੇ ਨਵੇਂ ਮੁੱਦਿਆਂ ਨੂੰ ਛੋਹਿਆ ਗਿਆ ਹੈ। ਨਵੀਂ ਉਭਰ ਰਹੀ ਕਾਰਪੋਰੇਟ ਵਿਵਸਥਾ ਵਿਚ ਆਪਣੀ ਜ਼ਮੀਨ ਅਤੇ ਆਪਣਾ ਸਭਿਆਚਾਰ ਗੁਆ ਰਹੇ ਮਿਲਖਾ ਸਿੰਘ ਅਤੇ ਇਕ ਪਰਵਾਸੀ ਨਾਲ ਨਾ ਹੋਇਆਂ ਵਰਗੇ ਵਿਆਹ ਤੋਂ ਮਗਰੋਂ ਆਪਣੀ ਸਹੇਲੀ ਨਾਲ ਵਿਚਰਦੀ ਰਹੀ ਪ੍ਰਭ ਦੇ ਇਕਲਾਪੇ ਦੇ ਸੰਤਾਪ ਨੂੰ ਛੋਹਦੀਆਂ ਇਹ ਕਹਾਣੀਆਂ ਦਰਸਾਉਂਦੀਆਂ ਹਨ ਕਿ ਸਿਮਰਨ ਨੂੰ ਜੀਵਨ ਵਿਚ ਜੋ ਕੁਝ ਨਵਾਂ ਵਾਪਰ ਰਿਹਾ ਹੈ, ਉਸਨੂੰ ਸਮਝਣ ਪਰਖਣ ਦੀ ਸੋਝੀ ਵੀ ਹੈ। ਭਾਸ਼ਾਗਤ ਮੁਹਾਰਤ ਅਤੇ ਕਹਾਣੀ ਕਹਿਣ ਦੀ ਉਸਦੀ ਜੁਗਤ ਬਾਰੇ ਤਾਂ ਇਸ ਤੋਂ ਵੱਧ ਕੀ ਕਿਹਾ ਜਾਵੇ ਕਿ ਵਿਸ਼ਾ ਵਸਤ ਭਾਵੇਂ ਕਿੰਨਾ ਵੀ ਰੁੱਖਾ ਮਿੱਸਾ ਹੋਵੇ, ਸਿਮਰਨ ਦੀ ਕਹਾਣੀ-ਰਚਨਾ ਵਿਚ ਰਸਿਕਤਾ ਦੀ ਕੋਈ ਘਾਟ ਨਹੀਂ ਮਹਿਸੂਸ ਹੋ ਸਕਦੀ।

ਇਸ ਨਵੇਂ ਲੇਖਕ ਦਾ ਦਿਲ ਖੋਲ੍ਹਕੇ ਸੁਆਗਤ ਕੀਤਾ ਜਾਣਾ ਬਣਦਾ ਹੈ।□□

**-ਰਘਬੀਰ ਸਿੰਘ**

## ਪ੍ਰਾਪਤ ਪੁਸਤਕਾਂ

**ਆਖਰੀ ਖ਼ਤ** (ਕਾਵਿ ਸੰਗ੍ਰਹਿ) ਮੁਸ਼ਤਾਕ
ਪੰਨੇ 119, ਮੁੱਲ 200 ਰੁਪਏ, 5ਪੌਂਡ, 10$, ਐਸਥੈਟਿਕਸ ਪਬਲੀਕਾਸ਼ਨਜ਼, ਲੁਧਿਆਣਾ
**ਅਣਲਿਖੇ ਵਰਕੇ** (ਕਾਵਿ ਨਿਬੰਧ) ਲਖਵਿੰਦਰ ਜੌਹਲ
ਪੰਨੇ 81, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਕਵਿਤਾ ਮੇਰੇ ਨਾਲ ਨਾਲ** (ਕਾਵਿ ਸੰਗ੍ਰਹਿ) ਡਾ. ਰਵਿੰਦਰ
ਪੰਨੇ 508, ਮੁੱਲ 500 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ
**ਸ਼ਾਇਰੀ ਗ਼ੁਲਾਮ ਫਰੀਦ** (ਕਾਵਿ ਸੰਗ੍ਰਹਿ) ਸੰਪਾਦਕ: ਸ਼ਾਹ ਚਮਨ
ਪੰਨੇ 327, ਮੁੱਲ 350 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਦੁਰਲੱਭ ਹੀਰੇ** (ਰਜਬ ਅਲੀ ਦੇ ਕਿੱਸੇ) ਸੰਪਾਦਕ: ਮਨਿੰਦਰ ਸਿੰਘ ਸਾਰੋਕੇ
ਪੰਨੇ 416, ਮੁੱਲ 450 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਮੋਕਸ਼** (ਕਾਵਿ ਸੰਗ੍ਰਹਿ) ਮੋਹਨ ਗਿੱਲ
ਪੰਨੇ 78, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਬਾਰੀ ਕੋਲ ਬੈਠਿਆਂ** (ਕਾਵਿ ਸੰਗ੍ਰਹਿ) ਜਗਜੀਤ ਸੰਧੂ
ਪੰਨੇ 88, ਮੁੱਲ 135 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ



**ਅੰਦਾਜ਼ ਆਪੋ ਆਪਣਾ** (ਕਾਵਿ ਸੰਗ੍ਰਹਿ) ਗੁਰਮੇਲ ਸਿੱਧੂ
ਪੰਨੇ 80, ਮੁੱਲ 125 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ
**ਮੂਕ-ਵੇਦਨਾ** (ਕਾਵਿ ਸੰਗ੍ਰਹਿ) ਡਾ. ਹਰਭਜਨ ਸਿੰਘ ਦਿਉਲ
ਪੰਨੇ 184, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਜਦੋਂ ਤਕ ਰਾਤ ਬਾਕੀ ਹੈ** (ਗ਼ਜ਼ਲ ਸੰਗ੍ਰਹਿ) ਮਹਿੰਦਰ ਸਾਥੀ
ਪੰਨੇ 143, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਬਿੰਦ** (ਤਿਪਦੇ) ਇਕਬਾਲਦੀਪ
ਪੰਨੇ 96, ਮੁੱਲ 175 ਰੁਪਏ, ਮਨਦੀਪ ਪ੍ਰਕਾਸ਼ਨ, ਗੀਤਾ ਕਾਲੋਨੀ, ਦਿੱਲੀ-31
**ਤਮੰਨਾ** (ਕਾਵਿ ਸੰਗ੍ਰਹਿ) ਜਸਪ੍ਰੀਤ ਸਿੱਧੂ
ਪੰਨੇ 112, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ
**ਪੈੜ ਚਾਲ** (ਕਾਵਿ ਸੰਗ੍ਰਹਿ) ਕਰਮਜੀਤ ਸੇਖੋਂ
ਪੰਨੇ 123, ਮੁੱਲ 150 ਰੁਪਏ, ਪ੍ਰਤੀਕ ਪਬਲੀਕੇਸ਼ਨਜ਼, ਪਟਿਆਲਾ
**ਦੁਬਿਧਾ** (ਕਾਵਿ ਸੰਗ੍ਰਹਿ) ਗੁਰਬਚਨ ਸਿੰਘ ਰੋਮਾਣਾ
ਪੰਨੇ 118, ਮੁੱਲ 150 ਰੁਪਏ, ਰੋਮਾਣਾ ਪਰਿਵਾਰ, ਡੋਡਾ, ਮੁਕਤਸਰ
**ਜਦੋਂ ਗਹਿਰ ਚੜ੍ਹਦੀ ਹੈ** (ਕਾਵਿ ਸੰਗ੍ਰਹਿ) ਦਲਜੀਤ ਗਿੱਲ
ਪੰਨੇ 84, ਮੁੱਲ 150 ਰੁਪਏ, ਨਵਜੋਤ ਸਾਹਿਤ ਸੰਸਥਾ, ਔੜ, ਨਵਾਂਸ਼ਹਿਰ
**ਨਾ ਅੱਗ ਹੈ ਨਾ ਲੋਹਾ** (ਕਾਵਿ ਸੰਗ੍ਰਹਿ) ਲਿਪੀ ਦ ਮਹਾਂਦੇਵ
ਪੰਨੇ 70, ਮੁੱਲ 125 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ
**ਕਲਮ ਦਾ ਨੇਤਰ** (ਕਾਵਿ ਸੰਗ੍ਰਹਿ) ਪਰਨਦੀਪ ਕੈਂਥ
ਪੰਨੇ 94, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ
**ਲਪਟਾਂ** (ਕਾਵਿ ਸੰਗ੍ਰਹਿ) ਇਕਬਾਲ ਸੋਮੀਆ
ਪੰਨੇ 71, ਮੁੱਲ 70 ਰੁਪਏ, ਪੰਜ ਆਬ ਪ੍ਰਕਾਸ਼ਨ, 1-ਦੇਸ਼ਭਗਤ ਹਾਲ, ਜਲੰਧਰ
**ਇਕ ਮੁੱਠੀ ਚੁੱਕ ਲੈ...** (ਕਹਾਣੀ ਸੰਗ੍ਰਹਿ) ਮੁਖਤਿਆਰ ਸਿੰਘ
ਪੰਨੇ 128, ਮੁੱਲ 140 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
**ਸਰਗਮ ਵਿਹੂਣੇ ਸਾਜ਼** (ਬਲਬੀਰ ਪਰਵਾਨਾ ਦੀਆਂ ਕਮਿਊਨਿਸਟ ਲਹਿਰ ਬਾਰੇ ਕਹਾਣੀਆਂ) ਸੰ: ਤਸਕੀਨ
ਪੰਨੇ 108 ਮੁੱਲ 70 ਰੁਪਏ, ਪੰਜ ਆਬ ਪ੍ਰਕਾਸ਼ਨ, 1-ਦੇਸ਼ ਭਗਤ ਯਾਦਗਾਰ ਹਾਲ, ਜਲੰਧਰ
**ਬੁਲਬੁਲਿਆਂ ਦੀ ਕਾਸ਼ਤ** (ਕਹਾਣੀ ਸੰਗ੍ਰਹਿ) ਕੇਸਰਾ ਰਾਮ
ਪੰਨੇ 120, ਮੁੱਲ 130 ਰੁਪਏ, ਉਡਾਨ ਪਬਲੀਕੇਸ਼ਨਜ਼, ਮਾਨਸਾ
**ਅੰਤਰ-ਲੀਲ੍ਹਾ** (ਕਹਾਣੀ ਸੰਗ੍ਰਹਿ) ਕੁਲਵੰਤ ਗਿੱਲ
ਪੰਨੇ 160, ਮੁੱਲ 175 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ
**ਇਕ ਗੱਲ ਜੇ ਮਨ ਲੱਗੇ** (ਕਹਾਣੀ ਸੰਗ੍ਰਹਿ) ਹਰਜੀਤ ਅਟਵਾਲ
ਪੰਨੇ 160, ਮੁੱਲ 200 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ
**ਕਦਮ ਕਦਮ ਚੌਰਾਹੇ** (ਕਹਾਣੀ ਸੰਗ੍ਰਹਿ) ਬਿੰਦਰ ਬਸਰਾ
ਪੰਨੇ 112, ਮੁੱਲ 100 ਰੁਪਏ, ਪਰਵਾਜ਼ ਪ੍ਰਕਾਸ਼ਨ, ਧਰਮਪੁਰ-ਖਾਂਬੜਾ, ਜਲੰਧਰ
**ਤਾਈ ਮਤਾਬੀ** (ਕਹਾਣੀ ਸੰਗ੍ਰਹਿ) ਧਿਆਨ ਸਿੰਘ ਸ਼ਾਹ ਸਕੰਦਰ
ਪੰਨੇ 126, ਮੁੱਲ 120 ਰੁਪਏ, ਸਾਤਵਿਕ ਪੁਸਤਕਾਂ, ਸਿਟੀ ਸੈਂਟਰ, ਅੰਮ੍ਰਿਤਸਰ
**ਕਥਾ ਮੁਹਾਂਦਰਾ** (ਸਮਕਾਲੀ ਕਹਾਣੀ ਸੰਗ੍ਰਹਿ) ਸੰਪਾਦਕ: ਹਰਪ੍ਰੀਤ ਸਿੰਘ, ਕੇਵਲ ਕ੍ਰਾਂਤੀ
ਪੰਨੇ 252, ਮੁੱਲ ਪੇਪਰਬੈਕ 175 ਰੁਪਏ, ਗ੍ਰੇਸ਼ੀਅਸ ਬੁਕਸ, ਅਰਬਨ ਐਸਟੇਟ, ਪਟਿਆਲਾ
**ਜਲਾਵਤਨੀ** (ਨਾਵਲ) ਨਵਤੇਜ ਸਰਨਾ, ਅਨੁਵਾਦਕ: ਪਵਨ ਗੁਲਾਟੀ
ਪੰਨੇ 301, ਮੁੱਲ 350 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਪਿਤਾਮਾ ਦੀ ਮੌਤ** (ਨਾਵਲ) ਡਾ. ਅਮਰਜੀਤ ਸਿੰਘ
ਪੰਨੇ 128, ਮੁੱਲ 175 ਰੁਪਏ, ਸਤਵੰਤ ਬੁਕ ਏਜੰਸੀ, ਪਲਈਅਰ ਗਾਰਡਨ ਮਾਰਕਿਟ, ਚਾਂਦਨੀ ਚੌਕ,ਦਿੱਲੀ
**ਗੀਤ** (ਨਾਵਲ) ਹਰਜੀਤ ਅਟਵਾਲ
ਪੰਨੇ 328, ਮੁੱਲ 300 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ
**ਰੇਪ** (ਨਾਵਲ) ਨਦੀਮ ਪਰਮਾਰ
ਪੰਨੇ 349, ਮੁੱਲ 375 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਇਕ ਚੂੰਢੀ ਲੂਣ ਦੀ** (ਨਾਵਲ) ਫਰਜ਼ੰਦ ਅਲੀ, ਲਿਪੀਅੰਤਰ: ਪਰਮਜੀਤ ਸਿੰਘ ਮੀਸ਼ਾ
ਪੰਨੇ 232, ਮੁੱਲ 260 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
**ਖੂਨ ਦੀ ਹੋਲੀ** (ਨਾਵਲ) ਅਵਤਾਰ ਸਿੰਘ ਹੰਸਰਾ
ਪੰਨੇ 184, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਨਿਰਭਓ ਨਿਰਵੈਰ** (ਨਾਵਲ) ਹਰਪਿੰਦਰ ਰਾਣਾ
ਪੰਨੇ 191, ਮੁੱਲ 125 ਰੁਪਏ, ਪੁਸਤਕ ਸੱਥ, ਪੁਰਾਣਾ ਸ਼ਹਿਰ, ਕੋਟਕਪੂਰਾ
**ਮੜ੍ਹੀਆਂ ਵਾਲਾ ਖੂਹ** (ਨਾਵਲ) ਜਗਰੂਪ ਸਿੰਘ ਬਿਰਿੰਗ
ਪੰਨੇ 320, ਮੁੱਲ 350 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਮੇਰੇ ਸੱਤ ਨਾਟਕ** (ਨਾਟਕ) ਦਵਿੰਦਰ ਦਮਨ
ਪੰਨੇ 368, ਮੁੱਲ 425 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

**ਨਾਸਤਿਕ ਬਾਣੀ** (ਵਾਰਤਕ-ਟੂਕਾਂ) ਸਾਧੂ ਬਿਨਿੰਗ
ਪੰਨੇ 172, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਭਗਵਤ ਗੀਤਾ: ਸੰਦੇਹ ਪ੍ਰਵਚਨ** (ਵਾਰਤਕ) ਡਾ. ਅਮਰਜੀਤ ਸਿੰਘ
ਪੰਨੇ 208, ਮੁੱਲ 300 ਰੁਪਏ, ਡਾ. ਅਮਰਜੀਤ ਸਿੰਘ, ਮਾਡਲ ਟਾਊਨ ਐਕਸਟੈਂਸ਼ਨ, ਲੁਧਿਆਣਾ

**ਦਲਿਤ ਚੇਤਨਾ: ਸ੍ਰੋਤ ਤੇ ਸਰੂਪ** (ਵਾਰਤਕ) ਡਾ. ਰੌਣਕੀ ਰਾਮ
ਪੰਨੇ 264, ਮੁੱਲ 200 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਰਾਖ 'ਚੋਂ ਉੱਗੇ** (ਵਾਰਤਕ) ਮਹਿੰਦਰ ਸਿੰਘ ਰੰਧਾਵਾ, ਅਨੁ: ਦਵੀ ਦਵਿੰਦਰ ਕੌਰ-ਜਗਦੀਸ਼ ਕੌਰ
ਪੰਨੇ 264, ਮੁੱਲ 275 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸਰੋਕਾਰ** (ਨਿਬੰਧ) ਅਮਰਜੀਤ ਸਿੰਘ
ਪੰਨੇ 200, ਮੁੱਲ 200 ਰੁਪਏ, ਵਰਤਮਾਨ ਪ੍ਰਕਾਸ਼ਨ, ਵੈਸਟ ਪਟੇਲ ਨਗਰ, ਨਵੀਂ ਦਿੱਲੀ

**ਮਹਿਫਲ ਮਿੱਤਰਾਂ ਦੀ** (ਰੇਖਾ ਚਿੱਤਰ) ਅਮਰਜੀਤ ਸਿੰਘ
ਪੰਨੇ 160, ਮੁੱਲ 200 ਰੁਪਏ, $10, ਵਰਤਮਾਨ ਪ੍ਰਕਾਸ਼ਨ, ਵੈਸਟ ਪਟੇਲ ਨਗਰ, ਨਵੀਂ ਦਿੱਲੀ

**ਪੰਜਾਬੀਅਤ ਦਾ ਅਲੰਬਰਦਾਰ: ਬਰਜਿੰਦਰ ਸਿੰਘ ਹਮਦਰਦ** ਸੰਪਾਦਕ: ਅਮਰਜੀਤ ਸਿੰਘ
ਪੰਨੇ 400, ਮੁੱਲ 450 ਰੁਪਏ, ਵਰਤਮਾਨ ਪ੍ਰਕਾਸ਼ਨ, ਵੈਸਟ ਪਟੇਲ ਨਗਰ, ਨਵੀਂ ਦਿੱਲੀ

**ਸੰਖੇਪ ਇਤਿਹਾਸ ਭਾਈ ਸਾਹਿਬ ਰਈਸ ਬਾਗੜੀਆਂ ਭਾਈ ਕਾਨ੍ਹ ਸਿੰਘ ਨਾਭਾ,** ਸੰ:ਰਵਿੰਦਰ ਕੌਰ ਰਵੀ
ਪੰਨੇ 181, ਮੁੱਲ 250 ਰੁਪਏ, ਨਵਯੁਗ ਪਬਲਿਸ਼ਰਜ਼, ਕੇ-24, ਹੌਜ਼ ਖਾਸ, ਦਿੱਲੀ

**ਪੱਖੀ: ਬਣਤਰ ਤੇ ਪ੍ਰਕਾਰਜ** (ਵਾਰਤਕ) ਮਨਦੀਪ ਕੌਰ ਮਠਾਰੂ
ਪੰਨੇ 112, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

**ਦਲਿਤ ਸਰੋਕਾਰ** (ਵਾਰਤਕ) ਸੰਪਾਦਕ: ਡਾ. ਮਹਿਲ ਸਿੰਘ, ਡਾ. ਕੰਵਲਪ੍ਰੀਤ ਕੌਰ
ਪੰਨੇ 128, ਮੁੱਲ 140 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

**ਮੇਰੀ ਪੱਤਰਕਾਰੀ ਦੇ ਰੰਗ** (ਵਾਰਤਕ) ਪ੍ਰੋ. ਮਨਜੀਤ ਸਿੰਘ ਸਿੱਧੂ
ਪੰਨੇ 192, ਮੁੱਲ ਪੇਪਰਬੈਕ 100 ਰੁਪਏ, ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ

**ਕਾਰਪੋਰੇਟ ਵਿਕਾਸ ਮਾਡਲ ਤੇ ਖਪਤ ਸਭਿਆਚਾਰ** (ਵਾਰਤਕ) ਸੰਪਾਦਕ: ਬਲਬੀਰ ਪਰਵਾਨਾ
ਪੰਨੇ 80, ਮੁੱਲ 70 ਰੁਪਏ, ਪੰਜ ਆਬ ਪ੍ਰਕਾਸ਼ਨ, 1-ਦੇਸ਼ਭਗਤ ਹਾਲ, ਜਲੰਧਰ

**ਪੰਜਾਬ ਦੇ ਪ੍ਰਸਿੱਧ ਸੂਫੀ** (ਵਾਰਤਕ) ਜਗਦੀਪ ਚਿੱਤਰਕਾਰ
ਪੰਨੇ 103, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਚੇਤਿਆਂ ਦੀ ਚਿਲਮਨ** (ਯਾਦਾਂ- ਸਵੈਜੀਵਨੀ ਅੰਸ਼) ਜਰਨੈਲ ਸਿੰਘ ਸੇਖਾ
ਪੰਨੇ 171, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੇਰੀ ਅਧੂਰੀ ਕਹਾਣੀ** (ਸਵੈ-ਜੀਵਨੀ) ਮੋਹਨ ਸਿੰਘ ਕੁੱਕੜਪਿੰਡੀਆ
ਪੰਨੇ 255, ਮੁੱਲ 260 ਰੁਪਏ, ਪਰਵਾਜ਼ ਪ੍ਰਕਾਸ਼ਨ, ਧਰਮਪੁਰ-ਖਾਂਬੜਾ, ਜਲੰਧਰ

**ਅਨੁਭਵ ਤੇ ਅਧਿਐਨ** (ਸਵੈ-ਜੀਵਨੀ) ਕਾ. ਗੰਧਰਵ ਸੈਨ
ਪੰਨੇ 120, ਮੁੱਲ 75 ਰੁਪਏ, ਕਾਗਦ ਪ੍ਰਕਾਸ਼ਨ, ਨੀਲਾ ਮਹਿਲ, ਜਲੰਧਰ

**ਮੇਰਾ ਬਚਪਨ ਮੇਰੇ ਮੋਢੇ** (ਸਵੈ-ਜੀਵਨੀ) ਸ਼ਿਓਰਾਜ ਸਿੰਘ ਬੇਚੈਨ, ਅਨੁ: ਬਲਬੀਰ ਮਾਧੋਪੁਰੀ
ਪੰਨੇ 192, ਮੁੱਲ 200 ਰੁਪਏ, ਪਰਵਾਜ਼ ਪ੍ਰਕਾਸ਼ਨ, ਧਰਮਪੁਰ-ਖਾਂਬੜਾ, ਜਲੰਧਰ

**ਪੱਛਮੀ ਪੰਜਾਬ ਵਿਚ ਕੁੱਝ ਦਿਨ** (ਸਫਰਨਾਮਾ) ਸੁਵਰਨ ਸਿੰਘ ਵਿਰਕ
ਪੰਨੇ 127, ਮੁੱਲ 150 ਰੁਪਏ, ਤਸਵੀਰ ਪ੍ਰਕਾਸ਼ਨ, ਸਿਰਸਾ

**ਸੰਭਲੋ ਪੰਜਾਬ** (ਗਲਪ) ਗੁਰਪ੍ਰੀਤ ਸਿੰਘ ਤੂਰ
ਪੰਨੇ 126, ਮੁੱਲ ਪੇਪਰਬੈਕ 100 ਰੁਪਏ, ਤਰਲੋਚਨ ਪਬਲਿਸ਼ਰਜ਼, ਸੈਕਟਰ 15-ਡੀ, ਚੰਡੀਗੜ੍ਹ

**ਸਮਕਾਲੀਨ ਪੰਜਾਬੀ ਨਾਟਕ ਤੇ ਰੰਗਮੰਚ** (ਆਲੋਚਨਾ) ਸੰ: ਰੁਮਿੰਦਰ ਕੌਰ (ਡਾ.), ਨਿਮਰਤਦੀਪ ਕੌਰ (ਡਾ.)
ਪੰਨੇ 134, ਮੁੱਲ 150 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ

**ਆਧੁਨਿਕਤਾ ਅਤੇ ਆਧੁਨਿਕ ਪੰਜਾਬੀ ਕਾਵਿ-ਪ੍ਰਵਿਰਤੀਆਂ** (ਆਲੋਚਨਾ) ਡਾ. ਕੇਵਲ ਸਿੰਘ ਪਰਵਾਨਾ
ਪੰਨੇ 136, ਮੁੱਲ 150 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ

**ਡਾ. ਜਸਵੰਤ ਸਿੰਘ ਨੇਕੀ ਕਾਵਿ: ਵਿਚਾਰਧਾਰਕ ਅਧਿਐਨ** (ਆਲੋਚਨਾ) ਡਾ. ਰਾਮ ਮੂਰਤੀ
ਪੰਨੇ 132, ਮੁੱਲ 160 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ

**ਪੰਜਾਬੀ ਸਾਹਿਤ ਅਧਿਐਨ: ਸਮੱਸਿਆ ਤੇ ਸਮਾਧਾਨ** (ਆਲੋਚਨਾ) ਪ੍ਰੋ. ਜੇ.ਬੀ. ਸਿੰਘ ਸੇਖੋਂ
ਪੰਨੇ 206, ਮੁੱਲ 250 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ

**ਗੁਰਮੀਤ ਹਯਾਤਪੁਰੀ ਦੀ ਕਵਿਤਾ:ਸੁਹਜ ਤੇ ਸੰਰਚਨਾ** (ਆਲੋਚਨਾ) ਡਾ. ਰਾਮ ਮੂਰਤੀ
ਪੰਨੇ 96, ਮੁੱਲ 120 ਰੁਪਏ, ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ

**ਸੂਫੀ ਸਾਹਿਤ ਦੀ ਸਮਝ** (ਆਲੋਚਨਾ) ਡਾ. ਸਰਵਨ ਸਿੰਘ ਪਰਦੇਸੀ
ਪੰਨੇ 223, ਮੁੱਲ 275 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਨਾਨਕ ਸਿੰਘ ਦੇ ਪੰਜ ਨਾਵਲ** (ਅਧਿਐਨ ਤੇ ਵਿਸ਼ੇਲਸ਼ਨ) ਕੰਵਲਪ੍ਰੀਤ ਕੌਰ
ਪੰਨੇ 120, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

**ਕੰਵਲ ਦੇ ਨਾਵਲ** (ਆਲੋਚਨਾ) ਬਲਜੀਤ ਕੌਰ ਰਿਆੜ
ਪੰਨੇ 231, ਮੁੱਲ 250 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

**ਮੱਧਕਾਲੀ ਤੇ ਆਧੁਨਿਕ ਪੰਜਾਬੀ ਸਾਹਿਤ** (ਆਲੋਚਨਾ) ਡਾ. ਅਮਰਜੀਤ ਸਿੰਘ
ਪੰਨੇ 184, ਮੁੱਲ 350 ਰੁਪਏ, ਸਤਵੰਤ ਬੁਕ ਏਜੰਸੀ, ਪਲਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ

***





ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ : ਰਘਬੀਰ ਸਿੰਘ ਪ੍ਰਕਾਸ਼ਨ ਮਿਤੀ : 1 ਜਨਵਰੀ, 2013

**SIRJANA** Literary Punjabi Quarterly Chandigarh

No. 167 January-March 2013

Registered with the Registrar of Newspapers for India vide R.N. 10215/65